੨



ISBN : 81-7601-284-X

ਦੂਜੀ ਐਡੀਸ਼ਨ ਫਰਵਰੀ 2001

ਤੀਜੀ ਐਡੀਸ਼ਨ ਅਪ੍ਰੈਲ 2007

ਭੇਟਾ : 80.00




ਪ੍ਰਕਾਸ਼ਕ:

ਭਾ. ਚਤਰ ਸਿੰਘ ਜੀਵਨ ਸਿੰਘ

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

ਟੈਲੀ-ਫੈਕਸ : (0183) 2542346, 2547974, 2557973

E-mail : csjs@vsnl.com

Visit our Website : www.csjs.com

Printed in India

ਪ੍ਰਿੰਟਰ : ਜੀਵਨ ਪ੍ਰਿੰਟਰਜ਼, 312, ਈਸਟ ਮੋਹਨ ਨਗਰ, ਅੰਮ੍ਰਿਤਸਰ। ਫੋਨ : 2705003, 5095774

# ਮੁੱਖ ਬੇਨਤੀ

ਇਹ ਕੁਝ 'ਸ਼੍ਰੋਮਣੀ' ਭਗਤਾਂ ਦੇ ਜੀਵਨ ਪਾਠਕਾਂ ਦੀ ਸੇਵਾ ਵਿਚ ਪੇਸ਼ ਕੀਤੇ ਗਏ ਹਨ। ਅੱਗੇ ਵੀ ਭਗਤਾਂ ਦੇ ਜੀਵਨ ਦੀਆਂ ਕਈ ਪੁਸਤਕਾਂ ਛਪੀਆਂ ਹੋਈਆਂ ਮਿਲਦੀਆਂ ਹਨ, ਜੋ ਵੱਡੇ ਵੱਡੇ ਅਕਾਰਾਂ ਦੀਆਂ ਹਨ। ਇਹ ਪੁਸਤਕ ਭਾਵੇਂ ਛੋਟੇ ਅਕਾਰ ਦੀ ਹੈ ਪਰ ਵਧੀਆ ਕਾਗਜ਼ ਤੇ ਛਾਪੀ ਗਈ ਹੈ ਤੇ ਆਪਣੇ ਰੰਗ ਦੀ ਪਹਿਲੀ ਪੁਸਤਕ ਹੈ। ਇਸ ਵਿਚ ਭਗਤੀ ਦੇ ਵਿਸਮਾਦ ਰੰਗਾਂ ਵਿਚ ਰੰਗੇ ਹੋਏ ਭਗਤਾਂ ਦੇ ਜੀਵਨ ਦੀਆਂ ਵਿਸਮਾਦ-ਮਈ ਹਾਲਤਾਂ ਦਾ ਵਰਨਣ ਸਿੱਧੇ ਅਤੇ ਸਾਦੇ ਢੰਗ ਨਾਲ ਕੀਤਾ ਗਿਆ ਹੈ। ਜ਼ਬਾਨ ਸਰਲ ਤੇ ਏਨੀ ਸਾਫ ਲਿਖੀ ਹੈ ਕਿ ਸਾਧਾਰਨ ਸਮਝ ਵਾਲਾ ਵੀ ਇਸ ਨੂੰ ਪੜ੍ਹ ਕੇ ਪੂਰਾ ਲਾਭ ਤੇ ਅਨੰਦ ਪ੍ਰਾਪਤ ਕਰ ਸਕਦਾ ਹੈ।

ਪ੍ਰਭੂ-ਭਗਤੀ ਇਕ ਕੋਮਲ ਤੇ ਬਰੀਕ, ਪਰ ਬੜਾ ਵੱਡਾ ਮਸਲਾ ਹੈ। ਇਹ ਵਿਸ਼ਾਲ ਹਿਰਦੇ ਦੀਆਂ ਲੰਮੀਆਂ ਤੇ ਭਰੋਸੇ ਪਿਆਰ ਦੀਆਂ ਮੰਜ਼ਲਾਂ ਤਹਿ ਕੀਤਿਆਂ ਹੀ ਪ੍ਰਾਪਤ ਹੁੰਦਾ ਹੈ। ਇਸੇ ਲਈ ਭਾਵੇਂ ਬੜੇ ਲੋਕ ਇਸ ਪਾਸੇ ਦੀ ਇੱਛਾ ਰਖਦੇ ਹਨ, ਪਰ ਕਾਮਯਾਬੀ ਕਿਸੇ ਵਿਰਲੇ ਨੂੰ ਪ੍ਰਾਪਤ ਹੁੰਦੀ ਹੈ, ਕਿਉਂਕਿ ਕੌੜੇ ਬੋਲ ਸਹਾਰ ਕੇ, ਰੁਖੀ-ਮਿੱਸੀ ਤੇ ਪ੍ਰਸੰਨ ਰਹਿ ਕੇ, ਮਾਨ ਅਪਮਾਨ ਦੀ ਧੂਹ ਖਿੱਚ ਤੋਂ ਜੇ ਕੋਈ ਬਚੇ ਤਾਂ ਓਹੀ ਇਸ ਮੰਜ਼ਲ ਤੇ ਪਹੁੰਚੇ, ਪਰ ਇਨ੍ਹਾਂ ਘਾਟੀਆਂ ਨੂੰ ਲੰਘਣਾ ਸੌਖਾ ਨਹੀਂ। ਤੁਸੀਂ ਕਬੀਰ, ਨਾਮਦੇਵ ਤੇ ਹੋਰ ਸਾਰੇ ਭਗਤਾਂ ਦੇ ਜੀਵਨ ਵਿਚ ਇਹਨਾਂ ਗੱਲਾਂ ਦਾ ਵਰਨਣ ਦੇਖੋਗੇ।

ਉਮੀਦ ਹੈ, ਪਿਆਰੇ ਪਾਠਕ, ਅਗਲੀਆਂ ਪੁਸਤਕਾਂ ਵਾਂਗ ਮੇਰੀ ਇਸ ਪੁਸਤਕ ਨੂੰ ਵੀ ਪਸੰਦ ਕਰਨਗੇ।

ਦਾਸ-

*ਅਮਰ ਸਿੰਘ ਗਿਆਨੀ*

੫

# ਤਤਕਰਾ ਸਾਖੀਆਂ ਦਾ


1. ***ਭਗਤ ਧ੍ਰੂਅ ਜੀ*** 9

ਧ੍ਰੂਅ ਨੇ ਭਗਤੀ ਕਰਨੀ
ਪ੍ਰਭੂ ਨਾਲ ਮਿਲਾਪ ਹੋਣਾ
ਧ੍ਰੂਅ ਜੀ ਨੇ ਜੱਛਾ ਨਾਲ ਲੜਨਾ

2. ***ਭਗਤ ਪ੍ਰਹਿਲਾਦ ਜੀ*** 19

ਹਰਨਾਖਸ਼ ਨੇ ਆਪਣਾ ਨਾਮ ਜਪਾਣਾ
ਪ੍ਰਹਿਲਾਦ ਜੀ ਨੂੰ ਪ੍ਰਭੂ ਗਿਆਨ ਹੋਣਾ
ਪ੍ਰਹਿਲਾਦ ਜੀ ਦੇ ਪਿਤਾ ਤੋਂ ਬਗਾਵਤ
ਤੇ ਹਰਨਾਖਸ਼ ਵਲੋਂ ਸਖਤੀ
ਨਰ ਸਿੰਘ ਦਾ ਪ੍ਰਗਟ ਹੋਣਾ

3. ***ਰਾਜਾ ਬਲ*** 30

ਬਲ ਨੇ ਜੱਗ ਕਰਨੇ
ਦੇਵਤਿਆਂ ਦੀ ਪੁਕਾਰ ਸੁਣ ਕੇ ਵਿਸ਼ਨੂੰ ਨੇ
ਬਾਵਨ ਰੂਪ ਧਾਰਨ ਕਰਨਾ
ਬਾਵਨ ਨੂੰ ਬਲ ਨੇ ਦਾਨ ਦੇਣਾ
ਤੇ ਪਤਾਲ ਵਿਚ ਧੱਕਿਆ ਜਾਣਾ

4. ***ਰਾਜਾ ਭਗਤ ਅੰਬਰੀਕ*** 37

ਇਕਾਦਸ਼ੀ ਦਾ ਵਰਤ ਰਖਣਾ ਤੇ
ਦੁਰਬਾਸ਼ਾ ਰਿਖੀ ਦਾ ਮਿਲਣਾ
ਰਿਖੀ ਦਾ ਕ੍ਰੋਧ ਤੋਂ ਰਾਜੇ ਦੀ
ਪ੍ਰਭੂ ਦੇ ਸੁਦਰਸ਼ਨ ਚੱਕਰ ਨੇ ਰੱਖਿਆ ਕਰਨੀ
ਰਿਖੀ ਨੇ ਰਾਜੇ ਦੀ ਸ਼ਰਨੀ ਪੈਣਾ

5. ***ਰਾਜਾ ਜਨਕ*** 44

ਜਨਕ ਨੇ ਗੁਰੂ ਧਾਰਨਾ
ਮਾਇਆ ਵਿਚ ਉਦਾਸੀ

5


ਸੁਕਦੇਵ ਦੀ ਸਾਖੀ
ਸੀਤਾ ਦੀ ਸਾਖੀ
ਨਰਕੀ ਜੀਵਾਂ ਦੀ ਖਲਾਸੀ

6. *ਤਾਰਾ ਰਾਣੀ* 59
ਗਰੀਬਣੀ ਤੋਂ ਰਾਣੀ ਬਣਨਾ
ਸਤਸੰਗ ਦੀ ਮਹਿਮਾ
ਰਾਜੇ ਨੇ ਜਾਗਣਾ, ਰਾਣੀ ਦੀ ਖੜਾਂਵ ਚੁਕਣੀ
ਸੰਗਤ ਦੀ ਅਰਦਾਸ

7. *ਬਿਦਰ ਜੀ* 68
ਰਾਜਾ ਹਰੀਸ਼ ਚਜੰਦਰ
ਸ੍ਰੀ ਕ੍ਰਿਸ਼ਨ ਜੀ ਦਾ ਹਾਲ
ਕ੍ਰਿਸ਼ਨ ਜੀ ਦਾ ਬਿਦਰ ਦੇ ਘਰ ਆਉਣਾ

8. *ਦ੍ਰੋਪਤੀ ਜੀ* 73
ਦਰੋਪਤੀ ਜੀ ਦਾ ਵਿਆਹ
ਸਭਾ ਵਿਚ ਦੁਸ਼ਟ ਹਾਰ ਗਏ

9. *ਸੁਦਾਮਾ ਜੀ* 78
ਬਚਪਨ ਦੀ ਕਹਾਣੀ
ਗਰੀਬੀ ਦੂਰ ਕਰਨ ਲਈ ਭਗਵਾਨ ਕੋਲ ਜਾਣਾ
ਤੇ ਚਾਰ ਪਦਾਰਥ ਮਿਲਣੇ

10. *ਭਗਤ ਜੈ ਦੇਵ ਜੀ* 86
ਗੋਬਿੰਦ ਗੀਤ ਲਿਖਦੇ ਗਾਉਣੇ
ਪ੍ਰਭੂ ਨੇ ਜੈ ਦੇਵ ਦਾ ਗੀਤ ਪੂਰਾ ਕਰਨਾ
ਚੋਰਾਂ ਨੇ ਭਗਤ ਜੀ ਦੇ ਹੱਥ ਵੱਢਣੇ
ਭਗਤ ਜੀ ਦੇ ਹੱਥ ਵਿਚ ਫਿਰ ਲੱਗ ਜਾਣੇ ਤੇ ਚੋਰਾਂ ਨੇ
ਧਰਤੀ ਵਿਚ ਧਸ ਜਾਣਾ

11. *ਭਗਤ ਨਾਮਦੇਵ ਜੀ* 95
ਠਾਕਰ ਦੀ ਪੂਜਾ ਕਰਨੀ
ਕਾਜੀਆਂ ਤੇ ਬ੍ਰਾਹਮਣਾਂ ਦੀ ਈਰਖਾ
ਗਊ ਮੋਈ ਜੀਵਾਈ

ਮੰਦਰ ਫਿਰਨਾ
12. ***ਭਗਤ ਤ੍ਰਿਲੋਚਨ ਜੀ*** 109
ਨਾਮਦੇਵ ਜੀ ਦਾ ਮਿਲਣਾ
ਪ੍ਰਭੂ ਨੇ ਤ੍ਰਿਲੋਚਨ ਜੀ ਦੇ ਘਰ ਆਉਣਾ
ਤ੍ਰਿਲੋਚਨ ਜੀ ਨੇ ਆਪਣੀ ਇਸਤਰੀ ਨੂੰ
ਮਿਸਾਲਾਂ ਦੇ ਕੇ ਸਮਝਾਉਣਾ
13. ***ਭਗਤ ਧੰਨਾ ਜੀ*** 120
ਪੰਡਤ ਤੋਂ ਠਾਕੁਰ ਲੈਣਾ
ਠਾਕੁਰ ਦੇ ਦਰਸ਼ਨ ਹੋਣੇ
ਠਾਕਰ ਨੇ ਧੰਨੇ ਦੇ ਸਭ ਕੰਮ ਕਰਨੇ
ਧੰਨੇ ਦੇ ਠਾਕੁਰ ਤੇ ਤਰਨਾ
ਪੰਡਤ ਨੇ ਚਰਨੀ ਲੱਗਣਾ
14. ***ਭਗਤ ਬੇਣੀ ਜੀ*** 130
ਰਾਜਿਆਂ ਵਲੋਂ ਹੱਟ ਜਾਣਾ
ਪ੍ਰਭੂ ਭਗਤੀ ਵਲ ਲੱਗ ਜਾਣਾ
ਮਾਇਆ ਦੀ ਤੋਟ ਤੇ ਇਸਤ੍ਰੀ ਨੇ ਤੰਗ ਕਰਨਾ
ਭਗਵਾਨ ਨੇ ਦਰਸ਼ਨ ਦੇ ਕੇ ਸਭ ਪਦਾਰਥ ਦੇਣੇ
15. ***ਭਗਤ ਰਾਮਾ ਨੰਦ ਜੀ*** 138
ਕਬੀਰ ਜੀ ਨੇ ਰਾਮਾ ਨੰਦ ਜੀ ਨੂੰ ਗੁਰੂ ਧਾਰਨਾ
ਸਭ ਚੇਲਿਆਂ ਨੂੰ ਰਾਸ ਵੇਖਣ ਭੇਜਣਾ
16. ***ਭਗਤ ਕਬੀਰ ਜੀ*** 144
ਭਗਤੀ ਦੀ ਲਗਨ
ਚੋਰ ਦੀ ਸਾਖੀ
ਕਾਜ਼ੀਆਂ ਤੇ ਪੰਡਤਾਂ ਦੀ ਕਬੀਰ ਜੀ ਨਾਲ ਬਹਿਸ
ਬਾਦਸ਼ਾਹ ਕੋਲ ਸ਼ਿਕਾਇਤ
ਕਬੀਰ ਜੀ ਨੂੰ ਹਾਥੀ ਅੱਗੇ ਅਤੇ ਗੰਗਾ ਵਿਚ ਸੁੱਟਣਾ
ਪ੍ਰਭੂ ਨੇ ਆਪ ਕਬੀਰ ਜੀ ਦੇ ਘਰ ਆਉਣਾ
ਕਬੀਰ ਜੀ ਦਾ ਪੁੱਤਰ ਕਮਾਲਾ
ਕਬੀਰ ਜੀ ਦਾ ਅੰਤ ਸਮਾਂ

17. **ਭਗਤ ਸੈਣਿ ਜੀ** 161
ਪ੍ਰਭੂ ਭਗਤੀ ਦਾ ਸ਼ੌਕ ਤੇ ਸੰਤਾਂ ਦੀ ਸੰਗਤ
ਹਰੀ ਨੇ ਸੈਣ ਬਣ ਕੇ ਰਾਜੇ ਦੀ ਸੇਵਾ ਕਰਨੀ
ਰਾਜੇ ਨੇ ਸੈਣ ਨੂੰ ਗੁਰੂ ਧਾਰਨਾ
18. **ਭਗਤ ਰਵਿਦਾਸ ਜੀ** 166
ਘਰੋਂ ਨਿਕਲਦੇ ਜੁੱਤੀਆਂ ਗੰਢਣ ਦਾ ਕੰਮ ਕਰਨਾ
ਗੰਗਾ ਦੀ ਭੇਟ ਲਈ ਕਸੀਰਾ ਦੇਣਾ ਤੇ ਗੰਗਾ
ਚੂੜੀ ਦੇਣੀ
ਚੂੜੀ ਦਾ ਪ੍ਰਸੰਗ
ਰਾਣੀ ਦੇ ਬ੍ਰਹਮ ਭੋਜ ਤੇ ਜਾਣਾ ਤੇ ਪੰਡਿਤਾਂ ਦੀ ਹਾਰ
ਮਾਇਆ ਦਾ ਤਿਆਗ
19. **ਭਗਤ ਸਧਨਾ ਜੀ** 176
ਰਾਜੇ ਨੂੰ ਮਾਸ ਦੇਣੋਂ ਨਾਂਹ
ਭਗਤ ਜੀ ਨੂੰ ਕਤਲ ਦਾ ਹੁਕਮ ਤੇ ਉਹਨਾ ਦੀ
ਪ੍ਰਭੂ ਅੱਗੇ ਪੁਕਾਰ
ਨਕਲੀ ਵਿਸ਼ਨੂੰ ਦੀ ਕਥਾ
ਪ੍ਰਭੂ ਨੇ ਭਗਤ ਦੀ ਸਹਾਇਤਾ ਕਰਨੀ
20. **ਭਗਤ ਸੂਰਦਾਸ ਜੀ** 184
ਬਾਣੀਏਂ ਦੀ ਇਸਤਰੀ ਤੇ ਮੋਹਤ ਹੋਣਾ
ਸਲਾਈਆਂ ਫੇਰ ਕੇ ਅੱਖਾਂ ਕੱਢ ਦੇਣੀਆਂ
ਭਗਵਾਨ ਦਾ ਮਿਲਾਪ
21. **ਗੌਤਮ ਦੀ ਇਸਤ੍ਰੀ ਅਹਿਲਿਆ** 191
ਚੰਦ੍ਰਮਾਂ ਇੰਦਰ ਤੇ ਅਹਲਿਆ ਨੂੰ ਸਰਾਪ
ਰਾਜਾ ਜਨਮੇਜੇ ਦੀ ਕਥਾ
ਅਠਾਰਾਂ ਦੇ ਕੋਹੜ
22. **ਭਗਤ ਅਜਾਮਲ** 198
ਵੇਸ਼ਵਾ ਨਾਲ ਪਿਆਰ

ਰਾਜੇ ਨੇ ਕੱਢ ਦੇਣਾ
ਸੰਤਾਂ ਨਾਲ ਮਿਲਾਪ
ਅੰਤ ਵੇਲੇ ਦੇ ਹਾਲਾਤ
23. ***ਗਨਕਾ ਜੀ*** 206
ਸੰਤਾਂ ਦਾ ਮਿਲਾਪ
ਸੰਤਾਂ ਨੇ ਤੋਤਾ ਦੇਣਾ ਤੇ ਗਨਕਾ ਦਾ ਉਧਾਰ
24. ***ਦੁਰਬਾਸ਼ਾ ਰਿਸ਼ੀ*** 211
ਕ੍ਰਿਸ਼ਨ ਜੀ ਨੇ ਸਖੀਆਂ ਨਾਲ ਮਿਲਣ ਜਾਣਾ
ਬਾਲ-ਜਤੀ ਤੇ ਨਵ ਅਹਾਰੀ
25. ***ਪੂਤਨਾ*** 216
ਸ੍ਰੀ ਕ੍ਰਿਸ਼ਨ ਜੀ ਦੀ ਜਨਮ ਕਥਾ
ਕੰਸ ਦਾ ਵਿਰੋਧ ਤੇ ਸ੍ਰੀ ਕ੍ਰਿਸ਼ਨ ਜੀ ਦਾ ਬਚ ਜਾਣਾ
ਪੂਤਨਾ ਦਾ ਮਰਨਾ
26. ***ਬੱਧਕ*** 223
ਸੰਤਾਂ ਦਾ ਮਿਲਾਪ
ਚਤਰਭੁਜ ਪੰਛੀ ਦੀ ਭਾਲ
ਪੰਛੀ ਫੜ ਕੇ ਸੰਤਾਂ ਕੋਲ ਲਿਜਾਣਾ
ਦੂਜੇ ਬੱਧਕ ਦਾ ਹਾਲ
ਜਰਾਸਿੰਧ ਦੀ ਜਨਮ ਕਹਾਣੀ
ਦੁਰਬਾਸ਼ਾ ਰਿਖੀ ਦਾ ਜਾਦਵਾਂ ਨੂੰ ਸਰਾਪ
ਜਾਦਵਾਂ ਨੇ ਲੜ ਮਰਨਾਂ
ਸ੍ਰੀ ਕ੍ਰਿਸ਼ਨ ਜੀ ਨੂੰ ਤੀਰ ਵੱਜਣਾ
ਬੱਧਕ ਦਾ ਉਧਾਰ



# ਧ੍ਰੂਅ ਭਗਤ

ਧ੍ਰੂਅ ਭਗਤ ਜੀ ਸਤਿਜੁਗ ਦੇ ਸਮੇਂ ਵਿਚ ਹੋਏ ਸਨ ਜਦੋਂ ਲੋਕਾਂ ਦੀ ਆਰਬਲਾ (ਉਮਰ) ਬੜੀ ਲੰਮੀ ਹੁੰਦੀ ਸੀ ਤੇ ਉਦੋਂ ਬੜੀਆਂ ਤਾਕਤਾਂ ਤੇ ਪੁਰਸ਼ਾਰਥਾਂ ਵਾਲੇ ਲੋਕ, ਰਿਖੀ ਮੁਨੀ ਤੇ ਜੋਗੀ, ਜਪੀ-ਤਪੀ ਬੜੀਆਂ-ਬੜੀਆਂ ਸਾਧਨਾਂ ਕਰਨ ਵਾਲੇ ਲੋਕ ਹੁੰਦੇ ਸਨ, ਸਿੱਧੇ ਸੁਭਾਵ ਦੇ ਤੇ ਤਿਆਗੀ ਹੋਣ ਕਰ ਕੇ ਵੀ ਲੋਕੀਂ ਸਤ-ਅਵਸਥਾ ਵਾਲੇ ਹੁੰਦੇ ਸਨ, ਪਰ ਫਿਰ ਵੀ ਪ੍ਰਭੂ ਦੀ ਪੈਦਾ ਕੀਤੀ ਹੋਈ ਸੰਸਾਰ ਦੇ ਵਿਹਾਰਾਂ ਕਾਰਾਂ ਨੂੰ ਚਲਾਉਣ ਵਾਲੀ ਮਾਇਆ, ਉਸ ਸਮੇਂ ਵੀ ਕਈਆਂ ਲੋਕਾਂ ਤੇ ਆਪਣਾ ਭਾਰਾ ਅਸਰ ਪਾ ਦਿੰਦੀ ਸੀ। ਅੱਜ ਤਾਂ ਇਸ ਮਾਇਆ ਦਾ ਚੱਟਪਟੇ ਤੇ ਤੀਖਣ ਲਲਕਾਰਿਆਂ ਦੇ ਅਸਰ ਤੋਂ ਕੋਈ ਵਿਰਲਾ ਹੀ ਖਾਲੀ ਹੈ। ਪਰ ਉਸ ਸਮੇਂ ਟਾਵੇਂ ਤੇ ਇਸ ਦਾ ਮਾਰੂ ਅਸਰ ਹੁੰਦਾ ਸੀ ਤੇ ਖਾਸ ਕਰਕੇ ਇਸ ਦਾ ਰਾਜਿਆਂ ਮਹਾਰਾਜਿਆਂ ਤੇ ਧਨੀ ਲੋਕਾਂ ਤੇ ਹੀ ਜ਼ਿਆਦਾ ਕਰਕੇ ਪ੍ਰਭਾਵ ਪੈਂਦਾ ਸੀ।

ਇਤਿਹਾਸ ਦੱਸਦਾ ਹੈ ਕਿ ਸਤਿਜੁਗ ਦੇ ਅਜਿਹੇ ਸਤਵਾਦੀ ਸਮੇਂ ਵਿਚ ਹੀ ਧ੍ਰੂਅ ਭਗਤ ਜੀ ਉਤਾਨਪਾਦ ਨਾਮੀ ਰਾਜੇ ਦੇ ਘਰ ਜਨਮੇ, ਜਿਸ ਦਾ ਸੰਸਾਰ ਤੇ ਭਾਰੀ ਰਾਜ ਸੀ। ਇਸ ਦੀਆਂ ਦੋ ਰਾਣੀਆਂ ਸਨ। ਇਕ ਧ੍ਰੂਅ ਜੀ ਦੀ ਮਾਤਾ ਤੇ ਇਕ ਹੋਰ, ਜਿਸ ਨਾਲ ਉਸ ਨੇ ਮਗਰੋਂ ਵਿਆਹ ਕੀਤਾ ਸੀ। ਸੁਨੀਤਾਂ ਧ੍ਰੂਅ ਜੀ ਦੀ ਮਾਤਾ ਜੀ ਦਾ ਨਾਂ ਸੀ, ਜੋ ਕਿ ਬੜੇ ਸਿੱਧੇ ਤੇ ਸਰਲ ਸੁਭਾਅ ਵਾਲੀ ਸਤਿਬ੍ਰਤਾ ਇਸਤਰੀ ਸੀ ਪਰ ਦੂਸਰੀ ਜਿਸਦਾ ਨਾ ਸਰੁਚੀ ਸੀ, ਜੋ ਬੜੀ ਚਲਾਕ, ਚਤੁਰ ਤੇ ਈਰਖਾ ਵਾਲੀ ਇਸਤਰੀ ਸੀ, ਸਰੁਚੀ ਦੀਆਂ ਚਲਾਕੀਆਂ ਨੇ ਉਤਾਨਪਾਦ ਨੂੰ ਵੱਸ ਕਰ ਲਿਆ ਤੇ ਧ੍ਰੂਅ ਜੀ ਦੀ ਮਾਤਾ ਨੂੰ ਪਟਰਾਣੀ ਤੋਂ ਹਟਾ ਕੇ ਉਸ ਦੀ ਥਾਂ ਆਪ ਮੱਲ ਲਈ। ਉਤਾਨਪਾਦ ਰਾਜਾ

ਉਸ ਦੇ ਜੋਬਨ, ਹਾਵ-ਭਾਵਾਂ ਤੇ ਚਤੁਰਾਈਆਂ ਦੇ ਜਾਲ ਵਿਚ ਫਸ ਗਿਆ। ਉਸ ਨੇ ਸਰੁਚੀ ਦੇ ਕਹਿਣ ਤੇ ਸਤਿਬ੍ਰਤਾ ਸੁਨੀਤਾ ਤੇ ਉਸ ਦੇ ਪੁੱਤਰ ਧ੍ਰੂਅ ਜੀ ਨੂੰ ਮਹਿਲਾਂ ਤੋਂ ਬਾਹਰ ਕੱਢ ਦਿੱਤਾ ਤੇ ਨੇੜੇ ਹੀ ਜੰਗਲ ਵਿਚ ਕੁਟੀਆ ਪਵਾ ਦਿੱਤੀ। ਬਹਾਨਾ ਇਹ ਬਣਾਇਆ ਗਿਆ ਕਿ ਧ੍ਰੂਅ ਜੀ ਨੂੰ ਬਾਹਰ ਕੁਟੀਆ ਵਿਚ ਰਖੋ ਤੇ ਰਿਖੀ ਆਸ਼੍ਰਮ ਵਿਚੋਂ ਇਸ ਨੂੰ ਵਿਦਿਆ ਦਿਵਾਓ, ਤਾਂ ਕਿ ਇਹ ਪੜ੍ਹ ਕੇ ਸਿਆਣਾ ਹੋ ਜਾਏ। ਉਥੇ ਰਹਿੰਦਿਆਂ ਬਾਲਕ ਧ੍ਰੂਅ ਕਈ ਵਾਰ ਮਹਿਲਾਂ ਵਿਚ ਆ ਜਾਇਆ ਕਰਦਾ ਸੀ ਤੇ ਉਤਾਨਪਾਤ ਵੀ ਉਸ ਨੂੰ ਪੁੱਤਰਾਂ ਵਾਂਗ ਪਿਆਰ ਵੀ ਕਰਦਾ ਸੀ, ਪਰ ਮੂੰਹ-ਜ਼ੋਰ ਤੇ ਰੂਪ ਦਾਂ ਸ਼ਿਕਾਰ ਹੋ ਕੇ, ਸਿਰ ਤੇ ਚੜ੍ਹਾਈ ਹੋਈ ਸਰੁਚੀ ਸਾਹਮਣੇ ਉਹ ਐਸਾ ਨਹੀਂ ਸੀ ਕਰਦਾ। ਧ੍ਰੂਅ ਦੀ ਮਾਤਾ ਸੁਨੀਤਾ ਇਹ ਸਭ ਕੁਝ ਜਾਣਦੀ ਸੀ; ਪਰ ਫਿਰ ਵੀ ਉਸ ਨੇ ਇਸ ਭੇਦ-ਭਰੀ ਗੱਲ ਤੋਂ ਜਾਣੂ ਨਹੀਂ ਕਰਵਾਇਆ, ਕਿਉਂਕਿ ਮਾਂ ਅਜਿਹੀ ਗੱਲ ਕਰਕੇ ਬੱਚੇ ਦੇ ਕੋਮਲ ਦਿਲ ਨੂੰ ਦੁਖਾਣਾ ਨਹੀਂ ਚਾਹੁੰਦੀ ਸੀ। ਪਰ ਭਾਵੀ ਦੇ ਚੱਕਰ ਨੇ ਧ੍ਰੂਅ ਜੀ ਨੂੰ ਭਗਤ ਬਣਾਉਣਾ ਸੀ, ਇਸ ਲਈ ਗੱਲ ਉਸੇ ਤਰ੍ਹਾਂ ਹੀ ਬਣਨੀ ਸੀ। ਇਹੀ ਗੱਲ ਹੈ ਕਿ ਪੰਜ ਵਰ੍ਹੇ ਦੀ ਉਮਰ ਦੇ ਬਾਲਕ ਦੇ ਜੀਵਨ ਵਿਚ ਏਡਾ ਵੱਡਾ ਪਲਟਾ ਆ ਗਿਆ ਕਿ ਉਹ ਸਭ ਕੁਝ ਛੱਡ ਛਡਾ ਕੇ ਜੰਗਲ ਨੂੰ ਚੱਲ ਪਿਆ ਤੇ ਇੰਨੀ ਦ੍ਰਿੜ੍ਹਤਾ ਨਾਲ ਭਗਤੀ ਕਰਨ ਲੱਗ ਪਿਆ ਕਿ ਦੁਸ਼ਮਨ ਉਸ ਦੇ ਮਿੱਤਰ ਹੋ ਗਏ ਤੇ ਉਸ ਨੂੰ ਰਾਜ ਵੀ ਮਿਲ ਗਿਆ। ਇਹ ਸਭ ਕੁਝ ਮਤਰੇਈ ਮਾਂ ਦੇ ਈਰਖਾ ਤੇ ਉਸ ਦੀ ਆਪਣੀ ਮਾਂ ਦੀ ਸ਼ੁਭ ਸਿੱਖਿਆ ਸੀ। ਦੱਸਦੇ ਹਨ ਕਿ ਇਕ ਦਿਨ ਧ੍ਰੂਅ ਜੀ ਹੱਸਦੇ-ਹੱਸਦੇ ਤੇ ਖੇਡਦੇ-ਖੇਡਦੇ ਮਹੱਲਾਂ ਵਿਚ ਚਲੇ ਗਏ ਤੇ ਪੁੱਤਰ ਨੂੰ ਵੇਖ ਕੇ ਪਿਤਾ ਨੇ ਪਿਆਰ ਨਾਲ ਗੋਦ ਵਿਚ ਲੈ ਲਿਆ। ਇਸ ਸਮੇਂ ਮਤਰੇਈ ਮਾਂ ਮੌਜੂਦ ਨਹੀਂ ਸੀ, ਪਰ ਅਚਾਨਕ ਉਸ ਸਮੇਂ ਆ ਗਈ ਤੇ ਉਹ ਧ੍ਰੂਅ ਜੀ ਨੂੰ ਵੇਖ ਕੇ ਸੜ ਬਲ ਗਈ। ਉਹ ਅੱਗੇ ਵਧੀ ਤੇ ਉਸ ਨੇ ਧੂਹ ਕੇ ਬਾਲਕ ਧ੍ਰੂਅ ਨੂੰ ਪਿਤਾ ਦੀ ਗੋਦ ਵਿਚੋਂ ਉਠਾ ਦਿੱਤਾ ਤੇ ਕੱਸ-ਕੱਸ ਕੇ ਦੋ ਚਪੇੜਾਂ ਮੂੰਹ ਤੇ ਮਾਰੀਆਂ।

ਅਭੋਲ ਤੇ ਅਚਨਚੇਤ ਪਈਆਂ ਚਪੇੜਾਂ ਨੇ ਧ੍ਰੂਅ ਜੀ ਦੀਆਂ ਚਾਂਗਰਾਂ

ਕਢਵਾ ਦਿੱਤੀਆਂ। ਪਿਤਾ ਨੇ ਮਤਰੇਈ ਨੂੰ ਰੋਕਿਆ ਨਹੀਂ ਤੇ ਧ੍ਰੂਅ ਜੀ ਰੋਂਦੇ ਤੇ ਡੁਸਕਦੇ ਹੋਏ ਮਹੱਲਾਂ ਤੋਂ ਬਾਹਰ ਨਿਕਲ ਗਏ। ਇਸੇ ਹਾਲਤ ਵਿਚ ਹੀ ਜੰਗਲ 'ਚ ਮਾਤਾ ਜੀ ਕੋਲ ਪੁੱਜੇ। ਅੱਗੇ ਮਾਤਾ ਧ੍ਰੂਅ ਜੀ ਨੂੰ ਕਿਹਾ ਕਰਦੀ ਸੀ ਕਿ ਤੂੰ ਰਾਜੇ ਦਾ ਪੁੱਤਰ ਹੈਂ, ਪਰ ਅਸਲੀ ਗੱਲ, ਕਿ ਸੌਂਕਣ ਦੇ ਜ਼ੋਰ ਜਾਂ ਪਤੀ ਦੇ ਵਤੀਰੇ ਦਾ ਉਸ ਨੇ ਧ੍ਰੂਅ ਨਾਲ ਕਦੀ ਜ਼ਿਕਰ ਨਹੀਂ ਸੀ ਕੀਤਾ। ਇਸ ਲਈ ਧ੍ਰੂਅ ਜੀ ਨੇ ਜਾਂਦਿਆਂ ਹੀ ਪੁੱਛਿਆ, 'ਮਾਤਾ ਤੂੰ ਕਹਿੰਦੀ ਹੈਂ ਮੇਰਾ ਪਿਤਾ ਰਾਜਾ ਹੈ। ਪਰ ਉਹ ਕੌਣ ਹੈ,.ਜਿਸ ਨੇ ਮੈਨੂੰ ਪਿਤਾ ਦੀ ਗੋਦ ਵਿਚੋਂ ਮਾਰਕੇ ਕੱਢ ਦਿੱਤਾ ਹੈ। ਤੂੰ ਫਿਰ ਰਾਣੀ ਕਿਸ ਤਰ੍ਹਾਂ ਹੋਈ, ਰਾਣੀ ਤਾਂ ਉਹ ਹੋਈ।

ਮਾਂ ਨੇ ਪੁੱਤਰ ਦੀ ਹਾਲਤ ਵੇਖੀ, ਅੱਥਰੂ ਡਿੱਗ-ਡਿੱਗ ਕੇ ਗੱਲ੍ਹਾਂ ਅੱਥਰੂਆਂ ਦੇ ਸਲ੍ਹਾਬੇ ਨਾਲ ਭਰੀਆਂ ਪਈਆਂ ਸਨ। ਪਿਆਰ ਨਾਲ ਗੋਦੀ ਵਿਚ ਬਿਠਾ ਲਿਆ। ਸਿਰ ਦੇ ਕੱਪੜੇ ਨਾਲ ਮੂੰਹ.ਨੂੰ ਗਿੱਲਾ ਕਰਕੇ ਸਾਫ ਕਰਨ ਲੱਗ ਪਈ। ਹੋਰ ਕੋਈ ਬੱਚਾ ਹੁੰਦਾ ਤਾਂ ਮਾਂ ਦੇ ਪਿਆਰ ਨਾਲ ਉਥੇ ਹੀ ਵਰਚ ਜਾਂਦਾ ਤੇ ਬੀਤੀ ਗੱਲ ਨੂੰ ਭੁੱਲ ਜਾਂਦਾ, ਪਰ ਮਤਰੇਈ ਦੀਆਂ ਚਪੇੜਾਂ ਤੇ ਉਸ ਦੇ ਰੁੱਖੇ ਵਤੀਰੇ ਨੇ ਧ੍ਰੂਅ ਜੀ ਤੇ ਖਾਸ ਅਸਰ ਕੀਤਾ ਸੀ। ਉਹ ਮਾਂ ਦੇ ਦਮ-ਦਿਲਾਸੇ ਵਿਚ ਨਾ ਆਇਆ ਤੇ ਫਿਰ ਮਾਂ ਨੂੰ ਆਪਣੇ ਪੁੱਛੇ ਸਵਾਲ ਦਾ ਜਵਾਬ ਦੇਣ ਲਈ ਕਿਹਾ।

ਭਾਈ ਗੁਰਦਾਸ ਜੀ ਨੇ ਲਿਖਿਆ ਹੈ-

*ਧ੍ਰੂ ਹਸਦਾ ਘਰਿ ਆਇਆ ਕਰਿ ਪਿਆਰ ਪਿਉ ਕੁਛੜਿ ਲੀਤਾ।*
*ਬਾਹਹੁੰ ਪਕੜਿ ਉਠਾਲਿਆ ਮਨ ਵਿਚਿ ਰੋਸੁ ਮਤ੍ਰੇਈ ਕੀਤਾ।*
*ਡੁਡਹੁਲਿਕਾ ਮਾਂ ਪੁਛੈ ਤੂੰ ਸਾਵਾਣੀ ਹੈ ਕਿ ਸਰੀਤਾ?*
*ਸਾਵਾਣੀ ਹਾਂ ਜਨਮ ਦੀ ਨਾਮੁ ਨਾ ਭਗਤੀ ਕਰਮਿ ਦ੍ਰਿੜ੍ਹੀਤਾ।*
*ਕਿਸ ਉਦਮ ਤੇ ਰਾਜੁ ਮਿਲਿ ਸਤ੍ਰੂ ਤੇ ਸਭਿ ਹੋਵਨਿ ਮੀਤਾ?*
*ਪਰਮੇਸਰੁ ਆਰਾਧੀਐ ਜਿਦੂ ਹੋਈਐ ਪਤਿਤ ਪੁਨੀਤਾ।*
*ਬਾਹਰਿ ਚਲਿਆ ਕਰਣਿ ਤਪ ਮਨ ਬੈਰਾਗੀ ਹੋਇ ਅਤੀਤਾ।*
*ਨਾਰਦ ਮੁਨਿ ਉਪਦੇਸਿਆ ਨਾਉ ਨਿਧਾਨੁ ਅਮਿਓ ਰਸੁ ਪੀਤਾ।*
*ਪਿਛਹੁ ਰਾਜੇ ਸਦਿਆ ਅਬਿਚਲ ਰਾਜੁ ਕਰਹੁ ਨਿਤ ਨੀਤਾ।*

ਹਾਰਿ ਚਲੇ ਗੁਰਮੁਖਿ ਜਗ ਜੀਤਾ॥ ੧॥

(ਭਾਈ ਗੁਰਦਾਸ)

ਭਾਈ ਸਾਹਿਬ ਜੀ ਨੇ ਇਕੋ ਹੀ ਪਉੜੀ ਵਿਚ ਧ੍ਰੂਅ ਭਗਤ ਜੀ ਦਾ ਜੀਵਨ ਲਿਖ ਦਿੱਤਾ ਹੈ, ਪਰ ਅਸੀਂ ਵਿਸਥਾਰ ਨਾਲ ਲਿਖਦੇ ਹਾਂ। ਜਦ ਸੁਨੀਤਾ ਨੇ ਵੇਖਿਆ ਕਿ ਧ੍ਰੂਅ ਦੇ ਮਨ ਦੀ ਹਾਲਤ ਬਦਲੀ ਪਈ ਹੈ, ਤਾਂ ਉਹ ਵੀ ਸੱਚ ਕਹਿਣ ਤੋਂ ਨਾ ਝਿਜਕੀ। ਇਸੇ ਲਈ ਤਾਂ ਸਿਆਣੇ ਮਹਾਂਪੁਰਸ਼ਾਂ ਨੇ ਦੁਨੀਆਂ 'ਚ ਢਾਈ ਮਾਵਾਂ ਮੰਨੀਆਂ ਹਨ, ਜਿਨ੍ਹਾਂ ਨੇ ਅਸਲ ਮਾਵਾਂ ਵਰਗਾ ਪਾਰਟ ਅਦਾ ਕੀਤਾ ਤੇ ਆਪਣੇ ਉਪਦੇਸ਼ ਨਾਲ ਉਸ ਟੀਸੀ ਤੇ ਚੜ੍ਹਾ ਦਿੱਤਾ, ਜਿਸ ਦੀ ਕਿ ਪਹਿਲੇ ਆਸ ਹੀ ਨਹੀਂ ਕੀਤੀ ਜਾ ਸਕਦੀ ਸੀ। ਸੋ ਇਕ ਮਾਂ ਧ੍ਰੂਅ ਜੀ ਦੀ ਮੰਨੀ ਗਈ ਹੈ, ਇਕ ਫਰੀਦ ਜੀ ਦੀ ਤੇ ਅੱਧੀ ਸ੍ਰੀ ਕ੍ਰਿਸ਼ਨ ਜੀ ਦੀ।

ਫਰੀਦ ਜੀ ਦੀ ਮਾਤਾ ਦੀ ਗੱਲ ਹੈ ਕਿ ਉਹ ਇਸ ਵਾਸਤੇ ਪੂਰੀ ਹੈ ਕਿ ਉਸ ਨੇ ਫਰੀਦ ਜੀ ਨੂੰ ਉਪਦੇਸ਼ ਦੇ ਕੇ ਤੇ ਫਰੀਦ ਜੀ ਦੇ ਮਨ ਨੂੰ ਢਾਲ ਕੇ ਤਿੰਨ ਵਾਰੀ ਬਾਰਾਂ-ਬਾਰਾਂ ਸਾਲ ਲਈ ਤਪ ਕਰਨ ਲਈ ਜੰਗਲ ਵਿਚ ਭੇਜਿਆ। ਫਰੀਦ ਜੀ ਦੀ ਮਾਂ ਨੇ ਫਰੀਦ ਜੀ ਨੂੰ ਐਸਾ ਪ੍ਰਭੂ-ਭਗਤੀ ਵਿਚ ਲਾਇਆ ਕਿ ਅਖੀਰ ਉਹ ਪੂਰੇ ਭਗਤ ਬਣ ਗਏ। ਇਸੇ ਤਰ੍ਹਾਂ ਸ੍ਰੀ ਕ੍ਰਿਸ਼ਨ ਜੀ ਦੀ ਮਾਤਾ ਜਸ਼ੋਧਾਂ ਬਾਰੇ ਦਸਦੇ ਹਨ ਕਿ ਜਦ ਉਨ੍ਹਾਂ ਨੇ ਗੇਂਦ ਦੇ ਬਦਲੇ ਜਮਨਾ ਵਿਚ ਛਾਲ ਮਾਰੀ ਤਾਂ ਮਾਂ ਪਿਛੇ ਕਿਨਾਰੇ ਤੇ ਬੈਠੀ ਰੁਦਨ ਕਰਦੀ ਰਹੀ, ਪਰ ਪੁੱਤਰ-ਮੋਹ ਵਿਚ ਉਸ ਦੇ ਪਿਛੇ ਛਾਲ ਨਾ ਮਾਰ ਸਕੀ। ਕ੍ਰਿਸ਼ਨ ਜੀ ਤੀਜੇ ਦਿਨ ਜਮਨਾ ਵਿਚੋਂ ਕਾਲੀ ਨਾਗ ਨੂੰ ਨੱਥ ਕੇ ਤੇ ਜਿੱਤ ਕੇ ਜਦ ਬਾਹਰ ਨਿਕਲੇ ਤਾਂ ਬਾਹਰ ਕਿਨਾਰੇ ਤੇ ਬੈਠੀ ਹੋਈ ਰੁਦਨ ਕਰਦੀ ਮਾਤਾ ਨੂੰ ਹੱਸ ਕੇ ਕਿਹੋ ਨੇ, ਮਾਤਾ ਜੇ ਮੇਰੇ ਪਿਛੇ ਛਾਲ ਮਾਰ ਦਿੰਦੀਓਂ ਤਾਂ ਮਾਵਾਂ ਦੇ ਸਾਹਮਣੇ ਅੱਗੇ ਤੋਂ ਪੁੱਤਰ ਮਰਨੇ ਬੰਦ ਹੋ ਜਾਣੇ ਸਨ, ਪਰ ਤੂੰ ਛਾਲ ਨਹੀਂ ਮਾਰੀ, ਇਸ ਲਈ ਹੁਣ ਇਹ ਅਮਿੱਟ ਭਾਵੀ ਸਦਾ ਲਈ ਕਾਇਮ ਹੋ ਗਈ ਹੈ। ਇਉਂ ਸ੍ਰੀ ਕ੍ਰਿਸ਼ਨ ਜੀ ਦੀ ਮਾਤਾ ਅੱਧੀ ਮਾਤਾ ਰਹਿ ਗਈ ਤੇ ਮਾਵਾਂ ਸਾਹਮਣੇ ਹਜ਼ਾਰਾਂ ਪੁੱਤਰ ਮਰਦੇ

ਰ੍ਹਹਿੰਦੇ ਹਨ।

ਹੁਣ ਧ੍ਰੂਅ ਜੀ ਦੀ ਮਾਤਾ ਬਾਰੇ ਸੁਣੋ। ਉਹ ਪੁੱਤਰ ਦੇ ਬਾਰ-ਬਾਰ ਪੁੱਛਣ ਤੇ ਅਤੇ ਇਹ ਸ਼ੱਕ ਕਰਨ ਤੇ ਕਿ ਤੂੰ ਰਾਣੀ ਨਹੀਂ ਗੋਲੀ ਹੈਂ, ਤਾਂ ਉਸ ਦਾ ਹਿਰਦਾ ਪਿਘਲ ਗਿਆ, ਉਸ ਨੂੰ ਪ੍ਰਭੂ-ਭਗਤੀ ਤੋਂ ਹੀਣੀ ਹੋਣ ਦਾ ਇਹ ਸਾਰਾ ਕਾਰਨ ਨਜ਼ਰ ਆਇਆ ਤੇ ਇਹ ਗੱਲ ਉਸ ਨੇ ਪ੍ਰਤੱਖ ਕਰਨ ਦੀ ਆਪਣੇ ਮਨ ਵਿਚ ਠਾਣ ਲਈ। ਸਾਹਮਣੇ ਨੰਨ੍ਹਾ ਤੇ ਅਬੋਲ ਬਾਲਕ ਸੀ ਤੇ ਉਸ ਦੀ ਪੁੱਛ ਦਾ ਜਵਾਬ ਕੇਵਲ ਇਹ ਸੀ ਕਿ ਉਹ ਪ੍ਰਭੂ-ਭਗਤੀ ਤੋਂ ਹੀਣਾ ਹੈ। ਸੋ ਉਸ ਨੇ ਇਸ ਸਮੇਂ ਪੁੱਤਰ ਨੂੰ ਪ੍ਰਭੂ-ਭਗਤੀ ਵੱਲ ਲਾਉਣ ਦਾ ਦ੍ਰਿੜ ਨਿਸ਼ਚਾ ਕਰ ਲਿਆ ਤੇ ਕਹਿਣ ਲੱਗੀ-

"ਪੁੱਤਰ ਧ੍ਰੂਅ ਮੈਂ ਸਚਮੁੱਚ ਹੀ ਰਾਣੀ ਤਾਂ ਹਾਂ, ਪਰ ਮੈਂ ਪਿਛਲੇ ਜਨਮ ਵਿਚ ਤੇ ਇਸ ਜਨਮ ਵਿਚ ਭਗਤੀ ਨਹੀਂ ਕੀਤੀ, ਉਸ ਸਭ ਦੇ ਮਾਲਕ ਪ੍ਰਭੂ ਪ੍ਰਮੇਸ਼ਰ ਦਾ ਚਿੰਤਨ ਨਹੀਂ ਕੀਤਾ। ਜਿਸ ਕਰਕੇ ਮੇਰੀ ਇਹ ਹਾਲਤ ਹੋ ਗਈ ਹੈ। ਪ੍ਰਭੂ ਦੀ ਭਗਤੀ ਤੋਂ ਹੀਣੇ ਹੋਣਾ ਹੀ ਸਭ ਤੋਂ ਵੱਡੀ ਮੇਰੀ ਗਲਤੀ ਹੈ, ਜਿਸ ਕਰਕੇ ਮੇਰੀ ਹਾਲਤ ਇਹ ਹੋ ਗਈ ਹੈ। ਮੇਰੇ ਭਗਤੀ ਤੋਂ ਹੀਣੇ ਹੋਣ ਕਰਕੇ ਤੇਰਾ ਵੀ ਇਹ ਹਾਲ ਹੋ ਗਿਆ ਹੈ।"

ਇਹ ਸੁਣ ਕੇ ਨਿਰਮਲ ਹਿਰਦੇ ਵਾਲੇ ਤੇ ਸਵੱਛ ਬੁੱਧੀ ਵਾਲੇ ਧ੍ਰੂਅ ਜੀ ਕਹਿਣ ਲੱਗੇ, "ਮਾਤਾ ਜੀ, ਫੇਰ ਹੁਣ ਕੀ ਉਪਾਅ ਕਰੀਏ? ਕਿਹੜਾ ਯਤਨ ਕਰੀਏ, ਜਿਸ ਕਰਕੇ ਸਾਡੀ ਮੰਦੀ ਦਸ਼ਾ ਵਿਚ ਪਲਟਾ ਆ ਜਾਵੇ, ਕੋਈ ਐਸਾ ਯਤਨ ਤੇ ਉੱਦਮ ਮੈਨੂੰ ਦੱਸੋ, ਜਿਸ ਕਰਕੇ ਸਾਡਾ ਗਿਆ ਹੋਇਆ ਮਾਣ ਤੇ ਰਾਜ-ਭਾਗ ਸਾਨੂੰ ਵਾਪਸ ਮਿਲ ਜਾਵੇ।"

"ਪੁੱਤਰ! ਇਸ ਦਾ ਇਕੋ ਹੀ ਉਪਾਅ ਹੈ, ਹੋਰ ਕੋਈ ਨਹੀਂ।"

"ਕੀ?" ਧ੍ਰੂਅ ਜੀ ਨੇ ਕਿਹਾ।

"ਬੱਸ, ਇਸ ਦਾ ਇਲਾਜ ਇਹ ਹੈ ਕਿ ਉਸ ਜਗਤ-ਕਰਤੇ ਪ੍ਰਭੂ ਦੀ ਸ਼ਰਨ ਲਈ ਜਾਵੇ, ਉਸ ਦਾ ਅਰਾਧਨ ਕੀਤਾ ਜਾਵੇ, ਜੋ ਸਭ ਚੀਜ਼ਾਂ ਦਾ ਕਰਤਾ

ਤੇ ਸਭ ਬਿਧੀਆਂ ਦਾ ਮਾਲਕ ਹੈ।''

"ਉਹ ਪ੍ਰਭੂ ਹੈ ਕਿਥੇ? ਮੈਂ ਉਸ ਨੂੰ ਕਿਥੇ ਜਾ ਕੇ ਮਿਲਾਂ?''

"ਪੁੱਤਰ ! ਉਹ ਹੈ ਤਾਂ ਸਭ ਥਾਂ, ਪਰ ਫਿਰ ਵੀ ਸੁਰਤ ਤੇ ਧਿਆਨ ਨੂੰ ਜੋੜਨ ਲਈ ਇਕਾਂਤ ਵਿਚ ਹੀ ਸਭ ਤੋਂ ਚੰਗੀ ਥਾਂ ਹੈ, ਜਿਥੇ ਉਸ ਦੇ ਦਰਸ਼ਨ ਹੋ ਸਕਦੇ ਹਨ। ਉਸ ਦੀ ਅਰਾਧਨਾ, ਉਸ ਦੇ ਧਿਆਨ ਵਿਚ ਮਗਨ ਹੋ ਜਾਣ ਨਾਲ ਹੀ ਸਭ ਕੁਝ ਪ੍ਰਾਪਤ ਹੋ ਸਕਦਾ ਹੈ।''

"ਹੱਛਾ ਮਾਤਾ, ਫਿਰ ਮੈਂ ਇਕਾਂਤ ਥਾਂ ਤੇ ਜਾਂਦਾ ਹਾਂ ਤੇ ਅੱਗੇ ਜੰਗਲ ਵਿਚ ਜਾ ਕੇ ਹੀ ਐਸਾ ਥਾਂ ਦੇਖਾਂਗਾ, ਜਿਥੇ ਇਹ ਰਿਖੀਆਂ ਦੇ ਆਸ਼ਰਮ ਵੀ ਨਹੀਂ ਹੋਣਗੇ। ਕੋਈ ਮੈਨੂੰ ਹਟਾਉਣ ਤੇ ਟੋਕਣ ਵਾਲਾ ਨਹੀਂ ਹੋਵੇਗਾ।''

ਮਾਂ ਇਹ ਸੁਣ ਕੇ ਚੁੱਪ ਹੋ ਗਈ। ਧ੍ਰੂਅ ਜੀ ਮਾਂ ਦੀ ਅਸ਼ੀਰਵਾਦ ਲੈ ਕੇ ਤੁਰ ਪਏ। ਬਾਲ-ਹਠ ਉਦੋਂ ਦਾ ਹੀ ਮਸ਼ਹੂਰ ਹੈ, ਜਦ ਕਿ ਧ੍ਰੂਅ ਜੀ ਕਈਆਂ ਦੇ ਰੋਕਣ ਤੇ ਵੀ ਨਾ ਰੁਕੇ, ਸਗੋਂ ਉਨ੍ਹਾਂ ਦਾ ਦ੍ਰਿੜ੍ਹ ਇਰਾਦਾ ਵੇਖ ਕੇ, ਉਨ੍ਹਾਂ ਨੂੰ ਵੇਖਣ ਵਾਲੇ ਸਭ ਉਨ੍ਹਾਂ ਤੇ ਪ੍ਰਸੰਨ ਹੀ ਹੁੰਦੇ ਗਏ।

ਧੰਨ ਧ੍ਰੂਅ ਜੀ ਦੀ ਮਾਤਾ, ਜਿਸ ਦੇ ਹਿਰਦੇ ਵਿਚ ਏਡਾ ਜਿਗਰਾ ਹੋ ਗਿਆ ਕਿ ਉਹ ਆਪਣੇ ਨੰਨ੍ਹੇ ਤੇ ਸੁੰਦਰ ਮੁਖੜੇ ਵਾਲੇ ਅਭੋਲ ਬੱਚੇ ਨੂੰ ਆਪ ਹੀ ਉਨ੍ਹਾਂ ਗਾਹੜੇ ਜੰਗਲਾਂ ਵੱਲ ਤੋਰ ਰਹੀ ਸੀ, ਜਿਥੇ ਭਿਆਨਕ ਸ਼ੇਰ ਤੇ ਚੀਤੇ ਕਦਮ-ਕਦਮ ਤੇ ਫਿਰ ਰਹੇ ਸਨ, ਜਿਹੜੇ ਜੰਗਲ ਵਿਚ ਥੋੜ੍ਹੀ ਦੇਰ ਲਈ ਠਹਿਰਣਾ ਵੀ ਖਤਰੇ ਤੋਂ ਖਾਲੀ ਨਹੀਂ ਸੀ। ਉਸ ਦੇ ਮਨ ਵਿਚ ਇਹ ਦ੍ਰਿੜ੍ਹ ਵਿਸ਼ਵਾਸ ਸੀ ਕਿ ਮੇਰਾ ਜੀਵਨ ਪ੍ਰਭੂ-ਭਗਤੀ ਤੋਂ ਹੀਣਾ ਹੋਣ ਕਰਕੇ ਹੀ ਏਨਾ ਨੀਵਾਂ ਤੇ ਦੁਖਦਾਈ ਬਣ ਗਿਆ ਹੈ ਤੇ ਮੇਰਾ ਪੁੱਤਰ ਇਸ ਦੁਖਦਾਈ ਜੀਵਨ ਚੋਂ ਪ੍ਰਭੂ-ਭਗਤੀ ਨਾਲ ਹੀ ਨਿਕਲ ਸਕਦਾ ਹੈ। ਉਹ ਜਾਂਦੇ ਹੋਏ ਆਪਣੇ ਪੁੱਤਰ ਵੱਲ ਵੇਖਦੀ ਰਹੀ ਤੇ ਪ੍ਰਭੂ ਦੇ ਧਿਆਨ ਵਿਚ ਮਗਨ ਹੁੰਦੀ ਗਈ। ਜਦ ਉਸ ਦਾ ਪਿਆਰਾ ਪੁੱਤਰ ਦੂਰ ਚਲਾ ਗਿਆ, ਉਸ ਨੇ ਸਮਝ ਲਿਆ ਕਿ ਮੇਰੀ ਕੋਸ਼ਿਸ਼ ਕਾਮਯਾਬ ਹੋ ਗਈ ਹੈ। ਮੇਰਾ ਪੁੱਤਰ ਹੁਣ ਪ੍ਰਭੂ-

ਭਗਤੀ ਵਲੋਂ ਨਹੀਂ ਮੁੜੇਗਾ, ਇਹ ਸੋਚ ਉਹ ਆਪ ਵੀ ਪ੍ਰਭੂ-ਭਗਤੀ ਵਿਚ ਜੁੜ ਗਈ। ਉਸ ਨੇ ਮੋਹ ਨੂੰ ਜਿੱਤ ਲਿਆ, ਬਾਲਕ ਦੇ ਵਿਛੜਣ ਦੇ ਦੁੱਖ ਨੂੰ ਉਸ ਨੇ ਸੁਖੈਨ ਹੀ ਸਹਾਰ ਲਿਆ। ਉਹ ਹੁਣ ਆਸ਼ਰਮ ਤੋਂ ਜ਼ਰਾ ਦੂਰ ਚਲੀ ਗਈ ਤੇ ਦਿਨ-ਕੱਟੀ ਕਰਨ ਲੱਗੀ। ਉਸ ਦੇ ਮਨ ਵਿਚ ਦੋ ਹੀ ਯਾਦਾਂ ਸਨ, ਇਕ ਪ੍ਰਭੂ ਦੀ ਤੇ ਦੂਸਰੀ ਆਪਣੇ ਪੁੱਤਰ ਦੇ ਪ੍ਰਭੂ-ਭਗਤੀ ਵਿਚ ਜੁੜ ਕੇ ਪੂਰਾ ਪ੍ਰਭੂ-ਭਗਤ ਬਣਨ ਦੀ, ਤੇ ਉਹ ਇਨ੍ਹਾਂ ਦੋਹਾਂ ਯਾਦਾਂ ਵਿਚ ਹੀ ਆਪਣੇ ਦਿਨ ਗੁਜ਼ਾਰਨ ਲੱਗੀ।

ਓਧਰ ਧ੍ਰੂਅ ਜੀ, ਜਦ ਦੂਰ ਜੰਗਲਾਂ ਵਿਚ ਚਲੇ ਗਏ, ਤਾਂ ਅੱਗੇ ਨਾਰਦ ਮੁਨੀ ਜੀ ਵੀ ਉਥੇ ਫਿਰਦੇ ਹੋਏ ਧ੍ਰੂਅ ਜੀ ਨੂੰ ਮਿਲ ਪਏ। ਉਤਾਨਪਾਦ ਰਾਜੇ ਦੇ ਉਹ ਵਾਕਿਫ ਸਨ ਤੇ ਉਹਨਾਂ ਨੂੰ ਵੇਖਦਿਆਂ ਹੀ ਪਤਾ ਲੱਗ ਗਿਆ ਕਿ ਇਹ ਛੋਟਾ ਜਿਹਾ ਬੱਚਾ ਵੀ ਉਤਾਨਪਾਦ ਦਾ ਪੁੱਤਰ ਹੀ ਹੈ, ਪਰ ਉਹ ਹੈਰਾਨ ਤੇ ਹੈਰਾਨ ਹੋ ਰਹੇ ਸਨ ਕਿ ਇਹ ਬੱਚਾ ਏਨੀ ਦੂਰ ਗਾਹੜੇ ਜੰਗਲ ਵਿਚ ਅੱਗੇ ਕਿਧਰ ਨੂੰ ਜਾ ਰਿਹਾ ਹੈ? ਤੇ ਹੈਰਾਨੀ ਨਾਲ ਪੁੱਛਣ ਲੱਗੇ, "ਹੇ ਬਾਲਕ ਤੂੰ ਅੱਗੇ ਕਿਧਰ ਨੂੰ ਜਾ ਰਿਹਾ ਹੈਂ? ਅੱਗੇ ਤਾਂ ਘੋਰ ਜੰਗਲ ਹੈ, ਸ਼ੇਰ ਚੀਤੇ ਤੇ ਹੋਰ ਮਾਰ-ਖੋਰੇ ਜਾਨਵਰਾਂ ਦਾ ਅੰਤ ਨਹੀਂ ਹੈ, ਤੂੰ ਅੱਗੇ ਕਿਉਂ ਜਾ ਰਿਹਾ ਹੈਂ?"

"ਮੈਂ, ਮੁਨੀ ਜੀ ਤਪੱਸਿਆ ਕਰਨ ਲਈ ਇਕਾਂਤ ਥਾਂ ਵੱਲ ਜਾ ਰਿਹਾ ਹਾਂ। ਇਕਾਂਤ ਤੇ ਕਿਤੇ ਰਮਣੀਕ ਥਾਂ ਟਿਕ ਕੇ ਪ੍ਰਭੂ ਦੀ ਭਗਤੀ ਵਿਚ ਲੱਗ ਜਾਵਾਂਗਾ।"

ਬੇਟਾ, ਤੇਰਾ ਖਿਆਲ ਤਾਂ ਬੜਾ ਸ਼ੁਭ ਹੈ, ਪਰ ਜੰਗਲ ਦੇ ਸ਼ੇਰ ਬਘੇਲਿਆਂ ਤੋਂ ਕਿਵੇਂ ਬਚੇਂਗਾ? ਤੂੰ ਤਾਂ ਰਾਜ-ਮਹੱਲਾਂ ਵਿਚ ਰਹਿਣ ਵਾਲਾ, ਸੁਖ ਰਹਿਣਾ ਬਾਲਕ ਹੈਂ, ਜੰਗਲਾਂ ਦੇ ਦੁੱਖਾਂ ਨੂੰ ਕਿਵੇਂ ਝੱਲੇਂਗਾ, ਕਿਵੇਂ ਮੀਂਹ ਤੇ ਧੁੱਪ ਦੇ ਦੁੱਖਾਂ ਨੂੰ ਸਹਾਰੇਂਗਾ?"

"ਮੁਨੀ ਜੀ, ਜਿਸ ਪ੍ਰਭੂ ਦਾ ਮੈਂ ਚਿੰਤਨ ਕਰਾਂਗਾ, ਉਹ ਆਪੇ ਹੀ ਮੇਰੀ ਰਾਖੀ ਕਰੇਗਾ ਤੇ ਉਹ ਆਪੇ ਹੀ ਹਰ ਔਕੜ ਤੋਂ ਮੈਨੂੰ ਬਚਾਏਗਾ। ਤੁਸੀਂ ਇਸ ਗੱਲ ਤੋਂ ਜਾਣੂ ਹੀ ਹੋ ਕਿ ਉਹ ਸਭ ਜੀਵ-ਜੰਤੂਆਂ ਵਿਚ ਆਪ ਹੀ ਜੋਤ-ਰੂਪ

ਹੋ ਕੇ ਵਰਤ ਰਿਹਾ ਹੈ ਤੇ ਮੇਰੇ ਵਿਚ ਵੀ ਉਸ ਦੀ ਸ਼ਕਤੀ ਕੰਮ ਕਰ ਰਹੀ ਹੈ। ਫੇਰ ਮੈਂ ਚਿੰਤਾ ਕਿਸ ਗੱਲ ਦੀ ਕਰਾਂ ਤੇ ਡਰਾਂ ਕਿਸ ਗੱਲ ਤੋਂ ?"

ਨਾਰਦ ਜੀ ਨੇ ਵੇਖਿਆ ਤੇ ਬਾਰ-ਬਾਰ ਕਹਿਣ ਤੇ ਉਨ੍ਹਾਂ ਨੇ ਧ੍ਰੂਅ ਜੀ ਨੂੰ ਆਪਣੇ ਇਰਾਦੇ ਵਿਚ ਪੱਕਾ ਵੇਖਿਆ, ਤਾਂ ਉਹ ਬੜੇ ਪ੍ਰਸੰਨ ਹੋਏ ਤੇ ਸਮਝਿਆ ਕਿ ਧ੍ਰੂਅ ਜੀ ਆਪਣੇ ਹੱਠ ਤੋਂ ਨਹੀਂ ਹਾਰਨਗੇ। ਉਹਨਾਂ ਦੇ ਉਪਦੇਸ਼ ਦਿੱਤਾ ਅਤੇ ਬਾਲਕ ਧ੍ਰੂਅ ਜੀ ਨੂੰ ਅਸ਼ੀਰਵਾਦ ਦਿੱਤੀ। ਧ੍ਰੂਅ ਜੀ ਦੇ ਮਨ ਨੂੰ ਮਾਨੋ ਹੋਰ ਵੀ ਪੱਕਿਆ ਕਰ ਦਿੱਤਾ।

ਇਥੋਂ ਧ੍ਰੂਅ ਜੀ ਅੱਗੇ ਘੋਰ ਜੰਗਲ ਵਿਚ ਜਾ ਪੁੱਜੇ ਤੇ ਇਕ-ਟਕ ਹੋ ਪ੍ਰਭੂ ਦੇ ਧਿਆਨ ਵਿਚ ਜੁੜ ਗਏ। ਇਤਨੇ ਤਪ ਵਿਚ ਲੀਨ ਹੋਏ ਕਿ ਖਾਣ-ਪੀਣ ਅਤੇ ਹੋਰ ਇਛਾਵਾਂ ਦਾ ਧਿਆਨ ਹੀ ਤਿਆਗ ਦਿੱਤਾ। ਕਈ ਮਹੀਨੇ ਲਗਾਤਾਰ ਇਸੇ ਤਰ੍ਹਾਂ ਇਕ-ਟਕ ਬੈਠੇ ਰਹੇ। ਪਿਛੋਂ ਪਿਤਾ ਜੀ ਨੂੰ ਪਤਾ ਲੱਗਾ ਤਾਂ ਉਸ ਨੇ ਆ ਕੇ ਬਾਲਕ ਧ੍ਰੂਅ ਨੂੰ ਅੱਧੇ ਤੇ ਸਾਰੇ ਰਾਜ ਦੇ ਲਾਲਚ ਦੇ ਕੇ ਘਰ ਮੁੜ ਆਉਣ ਲਈ ਕਿਹਾ, ਪਰ ਧ੍ਰੂਅ ਜੀ ਨਾ ਮੰਨੇ। ਪ੍ਰਭੂ ਦੀ ਭਗਤੀ ਕਰਦਿਆਂ ਧ੍ਰੂਅ ਜੀ ਦੇ ਮਨ ਤੋਂ ਡਰ ਤੇ ਚਿੰਤਾ ਉੱਕਾ ਹੀ ਕਾਫੂਰ ਹੋ ਚੁਕੀ ਸੀ। ਇਸ ਅਵਸਥਾ ਦਾ ਅਸਰ ਜੰਗਲੀ ਤੇ ਆਦਮ-ਖਾਣੇ ਪਸ਼ੂਆਂ ਤੇ ਵੀ ਪਿਆ। ਉਹ ਭਾਵੇਂ ਕਿੰਨੇ ਭੁੱਖੇ ਤੇ ਪਿਆਸੇ ਹੋਣ, ਪਰ ਜਦ ਧ੍ਰੂਅ ਜੀ ਦੇ ਨੇੜੇ ਆਉਂਦੇ ਤਾਂ ਐਉਂ ਚੁੱਪ ਕਰਕੇ ਬੈਠ ਜਾਂਦੇ, ਜਿਵੇਂ ਉਨ੍ਹਾਂ ਨੂੰ ਕੋਈ ਕੀਲ ਦਿੰਦਾ ਹੈ।

ਜੇ ਅਜਿਹੇ ਇਕ ਬਰਸ ਦੇ ਘੋਰ ਤਪ ਨੇ ਧ੍ਰੂਅ ਜੀ ਦੀ ਭਗਵਾਨ ਨੂੰ ਖਿੱਚ ਪਾ ਦਿੱਤੀ। ਭਗਵਾਨ ਵਿਸ਼ਨੂੰ ਰੂਪ ਹੋ ਕੇ ਧ੍ਰੂਅ ਜੀ ਦੇ ਪਾਸ ਆਏ। ਅੱਗੇ ਧ੍ਰੂਅ ਜੀ ਸਮਾਧੀ ਵਿਚ ਐਸੇ ਸਥਿਤ ਸਨ ਕਿ ਬੁਲਾਣ ਤੇ ਵੀ ਅੱਖਾਂ ਨਾ ਖੋਲ੍ਹੀਆਂ, ਤਾਂ ਭਗਵਾਨ ਨੇ ਹਿਰਦੇ ਵਿਚ ਪ੍ਰਵੇਸ਼ ਕਰਕੇ ਉਹਨਾਂ ਦੀ ਸਮਾਧੀ ਨੂੰ ਖੋਲ੍ਹਿਆ। ਨੇਤਰ ਖੁਲ੍ਹੇ ਤਾਂ ਸਾਹਮਣੇ ਭਗਵਾਨ ਨੂੰ ਖੜੇ ਵੇਖ ਕੇ ਨਿਹਾਲ ਹੋ ਗਏ।

ਧ੍ਰੂਅ ਨੇ ਕਿਹਾ-

'ਭਗਵਾਨ ਬੜੀ ਕ੍ਰਿਪਾ ਕੀਤੀ, ਮੈਨੂੰ ਨਿਹਾਲ ਕੀਤਾ।'

'ਧ੍ਰੂਅ! ਤੂੰ ਮੇਰਾ ਸਰੂਪ ਬਣ ਗਿਆ ਹੈਂ, ਭਗਵਾਨ ਕਹਿਣ ਲੱਗੇ, ਮੈਂ ਤੇਰੇ ਤੇ ਬੜਾ ਪ੍ਰਸੰਨ ਹੋਇਆ ਹਾਂ, ਦੱਸ ਕੀ ਮੰਗਦਾ ਹੈਂ?'

ਧ੍ਰੂਅ ਜੀ ਕਹਿਣ ਲੱਗੇ, 'ਬੱਸ ਤੁਹਾਡੇ ਦਰਸ਼ਨਾਂ ਦੀ ਇੱਛਾ ਸੀ, ਸੋ ਪੂਰੀ ਹੋ ਗਈ, ਹੁਣ ਹੋਰ ਕੀ ਮੰਗਣਾ ਹੈ?'

ਭਗਵਾਨ ਕਹਿਣ ਲੱਗੇ, "ਪਰ ਆਰੰਭ ਵਿਚ ਤੂੰ ਰਾਜ ਪ੍ਰਾਪਤ ਕਰਨ ਦੀ ਇੱਛਾ ਨਾਲ ਭਗਤੀ ਸ਼ੁਰੂ ਕੀਤੀ ਸੀ, ਸੋ ਹੁਣ ਪਹਿਲੇ ਰਾਜ ਦਾ ਅਨੰਦ ਪ੍ਰਾਪਤ ਕਰੋ ਤੇ ਫਿਰ ਮੇਰੇ ਪਾਸ ਆ ਰਹਿਣਾ।"

ਸੋ ਇਉਂ ਧ੍ਰੂਅ ਜੀ ਨੂੰ ਪ੍ਰਭੂ ਦੇ ਦਰਸ਼ਨ ਹੋ ਗਏ। ਇਨ੍ਹਾਂ ਦੇ ਪਿਤਾ ਉਤਾਨਪਾਦ ਨੂੰ ਜਦ ਪਤਾ ਲੱਗਾ ਤਾਂ ਉਹ ਫਿਰ ਧ੍ਰੂਅ ਪਾਸ ਆਏ ਤੇ ਉਹਨਾਂ ਨੂੰ ਵਾਪਸ ਲੈ ਗਏ ਅਤੇ ਰਾਜ ਭਾਗ ਧ੍ਰੂਅ ਜੀ ਦੇ ਹਵਾਲੇ ਕਰ ਦਿੱਤਾ। ਦਸਦੇ ਹਨ ਕਿ ਧ੍ਰੂਅ ਜੀ ਨੇ ਸਤਜੁਗ ਵਿਚ ੩੬ ਹਜ਼ਾਰ ਵਰ੍ਹੇ ਰਾਜ ਕੀਤਾ ਪਰ ਆਪਣੀ ਮਤਰੇਈ ਮਾਂ ਦੇ ਪੁੱਤਰ, ਜਿਸ ਦਾ ਨਾਮ ਉੱਤਮ ਸੀ, ਉਸ ਨਾਲ ਭਰਾਵਾਂ ਤੋਂ ਵੀ ਵਧ ਪਿਆਰ ਕੀਤਾ ਤੇ ਮਤਰੇਈ ਮਾਂ ਨੂੰ ਵੀ ਮਾਵਾਂ ਵਾਂਗ ਹੀ ਜਾਣਿਆ। ਇਤਿਹਾਸ ਦਸਦਾ ਹੈ ਕਿ ਉਸ ਦੀ ਮਤਰੇਈ ਮਾਂ ਦਾ ਪੁੱਤ ਭਰਾ ਉੱਤਮ, ਜੱਛ ਜਾਤੀ ਦੇ ਲੋਕਾਂ ਨਾਲ ਇਕ ਦਿਨ ਜੰਗਲ ਵਿਚ ਸ਼ਿਕਾਰ ਖੇਡਣ ਗਿਆ ਲੜ ਪਿਆ, ਤੇ ਉਹਨਾਂ ਦੇ ਹੱਥੋਂ ਮਾਰਿਆ ਗਿਆ। ਇਹ ਖਬਰ ਸੁਣ ਕੇ ਧ੍ਰੂਅ ਜੀ ਨੂੰ ਬੜਾ ਕ੍ਰੋਧ ਆਇਆ। ਉਹਨਾਂ ਨੇ ਭਰਾ ਦਾ ਬਦਲਾ ਲੈਣ ਲਈ ਜੱਛ ਲੋਕਾਂ ਤੇ ਚੜ੍ਹਾਈ ਕਰ ਦਿੱਤੀ। ਬੜਾ ਲੜੇ ਤੇ ਐਸੀ ਜੰਗ ਕੀਤੀ ਕਿ ਲੱਖਾਂ ਦੁਸ਼ਮਨਾਂ ਨੂੰ ਮਾਰ ਕੇ ਵੀ ਬਸ ਨਹੀਂ ਸਨ ਕਰਦੇ। ਉਨ੍ਹਾਂ ਦਾ ਕ੍ਰੋਧ ਸ਼ਾਂਤ ਨਹੀਂ ਸੀ ਹੁੰਦਾ ਕਿ ਵਡੇ-ਵਡੇ ਰਿਖੀਆਂ ਮੁਨੀਆਂ ਨੇ ਵਿਚ ਪੈ ਕੇ ਆਪ ਦੀ ਜੱਛ ਲੋਕਾਂ ਨਾਲ ਸੁਲਾਹ ਕਰਾ ਦਿੱਤੀ ਤੇ ਮਸਾਂ ਹੀ ਲੜਾਈ ਬੰਦ ਕਰਵਾਈ।

ਸੋ ਇਉਂ ਧ੍ਰੂਅ ਜੀ ਨੂੰ ਪ੍ਰਭੂ ਭਗਤੀ ਕਰਕੇ ਸਦਾ ਲਈ ਅਮਰ ਹੋ ਗਏ।

ਅਕਾਸ਼ ਵਿਚ ਚਮਕਦਾ ਤੇ ਅਟੱਲ ਇਕ ਥਾਂ ਤੇ ਖਲੋਤਾ ਹੋਣ ਕਰਕੇ ਧ੍ਰੂਅ ਤਾਰਾ ਅੱਜ ਵੀ ਪ੍ਰਸਿੱਧ ਹੈ, ਜਿੱਥੇ ਧ੍ਰੂਅ ਜੀ ਬੜੇ ਪ੍ਰਕਾਸ਼ ਨਾਲ ਬਿਰਾਜਮਾਨ ਹਨ। ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਮਾਰੂ ਰਾਗ ਵਿਚ ਫੁਰਮਾਇਆ ਹੈ।

*"ਪਾਂਚ ਬਰਖ ਕੋ ਅਨਾਥ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ।"*



# ਭਗਤ ਪ੍ਰਹਿਲਾਦ

ਇਤਿਹਾਸ ਦੱਸਦਾ ਹੈ ਕਿ ਪ੍ਰਹਿਲਾਦ ਦਾ ਪਿਤਾ ਹਰਨਾਖਸ਼ ਕਸ਼ਪ ਰਿਖੀ ਦੇ ਘਰ ਪੈਦਾ ਹੋਇਆ। ਇਹ ਪਿਛਲੇ ਜਨਮ ਦੇ ਕਿਸੇ ਸਰਾਪ ਦੇ ਕਾਰਨ ਰਿਖੀ ਦੇ ਘਰ ਪੈਦਾ ਹੋ ਕੇ ਵੀ ਰਾਖਸ਼ ਬੁਧੀ ਵਾਲਾ ਹੋ ਗਿਆ। ਦੇਵਤਿਆਂ ਨਾਲ ਇਕ ਜੰਗ ਵਿਚ ਜਦ ਹਰਨਾਖਸ਼ ਦਾ ਵੱਡਾ ਭਰਾ ਹਰਨਾਸ਼ਿਪ ਮਾਰਿਆ ਗਿਆ ਤਾਂ ਹਰਨਾਖਸ਼ ਸਭ ਕੁਝ ਛੱਡ ਛਡਾ ਕੇ ਇਸ ਦਾ ਬਦਲਾ ਲੈਣ ਲਈ ਤਾਕਤ ਹਾਸਲ ਕਰਨ ਵਾਸਤੇ ਬਾਹਰ ਤਪ ਕਰਨ ਲਈ ਚਲਾ ਗਿਆ। ਇਸ ਦੀ ਇਸਤਰੀ ਕਿਆਧੂ ਉਸ ਸਮੇਂ ਗਰਭਵਤੀ ਸੀ, ਉਹ ਵੀ ਜੰਗਲ ਵਿਚ ਰਿਖੀਆਂ ਦੇ ਡੇਰੇ ਪਾਸ ਜਾ ਰਹੀ ਸੀ। ਉਥੇ ਭਗਤੀ ਤੇ ਰਾਮ ਸਿਮਰਨ ਦੇ ਸਤਿਸੰਗਾਂ ਵਿਚ ਹਾਜ਼ਰੀ ਭਰਨ ਲੱਗੀ। ਨਾਰਦ ਜੀ ਨੇ ਵੀ ਕਿਆਧੂ ਨੂੰ ਸਿਮਰਨ ਭਜਨ ਦਾ ਉਪਦੇਸ਼ ਦਿੱਤਾ। ਸੋ ਇਸ ਤਰ੍ਹਾਂ ਦੇ ਕ੍ਰਿਆ-ਕਰਮ ਨੇ ਗਰਭ ਵਿਚਲੇ ਬੱਚੇ ਪ੍ਰਹਿਲਾਦ ਉਤੇ ਵੀ ਭਗਤੀ ਭਾਵ ਦਾ ਭਾਰਾ ਅਸਰ ਪਾਇਆ। ਇਸੇ ਜੰਗਲ ਵਿਚ ਬਾਲਕ ਪ੍ਰਹਿਲਾਦ ਦਾ ਜਨਮ ਹੋਇਆ। ਦੱਸਦੇ ਹਨ ਕਿ ਹਰਨਾਖਸ਼ ਦੀ ਰਾਜਧਾਨੀ ਉਸ ਸਮੇਂ ਮੁਲਤਾਨ ਸ਼ਹਿਰ ਸੀ, ਜਿਸ ਨੂੰ ਦੇਵਤਿਆਂ ਨੇ ਉਜਾੜ ਦਿੱਤਾ ਹੋਇਆ ਸੀ।

ਉਧਰ ਹਰਨਾਖਸ਼ ਨੇ ਪਹਾੜ ਦੀਆਂ ਕੰਧਰਾਂ ਵਿਚ ਬੈਠ ਕੇ ਭਾਰਾ ਤਪ ਕੀਤਾ। ਖਾਣ-ਪੀਣ ਤੇ ਹੋਰ ਸੁਖ ਆਰਾਮ ਸਭ ਤਿਆਗ ਦਿੱਤੇ। ਕਈ ਸਾਲ ਉਹ ਇਥੇ ਇਕ ਟਿਕ ਬੈਠਾ ਰਿਹਾ। ਕਈ ਜਗ੍ਹਾਂ ਤੋਂ ਸਰੀਰ ਦਾ ਮਾਸ ਹੀ ਸੁੱਕ ਗਿਆ। ਇਤਨੀ ਸਖਤ ਘਾਲਣਾ ਵੇਖ ਕੇ ਬ੍ਰਹਮਾਂ ਜੀ ਉਸ ਤੇ ਪ੍ਰਸੰਨ ਹੋ ਗਏ।

ਹਰਨਾਖਸ਼ ਬੋਲਿਆ, ਜੇ ਪ੍ਰਸੰਨ ਹੋਏ ਹੋ ਤਾਂ ਇਹ ਵਰ ਦਿਓ ਕਿ ਤੁਹਾਡੀ ਜਗਤ ਰਚਨਾ ਵਿਚੋਂ ਕੋਈ ਜੀਵ-ਜੰਤੂ ਮੈਨੂੰ ਨਾ ਮਾਰ ਸਕੇ। ਨਾ ਦਿਨੇ,

ਨਾ ਰਾਤ, ਨਾ ਦੁਪਹਿਰੇ, ਨਾ ਅੰਦਰ, ਨਾ ਬਾਹਰ, ਨਾ ਧਰਤੀ ਤੇ ਨਾ ਅਕਾਸ਼ ਉਤੇ। ਬੱਸ ਮੈਨੂੰ ਕੋਈ ਮਾਰ ਨਾ ਸਕੇ ਤੇ ਤਿੰਨਾਂ ਹੀ ਲੋਕਾਂ ਤੇ ਮੇਰਾ ਰਾਜ ਹੋਵੇ।

ਬ੍ਰਹਮਾ ਜੀ, 'ਤਥਾ ਅਸਤੂ' (ਐਸਾ ਹੀ ਹੋਵੇਗਾ) ਕਹਿ ਕੇ ਅਲੋਪ ਹੋ ਗਏ। ਹੁਣ ਹਰਨਾਖਸ਼ ਵਰ ਪ੍ਰਾਪਤ ਕਰਕੇ ਪਹਾੜਾਂ ਵਿਚੋਂ ਵਾਪਸ ਹੋਇਆ ਤੇ ਮੁਲਤਾਨ ਪੁੱਜ ਗਿਆ।

ਪਰ ਸ਼ਹਿਰ ਦੀ ਬੁਰੀ ਹਾਲਤ ਨੂੰ ਵੇਖ ਕੇ, ਉਸ ਨੂੰ ਆਉਂਦੇ ਨੂੰ ਹੀ ਕ੍ਰੋਧ ਚੜ੍ਹ ਗਿਆ। ਉਸ ਨੇ ਸਭ ਸਾਥੀਆਂ ਨੂੰ ਸੁਨੇਹੇ ਭੇਜ ਦਿੱਤੇ। ਇਸੇ ਸਮੇਂ ਹੀ ਨਾਰਦ ਜੀ ਨੇ ਉਸ ਦੀ ਇਸਤ੍ਰੀ 'ਕਿਆਧੂ' ਤੇ ਪੁੱਤਰ ਪ੍ਰਹਿਲਾਦ ਨੂੰ ਰਿਖੀ ਆਸ਼ਰਮ ਚੋਂ ਲਿਆ ਕੇ ਕਿਹਾ, 'ਇਸ ਆਪਣੇ ਪੁੱਤਰ ਤੇ ਇਸਤਰੀ ਨੂੰ ਸੰਭਾਲ ਲੈ।'

'ਇੰਦਰ ਇਸ ਨੂੰ ਇੰਦਰਪੁਰੀ ਵਿਚ ਲੈ ਚਲਿਆ ਸੀ, ਪਰ ਮੇਰੇ ਕਹਿਣ ਤੇ ਉਹ ਇਸ ਨੂੰ ਇਥੇ ਹੀ ਛੱਡ ਗਿਆ ਸੀ ਤੇ ਇਹ ਹੁਣ ਤਕ ਰਿਖੀ-ਆਸ਼ਰਮ ਵਿਚ ਰਹੀ ਹੈ, ਉਥੇ ਹੀ ਤੇਰੇ ਇਸ ਪੁੱਤਰ ਨੇ ਜਨਮ ਲਿਆ ਹੈ।'

ਨਾਰਦ ਜੀ ਦਾ ਹਰਨਾਖਸ਼ ਨੇ ਧੰਨਵਾਦ ਕੀਤਾ ਤੇ ਇਸਤਰੀ-ਪੁੱਤਰ ਨੂੰ ਬੜੇ ਪਿਆਰ ਨਾਲ ਮਿਲਿਆ। ਸਭ ਤੋਂ ਪਹਿਲੇ ਉਸ ਨੇ ਆਪਣੇ ਸ਼ਹਿਰ ਦੀ ਸੰਭਾਲ ਕੀਤੀ, ਰਾਜ-ਪ੍ਰਬੰਧ ਨੂੰ ਠੀਕ-ਠਾਕ ਕੀਤਾ। ਫਿਰ ਜਦ ਉਸ ਦੇ ਸਾਰੇ ਸਾਥੀ ਤੇ ਸੈਨਾ ਜੁੜ ਗਈ ਤਾਂ ਉਸ ਨੇ ਕੁਝ ਦਿਨਾਂ ਵਿਚ ਹੀ ਜੰਗ ਯੁੱਧ ਕਰਕੇ ਤਿੰਨਾਂ ਲੋਕਾਂ ਨੂੰ ਫਤਹਿ ਕਰ ਲਿਆ। ਇੰਦਰ ਲੋਕ ਵਿਚ ਤਾਂ ਉਸ ਨੇ ਦੇਵਤਿਆਂ ਨੂੰ ਚੰਗੀ ਮਾਰ-ਕੁਟਾਈ ਕੀਤੀ ਤੇ ਆਪਣਾ ਰਾਜ ਸਥਾਪਤ ਕਰ ਲਿਆ।

ਉਸ ਨੇ ਹੁਣ ਐਲਾਨ ਕੀਤਾ ਕਿ ਮੈਂ ਹੀ ਕਰਨ ਕਾਰਨ ਹਾਂ, ਸਭ ਕੁਝ ਮੇਰੇ ਹੀ ਵੱਸ ਹੈ। ਇਸ ਲਈ ਮੇਰੇ ਨਾਮ ਤੋਂ ਬਿਨਾਂ ਕਿਸੇ ਹੋਰ ਨਾਮ ਦੀ ਪੂਜਾ ਜਾਂ ਸਿਮਰਨ ਨਾ ਹੋਵੇ। ਉਸ ਨੇ ਆਪਣੇ ਮੰਦਰ ਪੂਜਾ ਕਰਨ ਲਈ ਲੋਕਾਂ ਨੂੰ ਬਣਵਾ ਦਿੱਤੇ। ਸਭ ਪਾਸੇ ਉਸ ਦੇ ਡਰ ਦਾ ਅਸਰ ਫੈਲ ਚੁੱਕਾ ਸੀ, ਇਸ ਲਈ

ਉਸ ਦੀ ਪੂਜਾ ਸ਼ੁਰੂ ਹੋ ਗਈ। ਉਸ ਨੇ ਪਾਠਸ਼ਾਲਾ ਵਿਚ ਆਪਣੇ ਆਦਮੀ ਬਿਠਾਏ, ਜੋ ਉਸ ਦੀ ਪੂਜਾ ਤੇ ਮਹਿਮਾ ਦੇ ਗੁਣ ਬਾਲਕਾਂ ਨੂੰ ਸਿਖਾਉਣ ਲੱਗੇ। ਰਾਮ ਦਾ ਸਿਮਰਨ ਕਰਨ ਵਾਲੇ ਡਰਦੇ ਮਾਰੇ ਦੂਰ ਜੰਗਲਾਂ ਵਿਚ ਜਾ ਵੱਸੇ। ਜ਼ਾਹਰਾ ਤੌਰ ਤੇ ਸਭ ਪਾਸੇ ਹਰਨਾਖਸ਼ ਦੀ ਪੂਜਾ ਸ਼ੁਰੂ ਹੋ ਗਈ।

ਹਰਨਾਖਸ਼ ਦਾ ਇਹ ਜਬਰ ਦੇਖ ਕੇ ਦੇਵਤੇ ਤੇ ਹੋਰ ਰਿਖੀ-ਮੁਨੀ ਬ੍ਰਹਮਾ ਜੀ ਪਾਸ ਪੁੱਜੇ, ਪਰ ਬ੍ਰਹਮਾ ਜੀ ਨੇ ਜਵਾਬ ਦਿੱਤਾ ਕਿ ਮੈਂ ਹੁਣ ਕੁਝ ਨਹੀਂ ਕਰ ਸਕਦਾ। ਫਿਰ ਇਹ ਲੋਕ ਵਿਸ਼ਨੂੰ ਜੀ ਪਾਸ ਪੁੱਜੇ ਤੇ ਪੁਕਾਰ ਕੀਤੀ, ਤਾਂ ਅੱਗੋਂ ਉੱਤਰ ਮਿਲਿਆ ਕਿ "ਘਬਰਾਓ ਨਹੀਂ, ਇਸ ਹੰਕਾਰੀ ਨੂੰ ਵਰ ਦੇਣ ਵਾਲੇ ਦੀ ਤਾਕਤ ਦਾ ਵੀ ਚੇਤਾ ਨਹੀਂ ਰਿਹਾ, ਇਸ ਦੇ ਕੁਕਰਮ ਦਾ ਫਲ ਮਿਲਣ ਵਿਚ ਕੁਝ ਸਮਾਂ ਲੱਗੇਗਾ, ਇਸ ਦੇ ਘਰ ਹੀ ਪ੍ਰਭੂ ਦਾ ਭਗਤ ਪੈਦਾ ਹੋ ਗਿਆ ਹੈ, ਉਸੇ ਦੀ ਰਖਿਆ ਕਰਨ ਆਏ ਭਗਵਾਨ ਇਸ ਦਾ ਸੰਘਾਰ ਕਰਨਗੇ।"

ਇਹ ਉੱਤਰ ਸੁਣ ਕੇ ਦੇਵਤੇ ਪਰਤ ਆਏ, ਉਸ ਸਮੇਂ ਦੀ ਉਡੀਕ ਕਰਨ ਲੱਗੇ।

ਹੁਣ ਹਰਨਾਖਸ਼ ਦੀ ਸੁਣੋ। ਉਸ ਦੇ ਜ਼ੋਰ ਤੋਂ ਡਰਦੇ ਸਭ ਥਾਂ ਲੋਕ ਜਲੇ ਹਰਨਾਖਸ਼, ਥਲੇ ਹਰਨਾਖਸ਼, ਪੜ੍ਹਨ ਲੱਗ ਪਏ। ਇੰਨੇ ਚਿਰ ਨੂੰ ਪ੍ਰਹਿਲਾਦ ਛੇ ਸਾਲ ਦਾ ਹੋ ਗਿਆ, ਤਾਂ ਉਸ ਨੇ ਪ੍ਰਹਿਲਾਦ ਨੂੰ ਪੜ੍ਹਨ ਵਾਸਤੇ ਆਪਣੇ ਵਲੋਂ ਖਾਸ ਮੁਕੱਰਰ ਕੀਤੇ ਗਏ ਉਸਤਾਦ ਸੰਡੇ ਤੇ ਮਰਕੇ ਕੋਲ ਭੇਜ ਦਿੱਤਾ। ਪ੍ਰਹਿਲਾਦ ਵੀ ਉਨ੍ਹਾਂ ਦੀ ਦਿੱਤੀ ਸਿੱਖਿਆ ਪਕਾਉਣ ਲੱਗ ਪਿਆ, ਪਰ ਥੋੜ੍ਹੇ ਚਿਰ ਮਗਰੋਂ ਉਸ ਦੇ ਮਨ ਨੂੰ ਪਲਟਾ ਦੇਣ ਵਾਲੀ ਇਕ ਅਚੰਭਾ ਤੇ ਚਕ੍ਰਿਤ ਕਰ ਦੇਣ ਵਾਲੀ ਇਕ ਅਜੀਬ ਘਟਨਾ ਹੋਈ, ਜਿਸ ਨੇ ਹਰਨਾਖਸ਼ ਦਾ ਸਾਰਾ ਪਾਸਾ ਪਲਟ ਦਿੱਤਾ। ਭਾਈ ਗੁਰਦਾਸ ਜੀ ਲਿਖਦੇ ਹਨ:-

*ਘਰਿ ਹਰਣਾਕਸ ਦੈਂਤ ਦੇ ਕਲਰਿ ਕਵਲੁ ਭਗਤੁ ਪ੍ਰਹਿਲਾਦੁ।*
*ਪੜ੍ਹਨ ਪਠਾਇਆ ਚਾਟਸਾਲ ਪਾਂਧੇ ਚਿਤਿ ਹੋਆ ਅਹਿਲਾਦੁ।*
*ਸਿਮਰੈ ਮਨ ਵਿਚਿ ਰਾਮ ਨਾਮ ਗਾਵੈ ਸਬਦ ਅਨਾਹਦੁ ਨਾਦੁ।*
*ਭਗਤਿ ਕਰਨਿ ਸਭ ਚਾਟੜੈ ਪਾਂਧੇ ਹੋਇ ਰਹੇ ਵਿਸਮਾਦੁ।*

*ਰਾਜੇ ਪਾਸਿ ਰੂਆਇਆ ਦੋਖੀ ਦੈਤਿ ਵਧਾਇਆ ਵਾਦੁ।*
*ਜਲ ਅਗਨੀ ਵਿਚਿ ਘਤਿਆ ਜਲੈ ਨ ਡੁਬੈ ਗੁਰ ਪਰਸਾਦਿ।*
*ਕਢਿ ਖੜਗੁ ਸਦਿ ਪੁਛਿਆ ਕਉਣੁ ਸੁ ਤੇਰਾ ਹੈ ਉਸਤਾਦੁ।*
*ਥੰਮ੍ਹ ਪਾੜਿ ਪਰਗਟਿਆ ਨਰਸਿੰਘ ਰੂਪ ਅਨੂਪ ਅਨਾਦਿ।*
*ਬੇਮੁਖ ਪਕੜਿ ਪਛਾੜਿਅਨੁ ਸੰਤ ਸਹਾਈ ਆਦਿ ਜੁਗਾਦਿ।*
*ਜੈ ਜੈ ਕਾਰ ਕਰਨਿ ਬ੍ਰਹਮਾਦਿ॥ ੨॥*

ਪ੍ਰਹਿਲਾਦ ੭-੮ ਸਾਲ ਦਾ ਸੀ ਕਿ ਉਸ ਨੂੰ ਹਰਨਾਖਸ਼ ਨੇ ਆਪਣੇ ਗੁਰੂ ਦੇ ਪੁੱਤਰ ਸੰਡਾ ਤੇ ਮਰਕਾ ਕੋਲ ਪੜ੍ਹਨੇ ਪਾ ਦਿੱਤਾ। ਇਹ ਰੋਜ਼ ਬਾਲਕਾਂ ਨੂੰ ਪੜ੍ਹਾਉਂਦੇ ਸਨ ਤੇ ਇਨ੍ਹਾਂ ਨੇ ਪਾਠਸ਼ਾਲਾ ਖੋਲ੍ਹੀ ਹੋਈ ਸੀ। ਜਦ ਹਰਨਾਖਸ਼ ਨੇ ਆਪਣੇ ਰਾਜਕੁਮਾਰ ਨੂੰ ਉਨ੍ਹਾਂ ਦੀ ਪਾਠਸ਼ਾਲਾ ਵਿਚ ਭੇਜਿਆ, ਤਾਂ ਉਨ੍ਹਾਂ ਨੂੰ ਬੇਹੱਦ ਪ੍ਰਸੰਨਤਾ ਹੋਈ ਕਿ ਤਿੰਨਾਂ ਲੋਕਾਂ ਤੇ ਬਾਦਸ਼ਾਹੀ ਕਾਇਮ ਕਰਨ ਵਾਲਾ ਹਰਨਾਖਸ਼ ਵਰਗੇ ਬਹਾਦਰ ਦਾ ਪੁੱਤਰ ਸਾਡੇ ਕੋਲ ਪੜ੍ਹਨ ਆਇਆ ਹੈ। ਪਹਿਲੇ ਦਿਨ ਤਾਂ ਕੋਈ ਗੱਲ ਵੀ ਨਾ ਹੋਈ ਤੇ ਦਿਨ ਖੁਸ਼ੀਆਂ ਵਿਚ ਬਤੀਤ ਹੋ ਗਿਆ।

ਦੂਜੇ ਦਿਨ ਘਰੋਂ ਫਿਰ ਪਾਠਸ਼ਾਲਾ ਨੂੰ ਚਲਾ ਗਿਆ, ਪਰ ਅੱਜ ਪ੍ਰਹਿਲਾਦ ਜੀ ਨੂੰ ਸੰਡੇ ਮਰਕੇ ਨੇ ਪੱਟੀ ਤੇ ਅੱਖਰ ਲਿਖ ਕੇ ਦਿੱਤੇ ਤੇ ਪਕਾਉਣ ਲਈ ਕਿਹਾ, ਪਰ ਉਹ ਉਥੋਂ ਉਠ ਕੇ ਹੋਰ ਥਾਂ ਵੱਖਰਾ ਹੀ ਜਾ ਬੈਠਾ ਤੇ ਉਹ ਰਿਖੀ ਆਸ਼ਰਮ ਵਿਚੋਂ ਸਿੱਖੀ ਭਗਤੀ ਕਰਨ ਲੱਗ ਪਿਆ।

ਪਰ ਹਰਨਾਖਸ਼ ਦਾ ਪੁੱਤਰ ਸੀ, ਰਾਜਕੁਮਾਰ ਸੀ, ਇਸ ਲਈ ਕੁਝ ਦਿਨ ਤਾਂ ਉਸ ਦੀ ਮੌਜ ਵਿਚ ਕਿਸੇ ਨੇ ਦਖਲ ਹੀ ਨਾ ਦਿੱਤਾ, ਕੁਝ ਕਹਿਣਾ ਚੰਗਾ ਨਾ ਜਾਣਿਆ, ਪਰ ਇਕ ਦਿਨ ਉਸਤਾਦ ਨੇ ਪ੍ਰਹਿਲਾਦ ਨੂੰ ਕੋਲ ਬਿਠਾਇਆ ਤੇ ਪੜ੍ਹਾਉਣ ਲੱਗਾ, ਪੱਟੀ ਤੇ ਲਿਖ ਕੇ ਦਿੱਤਾ, 'ਜਲੇ ਹਰਨਾਖਸ਼, ਥਲੇ ਹਰਨਾਖਸ਼'।

ਪਰ ਪ੍ਰਹਿਲਾਦ ਜੀ ਨੇ ਉਨ੍ਹਾਂ ਦੇ ਸਾਹਮਣੇ ਹੀ ਉਨ੍ਹਾਂ ਦੇ ਲਿਖੇ ਦੇ ਉਲਟ 'ਰਾਮ', 'ਰਾਮ' ਲਿਖਣਾ ਸ਼ੁਰੂ ਕਰ ਦਿੱਤਾ। ਹੋਰ ਬਾਲਕ ਵੀ ਵੇਖ ਰਹੇ

ਸਨ, ਜੋ ਉਸਤਾਦਾਂ ਦੀ ਸਿੱਖਿਆ ਅਨੁਸਾਰ ਹੀ ਪੜ੍ਹਦੇ ਸਨ, ਪਰ ਪ੍ਰਹਿਲਾਦ ਨੂੰ ਕੁਝ ਹੋਰ ਲਿਖਦਿਆਂ ਵੇਖ ਕੇ ਸਭ ਹੈਰਾਨ ਹੋ ਗਏ ਤੇ ਸੰਡੇ ਮਰਕੇ ਨੂੰ ਗੁੱਸਾ ਆ ਗਿਆ।

''ਇਹ ਕੀ ਲਿਖ ਰਿਹਾ ਹੈਂ ? ਜੋ ਅਸੀਂ ਕਹਿੰਦੇ ਹਾਂ, ਉਹ ਲਿਖ, ਤੇਰੇ ਪਿਤਾ ਨੇ ਤੈਨੂੰ ਸਾਡੇ ਕੋਲ ਪੜ੍ਹਨ ਲਈ ਭੇਜਿਆ ਹੈ, ਉਹ ਕੀ ਆਖੇਗਾ ?''

ਪ੍ਰਹਿਲਾਦ ਜੀ ਚੁੱਪ ਰਹੇ, ਪਰ ਦੋ ਕੁ ਮਿੰਟ ਮਗਰੋਂ, ਜਦ ਪਾਂਧੇ ਨੇ ਪੱਟੀ ਉਨ੍ਹਾਂ ਦੇ ਅੱਗੇ ਕੀਤੀ ਤਾਂ ਉਨ੍ਹਾਂ ਨੇ ਫਿਰ 'ਰਾਮ, ਰਾਮ' ਲਿਖ ਦਿੱਤਾ।

ਸਖਤੀ ਨਾ ਚਲਦੀ ਵੇਖ ਕੇ ਪਾਂਧਾ ਹੁਣ ਪਿਆਰ ਨਾਲ ਸਮਝਾਉਣ ਲੱਗਾ, 'ਦੇਖ ਪ੍ਰਹਿਲਾਦ ! ਤੂੰ ਜਾਣਦਾ ਨਹੀਂ ਕਿ ਇਹ ਰਾਮ ਕੀ ਹੈ ? ਤੂੰ ਸ਼ਾਇਦ ਰਿਖੀ ਆਸ਼ਰਮ ਵਿਚੋਂ ਇਹ ਸ਼ਬਦ ਸੁਣਿਆ ਹੋਏਗਾ, ਸ਼ਾਹਿਦ ਨਾਰਦ ਜੀ ਨੇ ਵੀ ਕਿਹਾ ਹੋਣਾ ਹੈ, ਪਰ ਇਹ ਰਾਮ ਤਾਂ ਤੇਰੇ ਪਿਤਾ ਦਾ ਵੈਰੀ ਹੈ, ਤੂੰ ਪਿਤਾ ਦਾ ਅਨੁਸਾਰੀ ਹੋ ਤੇ ਪਿਤਾ ਦਾ ਹੁਕਮ ਮੰਨ। ਚੰਗੇ ਪੁੱਤਰ, ਪਿਤਾ ਦੀ ਬਰਖਿਲਾਫੀ ਨਹੀਂ ਕਰਦੇ, ਇਸ ਲਈ ਜੋ ਮੈਂ ਲਿਖਵਾਉਂਦਾ ਹਾਂ ਉਹ ਲਿਖ।

ਪਰ ਪ੍ਰਹਿਲਾਦ ਜੀ ਅੜ ਗਏ, ਕਹਿਣ ਲੱਗੇ, ''ਮੈਂ ਰਾਮ ਨਾਮ ਤੋਂ ਬਿਨਾਂ ਹੋਰ ਕੁਝ ਨਹੀਂ ਲਿਖਣਾ।''

'ਤੈਨੂੰ ਪਿਤਾ ਦਾ ਡਰ ਨਹੀਂ ?'

'ਹੈ, ਪਰ ਇਹ ਗੱਲ ਨਹੀਂ।'

'ਕਿਉਂ ?'

'ਕਿਉਂਕਿ ਇਹ ਠੀਕ ਗੱਲ ਹੈ, ਤੇ ਜੋ ਤੁਸੀਂ ਆਖਦੇ ਹੋ, ਉਹ ਗਲਤ ਗੱਲ।'

'ਅਸੀਂ ਗਲਤ ਆਖਦੇ ਹਾਂ ?'

'ਹਾਂ ਤੁਸੀਂ ਗਲਤ ਆਖਦੇ ਹੋ।'

''ਕਿਵੇਂ ? ਉਸਤਾਦ ਨੇ ਕਿਹਾ।''

"ਤੁਸੀਂ, ਮੇਰੇ ਪਿਤਾ ਨੂੰ ਹੀ ਕਰਨ-ਕਾਰਨ ਦੱਸਦੇ ਹੋ ਤੇ ਸਾਰੇ ਬਾਲਕਾਂ ਨੂੰ ਹੀ ਇਹੋ ਕੁਝ ਸਿਖਾਉਂਜਦੇ ਹੋ, ਪਰ ਜੋ ਜਗਤ ਦਾ ਅਸਲੀ ਕਰਤਾ ਪ੍ਰਭੂ ਹੈ, ਉਸ ਦਾ ਨਾਮ ਤਾਂ ਤੁਸੀਂ ਦਸਦੇ ਹੀ ਨਹੀਂ। ਪਰ ਮੈਨੂੰ ਤਾਂ ਉਸੇ ਪ੍ਰਭੂ ਦਾ ਨਾਮ ਹੀ ਚੰਗਾ ਲੱਗਦਾ ਹੈ, ਮੈਨੂੰ ਉਹੋ ਹੀ ਸਿਖਾਓ, ਜੇ ਮੈਨੂੰ ਕੁਝ ਸਿਖਾਉਣਾ ਹੈ, ਪਰ ਇਹ ਤੁਹਾਡੀ ਪੜ੍ਹਾਈ ਮੈਂ ਨਹੀ ਪੜ੍ਹਨੀ। ਜਿਹੜੀ ਅੱਗੇ ਤੁਸੀਂ ਪੜ੍ਹਾਈ ਕਰਾਈ ਹੈ, ਉਹ ਮੈਂ ਆਪਣੇ ਦਿਲ ਵਿਚੋਂ ਕੱਢ ਦਿੱਤੀ ਹੈ ਤੇ ਉਸ ਨੂੰ ਮੈਂ ਯਾਦ ਨਹੀਂ ਰੱਖਾਂਗਾ।"

ਭਗਤ ਕਬੀਰ ਜੀ ਕਿਆ ਸੁੰਦਰ ਲਿਖਦੇ ਹਨ-

*ਪ੍ਰਹਲਾਦ ਪਠਾਏ ਪੜਨ ਸਾਲ॥ ਸੰਗਿ ਸਖਾ ਬਹੁ ਲੀਏ ਬਾਲ॥ ਮੋ ਕਉ ਕਹਾ ਪੜ੍ਹਾਵਸਿ ਆਲ ਜਾਲ॥ ਮੇਰੀ ਪਟੀਆ ਲਿਖਿ ਦੇਹੁ ਸ੍ਰੀ ਗੋੁਪਾਲੁ॥ ੧॥ ਨਹੀ ਛੋਡਉ ਰੇ ਬਾਬਾ ਰਾਮ ਨਾਮ॥ ਮੇਰੋ ਅਉਰ ਪੜ੍ਹਨ ਸਿਉ ਨਹੀ ਕਾਮੁ॥ ੧॥ ਰਹਾਉ॥ ਸੰਡੈ ਮਰਕੈ ਕਹਿਓ ਜਾਇ॥ ਪ੍ਰਹਲਾਦ ਬੁਲਾਏ ਬੇਗਿ ਧਾਇ॥ ਤੂ ਰਾਮ ਕਹਨ ਕੀ ਛੋਡੁ ਬਾਨਿ॥ ਤੁਝੁ ਤੁਰਤੁ ਛਡਾਊ ਮੇਰੋ ਕਹਿਓ ਮਾਨਿ॥ ੨॥ ਮੋ ਕਉ ਕਹਾ ਸਤਾਵਹੁ ਬਾਰ ਬਾਰ॥ ਪ੍ਰਭਿ ਜਲ ਥਲ ਗਿਰਿ ਕੀਏ ਪਹਾਰ॥ ਇਕੁ ਰਾਮੁ ਨ ਛੋਡਉ ਗੁਰਹਿ ਗਾਰਿ॥ ਮੋ ਕਉ ਘਾਲਿ ਜਾਰਿ ਭਾਵੈ ਮਾਰਿ ਡਾਰਿ॥ ੩॥ ਕਾਢਿ ਖੜਗੁ ਕੋਪਿਓ ਰਿਸਾਇ॥ ਤੁਝ ਰਾਖਨਹਾਰੋ ਮੋਹਿ ਬਤਾਇ॥ ਪ੍ਰਭ ਥੰਭ ਤੇ ਨਿਕਸੇ ਕੈ ਬਿਸਥਾਰ॥ ਹਰਨਾਖਸੁ ਛੇਦਿਓ ਨਖ ਬਿਦਾਰ॥ ੪॥ ਓਇ ਪਰਮ ਪੁਰਖ ਦੇਵਾਧਿ ਦੇਵ॥ ਭਗਤਿ ਹੇਤਿ ਨਰਸਿੰਘ ਭੇਵ॥ ਕਹਿ ਕਬੀਰ ਕੋ ਲਖੈ ਨਾ ਪਾਰ॥ ਪ੍ਰਹਲਾਦ ਉਧਾਰੇ ਅਨਿਕ ਬਾਰ॥ ੫॥ ੪॥*

ਸੰਡਾ ਤੇ ਮਰਕਾ ਜ਼ੋਰ ਲਾ ਕੇ ਥੱਕ ਗਏ। ਪ੍ਰਹਿਲਾਦ ਨੇ ਉਨ੍ਹਾਂ ਦੀ ਇਕ ਨਾ ਸੁਣੀ ਤੇ ਵੱਖਰਾ ਬੈਠ ਕੇ ਹੀ 'ਰਾਮ ਨਾਮ' ਦਾ ਜਾਪ ਕਰਨ ਲੱਗ ਪਿਆ। ਉਸ ਨੂੰ ਵੇਖ ਕੇ ਦੂਜੇ ਮੁੰਡੇ ਵੀ ਬੇ-ਖੌਫ ਹੋ ਕੇ ਉਸ ਦੇ ਮਗਰ ਲੱਗ ਪਏ। ਉਸਤਾਦ ਦੀ ਸੁਣੇ ਹੀ ਕੋਈ ਨਾ, ਉਸਤਾਦਾਂ ਨੇ ਇਕ ਦੋ ਦਿਨ ਜੇਰਾ ਕੀਤਾ, ਪਰ ਅਖੀਰ ਹਰਨਾਖਸ਼ ਪਾਸ ਜਾ ਸ਼ਿਕਾਇਤ ਲਾਈ ਕਿ ਪ੍ਰਹਿਲਾਦ ਨੇ ਤਾਂ

ਸਾਰੇ ਮੁੰਡੇ ਹੀ ਵਿਗਾੜ ਛੱਡੇ ਹਨ, ਉਸ ਦੇ ਆਕੀ ਹੋ ਜਾਣ ਕਰਕੇ ਸਾਰੇ ਮੁੰਡੇ ਵੀ 'ਰਾਮ ਨਾਮ' ਦਾ ਜਪ ਜੱਪਣ ਲੱਗ ਪਏ ਹਨ।

ਇਹ ਸੁਣ ਕੇ ਹਰਨਾਖਸ਼ ਨੇ ਪ੍ਰਹਿਲਾਦ ਨੂੰ ਬੁਲਾਇਆ ਤੇ ਪਿਆਰ ਨਾਲ ਸਮਝਾਉਣ ਲੱਗਾ, "ਪੁੱਤਰਾ, ਤੂੰ ਮੇਰਾ ਇਕੋ-ਇਕ ਪਿਆਰਾ ਪੁੱਤਰ ਹੈਂ। ਤੈਨੂੰ ਮੇਰੀ ਸਿੱਖਿਆ ਤੇ ਚਲਣਾ ਚਾਹੀਦਾ ਹੈ, ਮੈਂ ਜਿਨ੍ਹਾਂ ਕੋਲ ਤੈਨੂੰ ਪੜ੍ਹਨੇ ਪਾਇਆ ਹੈ, ਤੈਨੂੰ ਉਨ੍ਹਾਂ ਦੇ ਕਹੇ ਅਨੁਸਾਰ ਸੰਸਥਾ ਸਿਖਣੀ ਚਾਹੀਦੀ ਹੈ।"

ਪ੍ਰਹਿਲਾਦ ਜੀ ਕਹਿਣ ਲੱਗੇ, "ਪਿਤਾ ਜੀ, ਪਰ ਰਾਮ ਦੇ ਨਾਮ ਤੋਂ ਬਿਨਾ ਹੋਰ ਮੈਨੂੰ ਕੁਝ ਚੰਗਾ ਲੱਗਦਾ ਹੀ ਨਹੀਂ, ਇਸ ਲਈ ਕੀ ਕਰਾਂ?"

ਹਰਨਾਖਸ਼ ਨੇ ਫਿਰ ਕਿਹਾ, "ਪੁੱਤਰਾ, ਤੂੰ ਨਹੀਂ ਜਾਣਦਾ, ਐਵੇਂ ਤੈਨੂੰ ਭਰਮ ਹੈ, ਰਾਮ ਤੇ ਮੈਂ ਹੀ ਹਾਂ। ਸਭ ਦੇਵੀ ਦੇਵਤੇ ਤੇ ਤਿੰਨਾਂ ਲੋਕਾਂ ਦਾ ਰਾਜ ਮੇਰੇ ਅਧੀਨ ਹੈ, ਤਾਂ ਤੂੰ ਹੀ ਦੱਸ, ਹੋਰ ਮੇਰੇ ਮੁਕਾਬਲੇ ਦਾ ਕੌਣ ਹੈ।"

ਪਰ ਜਦ ਪਿਆਰ ਨਾਲ ਸਮਝਾਉਣ ਤੇ ਵੀ ਪ੍ਰਹਿਲਾਦ ਜੀ ਤੇ ਕੋਈ ਅਸਰ ਨਾ ਹੋਇਆ ਤਾਂ ਹਰਨਾਖਸ਼ ਕ੍ਰੋਧ ਵਿਚ ਆ ਗਿਆ। ਕੜਕ ਕੇ ਕਹਿਣ ਲੱਗਾ, ਮੇਰੇ ਆਖੇ ਲੱਗ ਜਾ ਤੇ ਰਾਮ ਦਾ ਨਾਂ ਛੱਡ ਦੇ, ਨਹੀਂ ਤਾਂ ਯਾਦ ਰੱਖ, ਤੈਨੂੰ ਮੇਰੇ ਹੱਥੋਂ ਕੋਈ ਨਹੀਂ ਬਚਾ ਸਕੇਗਾ।

ਪਰ ਪ੍ਰਹਿਲਾਦ ਜੀ ਤੇ ਜਿਉਂ-ਜਿਉਂ ਸਖਤੀ ਹੋਣ ਲੱਗੀ, ਤਿਉਂ-ਤਿਉਂ ਹੋਰ ਦ੍ਰਿੜ੍ਹ ਹੋਣ ਲੱਗੇ, ਕਹਿਣ ਲੱਗੇ, 'ਮੈਂ ਰਾਮ ਦਾ ਨਾਮ ਨਹੀਂ ਛੱਡ ਸਕਦਾ, ਭਾਵੇਂ ਕੁਝ ਵੀ ਹੋ ਜਾਵੇ।' ਪੱਤਰ ਦੀ ਸੁੱਕੀ ਨਾਂਹ ਤੇ ਨਿਡਰਤਾ ਨੇ ਹਰਨਾਖਸ਼ ਨੂੰ ਲੋਹੇ-ਲਾਖਾ ਕਰ ਦਿੱਤਾ। ਕਹਿਣ ਲੱਗਾ, 'ਮੈਂ ਦੈਂਤ ਨਹੀਂ ਛੱਡੇ, ਦੇਵਤੇ ਨਹੀਂ ਛੱਡੇ, ਪਰ ਤੂੰ ਪੁੱਤਰ ਹੋ ਕੇ ਮੇਰੀ ਤਾਕਤ ਤੇ ਜ਼ੋਰ ਦਾ ਡਰ ਨਹੀਂ ਮੰਨਦਾ, ਜੇ ਤੈਨੂੰ ਮੈਂ ਆਪਣੀ ਈਨ ਨਾ ਮਨਾ ਸਕਿਆ ਤਾਂ ਹੋਰ ਮੇਰੀ ਈਨ ਕੌਣ ਮੰਨੇਗਾ?' ਇਹ ਕਹਿ ਕੇ ਉਸ ਨੇ ਗੁਰਜ ਚੁੱਕੀ ਤੇ ਕਿਹਾ, 'ਵੇਲਾ ਹੈ, ਅੱਜੇ ਵੀ ਰਾਮ ਦਾ ਨਾਮ ਛੱਡ ਦੇਹ, ਨਹੀਂ ਤਾਂ ਗੁਰਜ ਦੇ ਇਕੋ ਵਾਰ ਨਾਲ ਤੇਰੀ ਜਾਨ ਕੱਢ ਦੇਵਾਂਗਾ।'

ਪ੍ਰਹਿਲਾਦ ਨੇ ਫਿਰ ਕਿਹਾ, 'ਨਹੀਂ, ਪਿਤਾ ਜੀ, ਰਾਮ ਨਾਮ ਨਹੀਂ ਛੱਡਾਂਗਾ।'

'ਤੂੰ ਭੁਲੇਖੇ ਵਿਚ ਨਾ ਰਹੁ ਪ੍ਰਹਿਲਾਦ। ਦੱਸ ਮੇਰੇ ਇਸ ਵਾਰ ਤੋਂ ਤੈਨੂੰ ਬਚਾਉਣ ਲਈ ਕੌਣ ਆਵੇਗਾ?'

'ਪਿਤਾ ਜੀ! ਉਹ ਮੇਰਾ ਰਾਮ ਹਰ ਥਾਂ ਹੈ। ਜਲ, ਥਲ, ਟੋਇਆਂ ਤੇ ਪਰਬਤਾਂ ਵਿਚ ਹੈ, ਉਹ ਸਭ ਥਾਂ ਮੌਜੂਦ ਹੈ। ਉਸ ਨੇ ਆਉਣਾ ਕਿਥੋਂ ਹੈ, ਉਹ ਤਾਂ ਇਥੇ ਹੀ ਹੈ ਤੇ ਮੇਰੇ ਤੁਹਾਡੇ ਦੋਹਾਂ ਵਿਚ ਬੋਲ ਰਿਹਾ ਹੈ' ਪ੍ਰਹਿਲਾਦ ਨੇ ਕਿਹਾ।

ਮਾਂ ਨੇ ਵਿਚ ਪੈ ਕੇ ਕਿਹਾ, ਤੁਸੀਂ ਇਹ ਕੰਮ ਮੇਰੇ ਹਵਾਲੇ ਕਰੋ, ਮੈਂ ਆਪੇ ਪੁੱਤਰ ਨੂੰ ਸਮਝਾ ਦਿਆਂਗੀ। ਪਰ ਪ੍ਰਹਿਲਾਦ ਨੇ ਕਿਥੇ ਮੰਨਣਾ ਸੀ, ਮਾਂ ਨੇ ਉਸਨੂੰ ਲਿਆ ਕੇ ਕੋਠੇ ਵਿਚ ਬੰਦ ਕਰ ਦਿੱਤਾ। ਕਈ ਦਿਨ ਭੁੱਖਾ ਤਿਹਾਇਆ ਹੀ ਰਿਹਾ, ਪਰ ਅੰਦਰ ਬੈਠਾ ਪ੍ਰਹਿਲਾਦ ਨਿਰਭਉ ਰਿਹਾ ਤੇ ਉਸ ਨੇ ਰਾਮ ਨਾਮ ਦਾ ਭਜਨ ਨਾ ਛੱਡਿਆ। ਮਾਂ ਨੇ ਸਾਰਾ ਜ਼ੋਰ ਲਾਇਆ, ਤਾਂ ਫਿਰ ਉਸ ਨੇ ਆਪਣੇ ਪਤੀ ਨੂੰ ਕਹਿ ਦਿੱਤਾ ਕਿ ਇਹ ਸਿੱਧੇ ਹੱਥੀਂ ਤੁਹਾਡਾ ਹੁਕਮ ਨਹੀਂ ਮੰਨੇਗਾ, ਮੈਂ ਵੇਖ ਲਿਆ ਹੈ।

ਹਰਨਾਖਸ਼ ਨੇ ਦਰਬਾਰ ਲਾ ਕੇ ਹੁਣ ਆਪਣੇ ਅਹਿਲਕਾਰਾਂ, ਵਜ਼ੀਰਾਂ ਨਾਲ ਸਲਾਹ ਕੀਤੀ ਤੇ ਮਤਾ ਪਕਾਇਆ ਕਿ ਅਜਿਹੇ ਪੁੱਤਰ ਨੂੰ ਮਾਰ ਦੇਣਾ ਹੀ ਯੋਗ ਹੈ। ਇਸ ਨੂੰ ਵੇਖ ਕੇ ਬਾਕੀ ਲੋਕਾਂ ਦਾ ਵੀ ਮੇਰੇ ਤੋਂ ਆਕੀ ਹੋ ਜਾਣ ਦਾ ਖਤਰਾ ਹੈ। ਸੋ ਪ੍ਰਹਿਲਾਦ ਨੂੰ ਪਹਾੜ ਤੇ ਉੱਚੀ ਥਾਂ ਲਿਜਾ ਕੇ ਸੁੱਟ ਕੇ, ਮਾਰ ਦੇਣ ਦਾ ਹੁਕਮ ਦਿੱਤਾ ਗਿਆ, ਪਰ ਮੇਰੇ ਪ੍ਰਭੂ ਦਾ ਹੁਕਮ, ਡਿੱਗਦੇ ਪ੍ਰਹਿਲਾਦ ਨੂੰ ਹਵਾ ਨੇ ਬੋਚ ਕੇ ਆਹਿਸਤਾ ਨਾਲ ਜ਼ਮੀਨ ਤੇ ਆ ਰਖਿਆ, ਉਸ ਨੂੰ ਜ਼ਰਾ ਸੱਟ ਵੀ ਨਾ ਲੱਗੀ, ਫਿਰ ਮੁਸ਼ਕਾਂ ਬੰਨ੍ਹ ਕੇ ਡੂੰਘੇ ਪਾਣੀ ਵਿਚ ਸੁੱਟਿਆ, ਤਾਂ ਵੀ ਉਹ ਨਾ ਡੁੱਬਾ ਤੇ ਆਪਣੇ ਆਪ ਕੰਢੇ ਤੇ ਆ ਬੈਠਾ। ਫਿਰ ਬਹੁਤ ਸਾਰੀਆਂ ਲੱਕੜਾਂ ਦਾ ਢੇਰ ਲਾ ਕੇ ਉਪਰ ਬੰਨ੍ਹ ਕੇ ਪ੍ਰਹਿਲਾਦ ਨੂੰ ਬਿਠਾਇਆ ਗਿਆ ਤੇ ਅੱਗ ਲਾਈ ਗਈ, ਪਰ ਉਥੋਂ ਵੀ ਪ੍ਰਭੂ ਨੇ ਇਸ ਨੂੰ ਬਚਾ

ਲਿਆ। ਪਰ ਹੰਕਾਰੇ ਹੋਏ ਜ਼ਿੱਦੀ ਦੈਂਤ ਨੂੰ ਪ੍ਰਭੂ ਦੀ ਇਹ ਜ਼ਾਹਰਾ ਕਲਾ ਵੇਖ ਕੇ ਕੋਈ ਸਮਝ ਨਾ ਆਈ ਕਿ ਮੈਂ ਕਿੰਨੀ ਮੂਰਖਤਾ ਕਰ ਰਿਹਾ ਹਾਂ।

ਅਖੀਰ ਜਦ ਕੋਈ ਹੋਰ ਵਾਹ ਨਾ ਚੱਲੀ, ਤਾਂ ਉਸ ਨੇ ਲੋਹੇ ਦੇ ਇਕ ਥੰਮ੍ਹ ਨੂੰ ਅੱਗ ਨਾਲ ਲਾਲ ਕਰ ਦਿੱਤਾ। ਫਿਰ ਖੜਗ ਕੱਢ ਕੇ ਪ੍ਰਹਿਲਾਦ ਨੂੰ ਪੁੱਛਣ ਲੱਗਾ, 'ਦੱਸ! ਮੈਨੂੰ ਤੇਰਾ ਉਸਤਾਦ ਕੌਣ ਹੈ, ਜੋ ਤੇਰੀ ਰਖਿਆ ਕਰ ਰਿਹਾ ਹੈ। ਕਹੁ ਉਸ ਨੂੰ ਮੇਰੇ ਸਾਹਮਣੇ ਆਵੇ, ਨਹੀਂ ਤਾਂ ਤੈਨੂੰ ਇਸ ਤੱਤੇ ਥੰਮ ਨਾਲ ਲਾ ਕੇ ਸਾੜ ਦਿਆਂਗਾ।'

ਪ੍ਰਹਿਲਾਦ ਕਹਿਣ ਲੱਗਾ, 'ਮੇਰਾ ਪ੍ਰਭੂ ਸਭ ਥਾਂ ਹੈ, ਇਸ ਥੰਮ੍ਹ ਵਿਚ ਵੀ ਹੈ, ਤੂੰ ਅਜ਼ਮਾ ਕੇ ਵੇਖ ਲੈ।'

ਇਹ ਸੁਣ ਕੇ ਹਰਨਾਖਸ਼ ਨੇ ਜਲਾਦਾਂ ਨੂੰ ਪ੍ਰਹਿਲਾਦ ਨੂੰ ਤੱਤੇ ਥੰਮ੍ਹ ਨਾਲ ਬੰਨ੍ਹ ਦੇਣ ਦਾ ਹੁਕਮ ਦੇ ਦਿੱਤਾ। ਪ੍ਰਹਿਲਾਦ ਪਹਿਲੇ ਤਾਂ ਕੁਝ ਡੋਲਿਆ, ਪਰ ਝੱਟ ਹੀ ਉਸ ਨੇ ਦੇਖਿਆ ਕਿ ਭਗਵਾਨ ਕੀੜੀ ਰੂਪ ਬਣ ਕੇ ਤੱਤੇ ਥੰਮ ਨਾਲ ਫਿਰ ਰਿਹਾ ਹੈ, ਫਿਰ ਕੀੜੀ, ਉਸ ਨੇ ਦੌੜ ਕੇ ਆਪ ਹੀ ਥੰਮ੍ਹ ਨਾਲ ਜਾ ਜੱਫੀ ਪਾਈ। ਪ੍ਰਹਿਲਾਦ ਜੀ ਦੇ ਜੱਫੀ ਪਾਉਣ ਦੀ ਦੇਰ ਸੀ ਕਿ ਉਸੇ ਵੇਲੇ ਥੰਮ੍ਹ ਪਾਟ ਗਿਆ ਤੇ ਉਸ ਦੇ ਵਿਚੋਂ ਨਰ ਸਿੰਘ ਰੂਪ ਬਣ ਕੇ ਭਗਵਾਨ ਪ੍ਰਗਟ ਹੋ ਗਏ। ਭਗਵਾਨ ਨੇ ਹਰਨਾਖਸ਼ ਨੂੰ ਫੜ ਕੇ ਜੱਫਾ ਪਾ ਕੇ ਆਪਣੇ ਪੱਟਾਂ ਤੇ ਰੱਖ ਲਿਆ। ਇਸ ਵੇਲੇ ਭਗਵਾਨ ਦਾ ਥੱਲੇ ਦਾ ਅੱਧਾ ਧੜ ਮਨੁੱਖ ਦਾ ਸੀ ਤੇ ਉਪਰਲਾ ਸ਼ੇਰ ਦਾ ਸੀ, ਸੰਧਿਆ ਦਾ ਸਮਾਂ ਸੀ, ਸੋ ਪੱਟਾਂ ਤੇ ਰੱਖ ਕੇ ਭਗਵਾਨ ਦਲੀਜਾਂ ਵਿਚ ਬੈਠ ਗਏ ਤੇ ਕਹਿਣ ਲੱਗੇ, ਹਰਨਾਖਸ਼ ਆਪਣੇ ਵਰ ਪੂਰੇ ਕਰ ਲੈ, ਇਸ ਵੇਲੇ ਨਾ ਦਿਨ ਹੈ, ਨਾ ਰਾਤ, ਨਾ ਅੰਦਰ ਹੈਂ, ਨਾ ਬਾਹਰ, ਨਾ ਜ਼ਮੀਨ ਤੇ ਹੈਂ, ਨਾ ਉਪਰ, ਸੋ ਤੇਰੇ ਇਕ ਵਰ ਨੂੰ ਵੀ ਮੈਂ ਝੂਠਾ ਨਹੀਂ ਕੀਤਾ ਤੇ ਆਪਣੀ ਇਹ ਸ਼ਕਲ ਬਣਾ ਕੇ ਮੈਨੂੰ ਆਪਣੇ ਭਗਤ ਦੀ ਰਖਿਆ ਕਰਨੀ ਪਈ, ਤੂੰ ਸਭ ਕੁਝ ਆਪ ਬਣ ਬੈਠਾ ਸੈਂ। ਵਰ ਦੇਣ ਵਾਲੇ ਦੀ ਸ਼ਕਤੀ ਨੂੰ ਹੀ ਭੁੱਲ ਗਿਆ ਸੈਂ?

ਇਹ ਆਖ ਕੇ ਹਰਨਾਖਸ਼ ਦਾ, ਭਗਵਾਨ ਨਰਸਿੰਘ ਨੇ ਆਪਣੇ ਨਹੁੰਆਂ ਨਾਲ ਢਿੱਡ ਪਾੜ ਦਿੱਤਾ। ਉਸ ਦੀਆਂ ਆਂਦਰਾਂ ਕੱਢ ਦਿੱਤੀਆਂ ਤੇ ਹੱਥ ਪੈਰ ਅਤੇ ਹੋਰ ਸਰੀਰ ਸਭ ਲਹੂ-ਲੁਹਾਨ ਕਰਕੇ ਉਸ ਦਾ ਖਾਤਮਾ ਕਰ ਦਿੱਤਾ। ਪਰ ਦੂਜੇ ਬੰਨੇ ਭਗਾਵਨ ਦੇ ਇਸ ਵਿਕਰਾਲ ਰੂਪ ਨੂੰ ਵੇਖ ਕੇ ਸਭ ਦੇ ਮਨ ਦਹਿਲ ਗਏ। ਇਸ ਵਕਤ ਨਰਸਿੰਘ ਭਗਵਾਨ ਦਾ ਚਿਹਰਾ ਏਨਾ ਤੇਜ-ਮਈ ਸੀ ਕਿ ਕਿਸੇ ਕੋਲੋਂ ਉਸ ਵੱਲ ਵੇਖਿਆ ਨਹੀਂ ਸੀ ਜਾਂਦਾ। ਸੋ ਦੂਰੋਂ ਹੀ ਸਭ ਨੇ ਨਮਸ਼ਕਾਰ ਕੀਤੀ।

ਇਸ ਸਮੇਂ ਗੁੱਸੇ ਵਿਚ ਆਏ ਹੋਏ ਭਗਵਾਨ ਦੇ ਤੇਜ ਨੂੰ ਵੇਖ ਕੇ ਪਰਬਤ, ਡੋਲਣ ਲੱਗ ਪਏ, ਸਾਗਰਾਂ ਦੇ ਪਾਣੀ ਖੌਲਣ ਲੱਗ ਗਏ। ਇਹ ਦੇਖ ਕੇ ਦੇਵਤਿਆਂ ਨੇ ਵਿਸ਼ਨੂੰ, ਸ਼ਿਵਜੀ ਬ੍ਰਹਮਾ ਕੋਲ ਜਾ ਕੇ ਪੁਕਾਰ ਕੀਤੀ ਕਿ ਭਗਵਾਨ ਦੇ ਗੁੱਸੇ ਨੂੰ ਸ਼ਾਂਤ ਕਰੋ, ਪਰ ਕਿਸੇ ਨੂੰ ਨਰਸਿੰਘ ਦੇ ਤੇਜ-ਮਈ ਮੂੰਹ ਦੇ ਸਾਹਮਣੇ ਆਉਣ ਦਾ ਹੌਸਲਾ ਨਾ ਪਿਆ। ਫਿਰ ਲਛਮੀ ਨੂੰ ਕਿਹਾ ਗਿਆ, ਉਹ ਵੀ ਨੇੜੇ ਆ ਕੇ ਭਗਵਾਨ ਦੇ ਗੁੱਸੇ ਵਿਚ ਆਏ ਹੋਏ ਤੇਜ-ਮਈ ਚਿਹਰੇ ਨੂੰ ਵੇਖ ਕੇ ਰੁਕ ਗਈ ਤੇ ਪਿਛੇ ਹੱਟ ਗਈ। ਪਰ ਉਸ ਨੇ ਕਿਹਾ, ਇਸ ਗੱਲ ਲਈ ਤੁਸੀਂ ਪ੍ਰਹਿਲਾਦ ਨੂੰ ਹੀ ਕਹੋ।

ਜਦੋਂ ਲੱਛਮੀ ਦੀ ਵੀ ਕੋਈ ਪੇਸ਼ ਨਾ ਗਈ ਤਾਂ ਸਭ ਨੇ ਫਿਰ ਇਹ ਸਲਾਹ ਪਕਾਈ ਕਿ ਭਗਤ ਪ੍ਰਹਿਲਾਦ ਹੀ ਇਹ ਬੇਨਤੀ ਆਪਣੇ ਪ੍ਰਭੂ ਕੋਲ ਕਰਨ ਕਿ ਉਹ ਆਪਣੇ ਵਿਕਰਾਲ ਰੂਪ ਦਾ ਨਿਵਾਰਨ ਕਰਨ ਤੇ ਸ਼ਾਂਤੀ ਦੇ ਘਰ ਵਿਚ ਆਉਣ, ਕਿਉਂਕਿ ਉਨ੍ਹਾਂ ਦੇ ਗੁੱਸੇ ਦੇ ਕਾਰਨ ਹੀ ਸਭ ਧਰਤੀ ਤੇ ਪਹਾੜ ਡੋਲ ਰਹੇ ਹਨ ਤੇ ਦੁਨੀਆਂ ਘਬਰਾ ਰਹੀ ਹੈ। ਸੋ ਪ੍ਰਹਿਲਾਦ ਜੀ ਨੂੰ ਕਿਹਾ ਗਿਆ। ਪ੍ਰਹਿਲਾਦ ਜੀ ਨੇ ਸਭ ਦੇ ਖਿਆਲ ਸੁਣ ਕੇ ਭਗਵਾਨ ਨੂੰ ਕਿਹਾ, 'ਹੇ ਪ੍ਰਭੂ! ਇਸ ਵਿਕਰਾਲ ਰੂਪ ਦਾ ਤਿਆਗ ਕਰਕੇ ਹੁਣ ਆਪਣੇ ਅਸਲੀ ਰੂਪ ਵਿਚ ਆਓ ਤੇ ਗੁੱਸੇ ਨੂੰ ਮਿਟਾ ਦਿਓ। ਦੁਨੀਆਂ ਆਪ ਦੇ ਗੁੱਸੇ ਕਾਰਨ ਕੰਬ ਰਹੀ ਹੈ।'

ਭਗਵਾਨ ਕਹਿਣ ਲੱਗੇ, 'ਹੇ ਪ੍ਰਹਿਲਾਦ! ਤੇਰੇ ਨਾਲ ਹੋ ਰਹੇ ਜਬਰ ਨੂੰ

ਵੇਖ-ਵੇਖ ਕੇ ਹੀ ਮੈਨੂੰ ਗੁੱਸਾ ਆਇਆ ਹੈ ਤੇ ਤੇਰੇ ਕਸ਼ਟ ਨਿਵਾਰਨ ਲਈ ਹੀ ਮੈਨੂੰ ਇਹ ਵਿਕਰਾਲ ਰੂਪ ਧਾਰਨਾ ਪਿਆ ਹੈ। ਇਹ ਅੱਧਾ ਰੂਪ ਆਦਮੀ ਦਾ, ਅੱਧਾ ਸ਼ੇਰ ਦਾ, ਇਹ ਨਾ ਹੋ ਸਕਣ ਵਾਲਾ ਰੂਪ, ਮੈਨੂੰ ਤੇਰੇ ਪਿਆਰ ਬਦਲੇ ਹੀ ਧਾਰਨਾ ਪਿਆ ਹੈ। ਹੁਣ ਮੇਰੇ ਗੁੱਸੇ ਨੂੰ ਕੋਈ ਹੋਰ ਸ਼ਾਂਤ ਨਹੀਂ ਸੀ ਕਰ ਸਕਦਾ, ਜੇਕਰ ਤੂੰ ਨਾ ਕਹਿੰਦੋਂ। ਸੋ ਹੁਣ ਤੇਰੇ ਕਹਿਣ ਤੇ ਮੈਂ ਇਹ ਰੂਪ ਛੱਡ ਦਿੰਦਾ ਹਾਂ।'

ਇਸ ਤੋਂ ਮਗਰੋਂ ਪ੍ਰਹਿਲਾਦ ਦਾ ਖਿਆਲ ਪਿਤਾ ਵੱਲ ਚਲਾ ਗਿਆ, ਸਾਹਮਣੇ ਪਿਤਾ ਦੀ ਲੋਥ ਪਈ ਸੀ। ਭਾਵੇਂ ਉਸ ਨੇ ਉਸ ਨਾਲ ਬੜੇ ਅਨਿਆਏ ਕੀਤੇ ਸਨ, ਪਰ ਫਿਰ ਵੀ ਪਿਤਾ ਸੀ। ਸੋ ਪ੍ਰਹਿਲਾਦ ਨੇ ਭਗਵਾਨ ਅੱਗੇ ਬੇਨਤੀ ਕੀਤੀ:-

"ਭਗਵਾਨ! ਹਰਨਾਖਸ਼ ਮੇਰਾ ਪਿਤਾ ਹੈ, ਕੀ ਇਸ ਨੂੰ ਆਪਣੀਆਂ ਕੀਤੀਆਂ ਬਦਲੇ ਨਰਕਾਂ ਵਿਚ ਜਾਣਾ ਪਵੇਗਾ?"

"ਓ ਭੋਲੇ ਪ੍ਰਹਿਲਾਦ! ਤੂੰ ਮੇਰਾ ਪਿਆਰਾ ਭਗਤ ਹੈਂ ਤੇ ਭਗਤੀ ਕਰਨ ਵਾਲੇ ਦੀਆਂ ਤਾਂ ੨੧ ਕੁੱਲਾਂ ਤਰ ਜਾਂਦੀਆਂ ਹਨ, ਫਿਰ ਇਸ ਹਾਲਤ ਵਿਚ ਤੇਰਾ ਪਿਤਾ ਨਰਕਾਂ ਵਿਚ ਕਿਵੇਂ ਜਾਏਗਾ ? ਤੇਰੀ ਭਗਤੀ ਨਾਲ ਤਾਂ ਤੇਰੇ ਪਿਤਾ ਪਿਤਾਮਾ ਸਾਰੇ ਹੀ ਤਰ ਜਾਣਗੇ।" ਤੇ ਇਹ ਕਹਿੰਦੇ ਹੋਏ ਭਗਵਾਨ ਅਲੋਪ ਹੋ ਗਏ।

ਇਹ ਹੈ ਭਗਤ ਪ੍ਰਹਿਲਾਦ ਦੀ ਕੁਝ ਗਾਥਾ ਸਤਿਗੁਰੂ ਜੀ ਵੀ ਆਖਦੇ ਹਨ-

*ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥*
*ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥*



# ਰਾਜਾ ਬਲ

ਇਤਿਹਾਸ ਤੋਂ ਪਤਾ ਲੱਗਦਾ ਹੈ ਕਿ ਰਾਜਾ ਬਲ ਭਗਤ ਪ੍ਰਹਿਲਾਦ ਦਾ ਪੋਤਰਾ ਸੀ, ਪਰ ਸਮਾਂ ਪਾ ਕੇ ਉਹ ਕੁਝ ਤਮੋਂ ਗੁਣੀ ਬੁਧੀ ਦੇ ਪ੍ਰਭਾਵ ਵਿਚ ਆ ਗਿਆ ਸੀ। ਇਹ ਰਾਜਾ ਬਲ, ਭਗਤ ਪ੍ਰਹਿਲਾਦ ਦੇ ਪੁੱਤਰ ਵਿਰੋਚਨ ਦਾ ਪੁੱਤਰ ਸੀ। ਇਸ ਨੇ ਰਾਜ ਭਾਗ ਪ੍ਰਾਪਤ ਕਰਕੇ ਰਾਜ ਦਾ ਪ੍ਰਬੰਧ ਬਹੁਤ ਹੀ ਸੋਹਣੇ ਤਰੀਕੇ ਨਾਲ ਚਲਾਇਆ। ਆਪਣੇ ਪੜਦਾਦਾ ਹਰਨਾਖਸ਼ ਵਾਂਗ ਇਸ ਨੇ ਵੀ ਆਪਣਾ ਰਾਜ ਧਰਤੀ ਤੇ ਸਾਰੇ ਹਿੱਸਿਆਂ ਵਿਚ ਫੈਲਾ ਲਿਆ ਸੀ। ਇਸ ਨੇ ਆਪਣੀ ਤਾਕਤ ਇਤਨੀ ਵਧਾਈ ਕਿ ਸਵਰਗਾਂ ਦਾ ਰਾਜ ਵੀ ਇੰਦਰ ਤੋਂ ਖੋਹ ਲਿਆ। ਦੱਸਦੇ ਹਨ ਕਿ ਇੰਦਰ ਨੂੰ ਵੀ ਰਿਖੀਆਂ ਦਾ ਸਰਾਪ ਹੋਣ ਕਰਕੇ ਆਪਣੇ ਰਾਜ ਭਾਗ ਤੋਂ ਹੱਥ ਧੋਣੇ ਪਏ, ਮਾਰੇ-ਮਾਰੇ ਫਿਰਨਾ ਪਿਆ ਸੀ।

ਰਾਜਾ ਬਲ ਆਪਣੇ ਗੁਰੂ ਸ਼ੁਕਰ ਪ੍ਰੋਹਤ ਕੋਲੋਂ ਆਪਣੇ ਦਾਦਾ ਭਗਤ ਪ੍ਰਹਿਲਾਦ ਜੀ ਦੀ ਕਥਾ-ਵਾਰਤਾ ਤੇ ਪ੍ਰਭੂ ਭਗਵਾਨ ਦੀ ਮਹਿਮਾਂ ਤੇ ਵਡਿਆਈ ਨੂੰ ਸੁਣਿਆ ਕਰਦਾ ਸੀ, ਤੇ ਸ਼ੁਕਰ ਗੁਰੂ ਨੇ ਉਸ ਨੂੰ ਦਸਿਆ ਸੀ ਕਿ ਉਹ ਅਜੇ ਵੀ ਤਪੋ ਬਣ ਵਿਚ ਤਪ ਸਾਧ ਰਹੇ ਹਨ, ਪ੍ਰਭੂ ਭਗਤੀ ਵਿਚ ਲੀਨ ਹੋਏ ਬੈਠੇ ਹਨ। ਰਾਜਾ ਬਲ ਨੇ ਸ਼ੁਕਰ ਨੂੰ ਕਿਹਾ ਤੇ ਬੇਨਤੀ ਕੀਤੀ ਕਿ ਉਹ ਉਸ ਨੂੰ ਆਪਣੇ ਦਾਦਾ ਦੇ ਦਰਸ਼ਨ ਕਰਵਾਉਣ। ਸੋ ਉਸ ਨੂੰ ਪ੍ਰਹਿਲਾਦ ਜੀ ਦੇ ਦਰਸ਼ਨ ਹੋਏ। ਪ੍ਰਹਿਲਾਦ ਜੀ ਨੇ ਰਾਜਾ ਬਲ ਨੂੰ ਧਰਮ ਤੇ ਨੀਤੀ ਦਾ ਗਿਆਨ ਦੱਸ ਕੇ ਰਾਜ ਭਾਗ ਦੀ ਸੁਯੋਗਤਾ ਦਾ ਉਪਦੇਸ਼ ਦਿੱਤਾ ਤੇ ਕਿਹਾ ਕਿ ਰਾਜ ਦਾ ਸਭ ਤੋਂ ਵੱਡਾ ਧਰਮ ਪਰਜਾ ਲਈ ਇਨਸਾਫ ਤੇ ਉਸ ਦੀ ਪਾਲਣਾ ਕਰਨੀ ਹੈ, ਦੁਖੀ, ਗਰੀਬ ਤੇ ਅਨਾਥਾਂ ਦੀ ਸਹਾਇਤਾ ਕਰਨੀ, ਇਹ ਸਭ ਤੋਂ ਵੱਡਾ ਧਰਮ ਹੈ।

ਇਹ ਪ੍ਰਹਿਲਾਦ ਜੀ ਦਾ ਉਪਦੇਸ਼ ਸੁਣ ਕੇ ਰਾਜਾ ਬਲ ਬੜਾ ਪ੍ਰਸੰਨ ਹੋਇਆ। ਉਧਰ ਦੇਵਤੇ ਇੰਦਰ ਲੋਕ ਨੂੰ ਗੁਆ ਕੇ ਇਧਰ-ਉਧਰ ਭਟਕ ਰਹੇ ਸਨ ਕਿ ਉਹ ਹੁਣ ਫਿਰ ਤਾਕਤ ਪਕੜ ਕੇ ਰਾਜਾ ਬਲ ਤੋਂ ਇੰਦਰ ਲੋਕ ਖੋਹਣ ਦੀਆਂ ਤਿਆਰੀਆ ਕਰਨ ਲੱਗੇ। ਬਲ ਨੇ ਵੀ ਉਪਾਵ ਕਰਨੇ ਸ਼ੁਰੂ ਕਰ ਦਿੱਤੇ। ਆਪਣੇ ਗੁਰੂ ਸ਼ੁਕਰ ਦੀ ਸਲਾਹ ਲੀਤੀ ਤਾਂ ਉਸ ਨੇ ਕਿਹਾ ਕਿ ਇੰਦਰਪੁਰੀ ਦੇਵਤਿਆਂ ਦੀ ਹੈ। ਉਹ ਆਪਣੀ ਪੁਰੀ ਗਵਾ ਕੇ ਦੁੱਖੀ ਹੋ ਕੇ ਭਗਵਾਨ ਵਿਸ਼ਨੂੰ ਦੀ ਸ਼ਰਨ ਜਾ ਪਏ ਹਨ, ਇਸ ਲਈ ਭਗਵਾਨ ਨੇ ਉਹਨਾਂ ਦੀ ਮਦਦ ਕਰਨ ਦਾ ਵਾਇਦਾ ਦੇ ਦਿੱਤਾ ਹੈ, ਇਸ ਲਈ ਇਹ ਕੁਝ ਹੋਣ ਹੀ ਵਾਲਾ ਹੈ। ਗੁਰੂ ਦੀ ਗੱਲ ਸੁਣ ਕੇ ਬਲ ਰਾਜਾ ਘਬਰਾ ਗਿਆ ਤੇ ਕਹਿਣ ਲੱਗਾ, "ਇਸ ਦਾ ਕੋਈ ਉਪਾਵ ਵੀ ਹੈ?"

"ਹਾਂ" ਗੁਰੂ ਸ਼ੁਕਰ ਨੇ ਕਿਹਾ।

"ਕੀ?"

"ਇੰਦਰਪੁਰੀ ਨੂੰ ਸਦਾ ਲਈ ਆਪਣੇ ਕਾਬੂ ਵਿਚ ਰੱਖਣ ਲਈ ਤੁਹਾਨੂੰ 100 ਜੱਗ ਕਰਨਾ ਚਾਹੀਦਾ ਹੈ।" ਗੁਰੂ ਸ਼ੁਕਰ ਨੇ ਕਿਹਾ।

ਸਰੀਰਕ ਬਲ ਤੇ ਰਾਜਸੀ ਬਲ ਦਾ ਹੰਕਾਰ ਹੀ ਮਨੁੱਖ ਨੂੰ ਅਭਿਮਾਨੀ ਬਣਾਉਂਦਾ ਹੈ, ਤੇ ਅਭਿਮਾਨ ਵਿਚ ਆਇਆ ਹੋਇਆ ਮਨੁੱਖ ਹੀ ਸਭ ਪਾਪਾਂ ਨੂੰ ਕਰਨ ਲੱਗ ਜਾਂਦਾ ਹੈ। ਸੋ ਰਾਜੇ ਬਲ ਨੂੰ ਵੀ ਇੰਦਰਪੁਰੀ ਦੇ ਲੋਭ ਨੇ ਤੇ ਆਪਣੀ ਤਾਕਤ, ਹੰਕਾਰ ਤੇ ਮਾਣ ਨੇ ਰਾਖਸ਼ ਬੁਧੀ ਵਾਲਾ ਬਣਾ ਦਿੱਤਾ ਹੋਇਆ ਸੀ। ਉਹ ਸੌ ਜੱਗ ਮੁਕਾ ਕੇ ਭਗਵਾਨ ਵਿਸ਼ਨੂੰ ਦਾ ਮੁਕਾਬਲਾ ਕਰਨ ਦੀਆਂ ਵਿਉਂਤਾਂ ਹੀ ਸੋਚ ਰਿਹਾ ਸੀ ਤੇ ਆਪਣੇ ਆਪ ਨੂੰ ਉਸ ਨਾਲੋਂ ਬਲੀ ਬਣਨ ਦਾ ਯਤਨ ਕਰ ਰਿਹਾ ਸੀ। ਸੋ ਗੁਰੂ ਦੀ ਸਲਾਹ ਨਾਲ ਉਸ ਨੇ ਜੱਗ ਕਰਨੇ ਸ਼ੁਰੂ ਕਰ ਦਿਤੇ। ਸੰਸਾਰ ਵਿਚ ਉਸ ਦਾ ਸਾਨੀ ਹੀ ਕੋਈ ਨਹੀਂ ਸੀ, ਇਸ ਲਈ ਉਸ ਦੇ ਹੋ ਰਹੇ ਜੱਗਾਂ ਵਿਚ ਵਿਘਨ ਕੌਣ ਪਾਉਂਦਾ? ਕੌਣ ਉਸ ਦੇ ਛੱਡੇ ਹੋਏ ਘੋੜੇ ਨੂੰ ਫੜਦਾ? ਸੋ ਜਦ ਘੋੜਾ ਸਾਰੇ ਪਾਸਿਓਂ ਫਿਰ ਕੇ ਵਾਪਸ

ਆਉਂਦਾ, ਤਾਂ ਉਸੇ ਘੋੜੇ ਨੂੰ ਫਿਰ ਹਵਨ ਪਾ ਕੇ, ਵੇਦ ਮੰਤਰਾਂ ਨਾਲ ਜੱਗ ਕੀਤਾ ਜਾਂਦਾ। ਸੋ ਇਉਂ ਆਪਣੇ ਬਲ ਦੇ ਸਹਾਰੇ ਗੁਰੂ ਸ਼ੁਕਰ ਦੀ ਮਦਦ ਨਾਲ ਉਸ ਨੇ 99 ਜੱਗ ਸੰਪੂਰਨ ਕਰ ਲਏ। ਜਦੋਂ ਇਕ ਬਾਕੀ ਰਹਿ ਗਿਆ ਤਾਂ ਉਸ ਨੂੰ ਯਕੀਨ ਹੋ ਗਿਆ ਕਿ ਇਕ ਜੱਗ ਕਰਕੇ ਉਹ ਇੰਦਰਪੁਰੀ ਦਾ ਪੂਰਾ ਹੱਕਦਾਰ ਬਣ ਜਾਵੇਗਾ, ਤੇ ਭਗਵਾਨ ਵਿਸ਼ਨੂੰ ਵੀ ਉਸ ਤੋਂ ਇੰਦਰਪੁਰੀ ਖੋਹ ਨਹੀਂ ਸਕਣਗੇ। ਸੋ ਇਸ ਅਖੀਰਲੇ ਜੱਗ ਨੂੰ ਵੀ ਉਸ ਨੇ ਆਰੰਭ ਕਰ ਲਿਆ। ਉਧਰ ਦੇਵਤੇ ਵੀ ਇਹ ਸਭ ਕੁਝ ਦੇਖ ਰਹੇ ਸਨ। ਉਹਨਾਂ ਹੁਣ ਫੇਰ ਭਗਵਾਨ ਵਿਸ਼ਨੂੰ ਦੀ ਸ਼ਰਨ ਲਈ ਤੇ ਪੁਕਾਰ ਕੀਤੀ ਕਿ ਬਲ ਰਾਜੇ ਦਾ ਇਹ ਜੱਗ ਪੂਰਾ ਹੋ ਗਿਆ ਤਾਂ ਅਸੀਂ ਸਦਾ ਲਈ ਆਪਣੇ ਦੇਸ਼ ਤੋਂ ਵਾਂਝੇ ਹੋ ਜਾਵਾਂਗੇ। ਭਗਵਾਨ ਨੇ ਉਹਨਾਂ ਨੂੰ ਧੀਰਜ ਦਿੱਤੀ ਤੇ ਕਿਹਾ ਕਿ "ਤੁਸੀਂ ਜਾਓ, ਹੁਣ ਬਾਕੀ ਕੰਮ ਮੈਂ ਆਪੇ ਕਰਾਂਗਾ।"

ਜੱਗ ਕਰਦਿਆਂ ਬਲ ਰਾਜਾ ਦਾਨ ਕੀਤਾ ਕਰਦਾ ਸੀ ਕਿ ਜੋ ਕੋਈ ਵੀ ਮੂੰਹੋਂ ਜੋ ਕੁਝ ਮੰਗਦਾ ਸੀ ਉਹੋ ਹੀ ਦਾਨ ਦਿੰਦਾ ਸੀ ਤੇ ਉਸ ਦੇ 99 ਜੱਗਾਂ ਦੇ ਕੀਤੇ ਦਾਨ ਨਾਲ ਪੰਡਿਤਾਂ ਤੇ ਬ੍ਰਾਹਮਣਾਂ ਨੇ ਦਾਨ ਲੈ ਲੈ ਕੇ ਆਪਣੇ ਘਰ ਭਰ ਲਏ ਹਨ ਤੇ ਹੁਣ ਉਨ੍ਹਾਂ ਦੀ ਇੱਛਾ ਹੀ ਨਹੀਂ ਸੀ ਰਹੀ ਕਿ ਕੁਝ ਹੋਰ ਮੰਗਣ, ਪਰ ਜੱਗ ਵਿਚ ਦਾਨ ਕਰਨਾ ਜ਼ਰੂਰੀ ਸੀ। ਇਸ ਲਈ ਫਿਰ ਵੀ ਕੋਈ ਟਾਵਾਂ-ਟਾਵਾਂ ਬ੍ਰਾਹਮਣ ਆ ਜਾਂਦਾ ਸੀ, ਤੇ ਬਲ ਰਾਜੇ ਨੂੰ ਇਹ ਚਿਤ-ਚੇਤਾ ਵੀ ਨਹੀਂ ਸੀ ਕਿ ਮੈਨੂੰ ਵੀ ਕੋਈ ਛਲਣ ਵਾਲਾ ਆ ਜਾਵੇਗਾ। ਸੋ ਠੀਕ ਜਿਸ ਵੇਲੇ ਇਹ ਜੱਗ ਕਰਨ ਵਿਚ ਲੱਗਾ ਹੋਇਆ ਸੀ ਤਾਂ ਵਿਸ਼ਨੂੰ ਭਗਵਾਨ ਬਾਵਨ ਦਾ (ਨਿੱਕਾ ਜਿਹਾ ਸਰੂਪ) ਰੂਪ ਧਾਰ ਕੇ ਬਲ ਦੇ ਬੂਹੇ ਅੱਗੇ ਆ ਗਏ।

ਭਾਈ ਗੁਰਦਾਸ ਜੀ ਦਸਦੇ ਹਨ-

*ਬਲਿ ਰਾਜਾ ਘਰਿ ਆਪਣੈ ਅੰਦਰਿ ਬੈਠਾ ਜਗਿ ਕਰਾਵੈ॥*
*ਬਾਵਨ ਰੂਪੀ ਆਇਆ ਚਾਰਿ ਵੇਦ ਮੁਖਿ ਪਾਠ ਸੁਣਾਵੈ॥*
*ਰਾਜੇ ਅੰਦਰਿ ਸਦਿਆ ਮੰਗੁ ਸੁਆਮੀ ਜੋ ਤੁਧੁ ਭਾਵੈ॥*
*ਅਛਲੁ ਛਲਣਿ ਤੁਧੁ ਆਇਆ ਸੁਕ੍ਰ ਪਰੋਹਿਤੁ ਕਹਿ ਸਮਝਾਵੈ॥*

ਕਰੌ ਅਢਾਈ ਧਰਤਿ ਮੰਗਿ ਪਿਛਹੁ ਦੇ ਤ੍ਰਿਹੁ ਲੋਅ ਨ ਮਾਵੈ॥
ਦੁਇ ਕਰਵਾਂ ਕਰਿ ਤਿੰਨ ਲੋਅ ਬਲਿ ਰਾਜਾ ਲੈ ਮਗਰੁ ਮਿਣਾਵੈ॥
ਬਲਿ ਛਲਿ ਆਪੁ ਛਲਾਇਅਨੁ ਹੋਇ ਦਇਆਲੁ ਮਿਲੈ ਗਲਿ ਲਾਵੈ॥
ਦਿਤਾ ਰਾਜੁ ਪਤਾਲ ਦਾ ਹੋਇ ਅਧੀਨੁ ਭਗਤਿ ਜਸੁ ਗਾਵੈ॥
ਹੋਇ ਦਰਵਾਨ ਮਹਾਂ ਸੁਖੁ ਪਾਵੈ॥ ੩॥

ਨਿਕੇ ਜਿਹੇ ਬਾਲਕ ਸਰੂਪ, ਬਾਵਨ ਨੇ ਜਦ ਸਾਰੇ ਵੇਦ ਮੂੰਹ-ਜ਼ਬਾਨੀ ਸੁਣਾਏ ਤੇ ਬਲ ਨੂੰ ਸ਼ੁਭ ਅਸੀਸਾਂ ਦਿੱਤੀਆਂ ਤਾਂ ਬਲ ਨੇ ਪ੍ਰਸੰਨ ਹੋ ਕੇ ਉਸ ਨੂੰ ਅੰਦਰ ਬੁਲਾਇਆ ਤੇ ਕਿਹਾ, 'ਹੇ ਬ੍ਰਾਹਮਣ ਦੇਵਤਾ! ਮੰਗੋ, ਕੀ ਚਾਹੁੰਦੇ ਹੋ?'

ਬਾਵਨ ਨੇ ਰਾਜੇ ਬਲ ਦੇ ਪਹਿਲੇ ਕਥਨ ਨੂੰ ਧਿਆਨ ਵਿਚ ਨਾ ਲਿਆ ਕੇ ਹੋਰ ਵੇਦ ਮੰਤਰ ਉਚਾਰੇ, ਤਾਂ ਬਲ ਨੇ ਫਿਰ ਕਿਹਾ, 'ਹੇ ਬ੍ਰਾਹਮਣ ਦੇਵਤਾ!' ਕੁਝ ਮੰਗ ਲਵੋ, ਜੋ ਵੀ ਯਾਚਨਾ ਕਰੋਗੇ, ਮੈਂ ਆਪ ਜੀ ਦੀ ਪੂਰੀ ਕਰਾਂਗਾ।'

ਹੁਣ ਬ੍ਰਾਹਮਣ ਬਾਵਨ ਨੇ ਰਾਜੇ ਬਲ ਵੱਲ ਦੇਖਿਆ ਤੇ ਮੁਸਕਰਾ ਕੇ ਕਿਹਾ, 'ਰਾਜਨ! ਆਪ ਦਾ ਪ੍ਰਤਾਪ ਦੂਣਾ ਹੋਵੇ ਮੈਂ ਬਹੁਤਾ ਕੁਝ ਨਹੀਂ ਚਾਹੁੰਦਾ, ਕੇਵਲ ਤੁਹਾਡੇ ਦੁਆਰੇ ਤੇ ਢਾਈ ਕਰਮਾਂ ਜ਼ਮੀਨ ਚਾਹੁੰਦਾ ਹਾਂ, ਜਿਥੇ ਬੈਠ ਕੇ ਆਪ ਦਾ ਜਸ ਕਰਦਾ ਰਹਾਂ। ਹੋਰ ਮੇਰੀ ਕੋਈ ਇਛਾ ਨਹੀਂ।'

ਬਲ ਇਹ ਮੰਗ ਸੁਣ ਕੇ ਹੈਰਾਨ ਹੋ ਗਿਆ। ਇੰਨੀ ਨਿੱਕੀ ਜਿਹੀ ਮੰਗ ਮੇਰੇ ਵਰਗੇ ਚੱਕਰਵਰਤੀ ਰਾਜੇ ਕੋਲੋਂ ਕੀਤੀ ਹੈ, ਇਹ ਕੀ ਗੱਲ ਹੈ। ਇਹ ਨਿਕੇ ਜਿਹੇ ਸਰੀਰ ਵਾਲਾ ਢਾਈ ਕਰਮਾਂ ਨਾਲ ਕਿੰਨੀ ਕੁ ਧਰਤੀ ਮੱਲ ਲਇਗਾ? ਪਰ ਉਹ ਫਿਰ ਪੰਡਿਤ ਨੂੰ ਕਹਿਣ ਲੱਗਾ-

'ਪੰਡਿਤ, ਦੇਵਤਾ! ਤੂੰ ਇਹ ਕੀ ਨਿਕੀ ਜਿਹੀ ਮੰਗ ਮੰਗੀ ਹੈ, ਕੋਈ ਪਿੰਡ ਮੰਗਦੋਂ, ਕੋਈ ਰਾਜ ਭਾਗ ਮੰਗਦੋਂ, ਮੇਰੇ ਵਰਗੇ ਚੱਕਰਵਰਤੀ ਰਾਜੇ ਕੋਲੋਂ, ਇਹ ਕੀ ਨਿਗੂਣੀ ਜਿਹੀ ਗੱਲ ਦੀ ਤੂੰ ਮੰਗ ਕੀਤੀ ਹੈ।'

ਬਾਵਨ ਜੀ ਮੁਸਕਰਾ ਪਏ। ਆਖਣ ਲੱਗੇ, ਲੋੜ ਤੋਂ ਵਧੇਰੇ ਮੰਗਣਾ ਮੇਰੇ ਗੁਰੂ ਨੇ ਵਿਵਰਜਤ ਕੀਤਾ ਹੋਇਆ ਹੈ, ਮੇਰੇ ਗੁਰੂ ਨੇ ਮੈਨੂੰ ਤ੍ਰਿਸ਼ਨਾ ਤੋਂ ਰਹਿਤ

ਕਰ ਦਿੱਤਾ ਹੈ, ਇਸ ਲਈ ਮੈਂ ਵਾਧੂ ਕੁਝ ਨਹੀਂ ਮੰਗਦਾ। ਮੈਂ ਕਦੀ ਕਿਸੇ ਕੋਲੋਂ ਕੁਝ ਮੰਗਿਆ ਹੀ ਨਹੀਂ, ਆਪ ਦਾ ਜੱਸ ਸੁਣ ਕੇ ਆਇਆ ਹਾਂ, ਇਸ ਲਈ ਆਪ ਤੋਂ ਯੋਗ ਮੰਗ, ਮੰਗ ਲਈ ਹੈ, ਜੇ ਦਿਓ ਤਾਂ ਅਸੀਸ ਦਿਆਂਗਾ। ਤੁਹਾਡੇ ਦੁਆਰੇ ਤੇ ਬੈਠ ਕੇ ਸਦਾ ਲਈ ਤੁਹਾਡਾ ਜੱਸ ਹੀ ਕਥਨ ਕਰਦਾ ਰਹਾਂਗਾ।

ਬਾਵਨ ਦੀਆਂ ਇਹ ਗੱਲਾਂ ਸੁਣ ਕੇ ਬਲ ਰਾਜੇ ਦੇ ਗੁਰੂ ਸ਼ੁਕਰ ਪ੍ਰੋਹਤ ਨੂੰ ਸ਼ੱਕ ਪੈ ਗਿਆ। ਉਸ ਨੇ ਸੁਣਿਆ ਸੀ ਕਿ ਜੱਗ ਨੂੰ ਖੰਡਨ ਕਰਨ ਲਈ ਦੇਵਤਿਆਂ ਦਾ ਭੇਜਿਆ ਹੋਇਆ ਵਿਸ਼ਨੂੰ ਆਪ ਆਵੇਗਾ, ਸੋ ਸ਼ਾਇਦ ਉਹੋ ਹੀ ਇਹ ਵੇਸ ਧਾਰ ਕੇ ਤਾਂ ਨਹੀਂ ਆ ਗਿਆ। ਉਸ ਨੇ ਬਲ ਨੂੰ ਇਸ਼ਾਰੇ ਨਾਲ ਭੇਦ ਵਾਲੀ ਗੱਲ ਸਮਝਾਈ ਤੇ ਰੋਕ ਦਿੱਤਾ ਕਿ ਵੇਖੀਂ ਕਿਤੇ ਇਸ ਦੇ ਜਾਲ ਵਿਚ ਨਾ ਫਸ ਜਾਈਂ, ਇਹ ਵਿਸ਼ਨੂੰ ਵੇਸ ਧਾਰ ਕੇ ਆਇਆ ਮਲੂਮ ਹੁੰਦਾ ਹੈ। ਪਰ ਬਲ ਰਾਜਾ ਆਪਣੇ ਖਿਆਲਾਂ ਵਿਚ ਮਗਨ ਸੀ, ਉਸ ਦੇ ਸਾਹਮਣੇ ਜੱਗ ਦੇ ਸੰਪੂਰਨ ਕਰਨ ਤੇ ਬੂਹੇ ਤੇ ਆਏ ਸਵਾਲੀ ਨੂੰ ਖਾਲੀ ਨਾ ਮੋੜਨ ਦਾ ਪ੍ਰਣ ਸੀ। ਆਪਣੇ ਬਲ ਤੇ ਕੀਤੇ ਦਾਨ ਅਭਿਮਾਨ ਨੇ ਉਸ ਦੇ ਮਨ ਨੂੰ ਇਸ ਅੰਤਰੀਵ ਭੇਦ ਵੱਲ ਆਉਣ ਹੀ ਨਾ ਦਿੱਤਾ, ਉਸ ਨੇ ਸ਼ੁਕਰ ਗੁਰੂ ਦੇ ਕਹੇ ਦੀ ਪਰਵਾਹ ਨਾ ਕੀਤੀ ਤੇ ਦਾਨ ਦੇਣ ਲਈ ਤਿਆਰ ਹੋ ਗਿਆ। ਸਤਿਗੁਰ ਨਾਨਕ ਪਾਤਸ਼ਾਹ ਪ੍ਰਭਾਤੀ ਰਾਗ ਵਿਚ ਲਿਖਦੇ ਹਨ-

***ਕਰਉ ਅਢਾਈ ਧਰਤੀ ਮਾਂਗੀ ਬਾਵਨ ਰੂਪਿ ਬਹਾਨੈ॥***
***ਕਿਉ ਪਇਆਲਿ ਜਾਇ ਕਿਉ ਛਲੀਐ ਜੇ ਬਲਿ ਰੂਪੁ ਪਛਾਨੈ॥***

ਸੋ ਬਲ ਰਾਜਾ ਛਲਿਆ ਗਿਆ ਤੇ ਉਸ ਨੇ ਬਾਵਨ ਦੀ ਗੱਲ ਮੰਨ ਲਈ। ਉਸੇ ਵੇਲੇ ਜਲ ਲੈ ਕੇ ਬਾਵਨ ਨੇ ਜੋ ਮੰਗਿਆ ਸੀ, ਸੰਕਲਪ ਕਰ ਦਿੱਤਾ। ਬਾਵਨ ਦੇ ਚਰਨ ਧੁਆ ਕੇ ਰਾਜਾ ਰਾਣੀ ਦੋਹਾਂ ਨੇ ਚਰਨਾਮਿਤ ਪੀਤਾ।

ਹੁਣ ਜਦ ਸੰਕਲਪ ਕੀਤੀ ਧਰਤੀ ਦੇਣ ਦਾ ਸਮਾਂ ਆਇਆ ਤਾਂ ਬਾਵਨ ਰੂਪ ਵਿਸ਼ਨੂੰ ਭਗਵਾਨ ਪ੍ਰਤੱਖ ਹੋ ਗਏ। ਉਨ੍ਹਾਂ ਨੇ ਆਪਣੀ ਦੇਹੀ, ਲੱਤਾਂ, ਬਾਹਾਂ ਤੇ ਹੋਰ ਸਰੀਰ ਨੂੰ ਏਡਾ ਵੱਡਾ ਕਰ ਲਿਆ ਕਿ ਸਿਰ ਅਕਾਸ਼ ਨੂੰ ਜਾ ਲੱਗਾ, ਲੱਕ ਧਰਤੀ ਤੇ ਅਕਾਸ਼ ਦੇ ਮਧ ਤਕ ਉੱਚਾ ਹੋ ਗਿਆ। ਪਰ ਹੁਣ

ਬਲ ਕੀ ਕਰ ਸਕਦਾ ਸੀ? ਉਹ ਦਾਨ ਦੇਣਾ ਸੰਕਲਪ ਕਰ ਚੁੱਕਾ ਸੀ, ਚੁਪ-ਚਾਪ ਸਭ ਕੁਝ ਵੇਖਣ ਲੱਗ ਪਿਆ। ਭਗਵਾਨ ਨੇ ਇਉਂ ਵੱਡਾ ਸਾਰਾ ਆਕਾਰ ਬਣਾ ਕੇ ਸਾਰੀ ਧਰਤੀ ਨੂੰ ਦੋ ਕਦਮਾਂ ਵਿਚ ਹੀ ਮਿਣ ਲਿਆ ਤੇ ਬਾਕੀ ਅੱਧਾ ਕਦਮ ਰਹਿ ਗਿਆ, ਉਹ ਹੁਣ ਬਲ ਕਿਥੋਂ ਦੇਵੇ ? ਬੜੀ ਕੁੜਿੱਕੀ ਵਿਚ ਫਸ ਗਿਆ। ਹੁਣ ਉਹਨੂੰ ਆਪਣੇ ਗੁਰੂ ਦੇ ਕਹੇ ਬਚਨ ਯਾਦ ਆਏ। ਪਰ ਹੁਣ ਕੀ ਬਣ ਸਕਦਾ ਸੀ, ਜਦ ਕਿ ਵਕਤ ਬੀਤ ਚੁੱਕਾ ਸੀ ਤੇ ਬਚਨ ਹੋ ਚੁੱਕਾ ਸੀ। ਬਾਵਨ ਨੇ ਕਿਹਾ, "ਰਾਜਨ! ਬਾਕੀ ਹੁਣ ਅੱਧੀ ਕਰਮ ਧਰਤੀ ਦਿਓ, ਨਹੀਂ ਤੇ ਆਪਣਾ ਦਾਨ ਵਾਪਸ ਲੈ ਲਵੋ।"

ਰਾਜਾ ਸੋਚੀਂ ਪੈ ਗਿਆ। ਦਾਨ ਵਾਪਸ ਲਿਆਂ ਵੀ ਜੱਗ ਖੰਡਨ ਹੁੰਦਾ ਸੀ ਤੇ ਨਾ ਦਿੱਤਿਆਂ ਵੀ ਖੰਡਨ ਸੀ, ਸੋ ਹੁਣ ਕਰੇ ਤੇ ਕੀ ਕਰੇ, ਪਰ ਫਿਰ ਵੀ ਧਰਮੀ ਸੀ, ਭਗਤ ਪ੍ਰਹਿਲਾਦ ਦਾ ਪੋਤਰਾ ਸੀ, ਸ਼ੁਭ ਮਤ ਨੇ ਪਲਟਾ ਖਾਧਾ, ਹੰਕਾਰ ਕਾਫੂਰ ਹੋ ਗਿਆ। ਆਖਣ ਲੱਗਾ, ਭਗਵਾਨ ਧਰਤੀ ਤਾਂ ਆਪ ਨੇ ਦੋ ਕਦਮਾਂ ਵਿਚ ਹੀ ਮਿਣ ਲਈ ਹੈ, ਹੋਰ ਧਰਤੀ ਹੈ ਹੀ ਕੋਈ ਨਹੀਂ, ਇਸ ਲਈ ਅੱਧਾ ਕਦਮ ਧਰਤੀ ਦੀ ਥਾਂ ਮੈਂ ਆਪਣਾ ਸਰੀਰ ਆਪ ਦੇ ਪੇਸ਼ ਕਰਦਾ ਹਾਂ, ਅੱਧਾ ਕਦਮ ਇਸ ਨੂੰ ਮਿਣ ਲਵੋ, ਇਸ ਨੂੰ ਜੋ ਮਰਜ਼ੀ ਹੈ ਕਰ ਲਵੋ।

ਰਾਜੇ ਦੀ ਨਿਰ-ਹੰਕਾਰਤਾ ਵੇਖ ਕੇ ਬਾਵਨ ਭਗਵਾਨ ਖੁਸ਼ ਹੋ ਗਏ, ਆਖਣ ਲੱਗੇ, ਚੰਗਾ ਫਿਰ, ਛੇਤੀ ਕਰ, ਧਰਤੀ ਤੇ ਲੇਟ ਜਾ, ਅਸੀਂ ਤੇਰਾ ਸਰੀਰ ਹੀ ਮਿਣ ਲਈਏ।

ਰਾਜਾ ਲੇਟ ਗਿਆ। ਬਾਵਨ ਨੇ ਆਪਣਾ ਪੈਰ ਜਦ ਬਲ ਦੇ ਸਰੀਰ ਤੇ ਰਖਿਆ ਤਾਂ ਬਲ ਨੇ ਘੁੱਟ ਕੇ ਚਰਨ ਫੜ ਲਿਆ। ਬਾਵਨ ਨੇ ਆਪਣਾ ਭਾਰ ਪਾ ਕੇ ਰਾਜਾ ਬਲ ਨੂੰ ਪਾਤਾਲ ਵਿਚ ਧੱਕ ਦਿੱਤਾ ਤੇ ਕਿਹਾ, 'ਚੰਗਾ ਫੇਰ ਇਥੋਂ ਜਾਹ, ਅਸੀਂ ਹੁਣ ਤੈਨੂੰ ਪਾਤਾਲ ਦਾ ਰਾਜ ਦਿੰਦੇ ਹਾਂ।'

ਭਗਵਾਨ ਨੇ ਭਾਰ ਪਾ ਕੇ ਰਾਜਾ ਬਲ ਨੂੰ ਪਾਤਾਲ ਵਿਚ ਧੱਕ ਤਾਂ ਦਿੱਤਾ, ਪਰ ਹੁਣ ਉਸ ਨੇ ਭਗਵਾਨ ਦਾ ਪੈਰ ਛੱਡਣ ਤੋਂ ਇਨਕਾਰ ਕਰ ਦਿੱਤਾ ਤੇ

ਕਿਹਾ, "ਹੇ ਬਾਵਨ ਰੂਪ ਭਗਵਾਨ! ਤੇਰਾ ਵਾਇਦਾ ਹੈ ਕਿ ਮੈਂ ਤੇਰੇ ਦਰ ਤੇ ਬੈਠ ਕੇ ਤੇਰਾ ਜਾਪ ਕਰਾਂਗਾ, ਸੋ ਹੁਣ ਆਪਣਾ ਇਕਰਾਰ ਪੂਰਾ ਕਰੋ।"

ਛੱਲਣ ਆਏ ਵਿਸ਼ਨੂੰ ਜੀ ਵੀ ਆਪਣੇ ਕੀਤੇ ਬਚਨ ਕਰਕੇ ਇਉਂ ਆਪ ਵੀ ਛਲੇ ਗਏ। ਕੀਤਾ ਬਚਨ ਯਾਦ ਆ ਗਿਆ ਤੇ ਉਥੇ ਬੈਠਣਾ ਪੈ ਗਿਆ। ਇੰਦਰ ਤੇ ਸ਼ਿਵ ਜੀ ਅਤੇ ਬ੍ਰਹਮਾ ਜੀ ਮੌਕੇ ਤੇ ਪੁੱਜੇ। ਅਖੀਰ ਫੈਸਲਾ ਹੋਇਆ ਕਿ ਤਿੰਨੇ ਦੇਵਤੇ ਸਾਲ ਵਿਚ ਚਾਰ-ਚਾਰ ਮਹੀਨੇ ਬਲ ਰਾਜੇ ਦੇ ਦੁਆਰੇ ਤੇ ਪਹਿਰਾ ਦੇਣ ਤੇ ਆਪਣਾ ਬਚਨ ਪਾਲਣ। ਭਗਤ ਨਾਮਦੇਵ ਜੀ ਲਿਖਦੇ ਹਨ:-

*ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ ॥*

*(ਮਾਰੂ ਨਾਮਦੇਵ ਜੀ)*



# ਰਾਜਾ ਭਗਤ ਅੰਬਰੀਕ

ਭਾਈ ਗੁਰਦਾਸ ਜੀ ਭਗਤਾਂ ਦੇ ਜੀਵਨ ਲਿਖਦੇ ਹੋਏ ਭਗਤ ਰਾਜਾ ਅੰਬਰੀਕ ਦਾ ਜੀਵਨ ਲਿਖਦੇ ਹਨ:-

*ਅੰਬਰੀਕ ਮੁਹਿ ਵਰਤੁ ਹੈ ਰਾਤਿ ਪਈ ਦੁਰਬਾਸਾ ਆਇਆ।*
*ਭੀੜਾ ਓਸੁ ਉਪਰਾਣਾ ਓਹੁ ਉਠਿ ਨ੍ਹਾਵਣਿ ਨਦੀ ਸਿਧਾਇਆ।*
*ਚਰਣੋਦਕੁ ਲੈ ਪੋਖਿਆ ਓਹੁ ਸਰਾਪੁ ਦੇਣ ਨੋ ਆਇਆ।*
*ਚਕ੍ਰ ਸੁਦਰਸਨੁ ਕਾਲ ਰੂਪ ਹੋਇ ਭੀਹਾਵਲੁ ਗਰਬੁ ਗਵਾਇਆ।*
*ਬਾਮ੍ਹਣ ਭੰਨਾ ਜੀਉ ਲੈ ਰਖਿ ਨ ਹੰਘਨਿ ਦੇਵ ਸਬਾਇਆ।*
*ਇੰਦ੍ਰ ਲੋਕੁ ਸਿਵ ਲੋਕੁ ਤਜਿ ਬ੍ਰਹਮ ਲੋਕੁ ਬੈਕੁੰਠ ਤਜਾਇਆ।*
*ਦੇਵਤਿਆਂ ਭਗਵਾਨੁ ਸਣੁ ਸਿਖਿ ਦੇਇ ਸਭਨਾਂ ਸਮਝਾਇਆ।*
*ਆਇ ਪਇਆ ਸਰਣਾਗਤੀ ਮਾਰੀਦਾ ਅੰਬਰੀਕ ਛੁਡਾਇਆ।*
*ਭਗਤਿ ਵਛਲੁ ਜਗਿ ਬਿਰਦੁ ਸਦਾਇਆ॥ ੪॥*

ਦੱਸਦੇ ਹਨ ਕਿ ਅੰਬਰੀਕ ਰਾਜਾ ਬਹੁਤ ਪ੍ਰਤਾਪੀ ਤੇ ਬੜਾ ਵੱਡਾ ਭਗਤ ਹੋਇਆ ਹੈ। ਇਹ ਰਾਜਾ ਨਿਭਾਗ ਦਾ ਪੁੱਤਰ ਸੀ। ਇਹ ਭਾਵੇਂ ਚੱਕਰਵਰਤੀ ਰਾਜੇ ਸਨ ਤੇ ਸੱਤਾਂ ਦੀਪਾਂ ਤੇ ਇਹਨਾਂ ਦਾ ਰਾਜ ਸੀ, ਪਰ ਨਿਰੇ ਹੀ ਰਾਜਾ ਜਨਕ ਦੇ ਅਵਤਾਰ ਸਨ, ਇਨ੍ਹਾਂ ਵਿਚ ਰਤਾ ਵੀ ਮਾਇਆ ਦਾ ਮੋਹ ਨਹੀਂ ਸੀ। ਉਂਝ ਸਭ ਪਦਾਰਥਾਂ ਦੇ ਮਾਲਕ ਸਨ, ਪਰ ਮਾਇਆ ਨੂੰ ਆਪਣੇ ਜੀਆਂ ਦਾ ਅਧਾਰ ਨਹੀਂ ਸਮਝਦੇ ਸਨ। ਉਹ ਆਪਣੇ ਕਲਿਆਣ ਦੀ ਇੱਛਾ ਰਖਦੇ ਸਨ, ਇਸੇ ਲਈ ਅੰਬਰੀਕ ਜੀ ਭਾਰੇ ਸੂਰਬੀਰ ਸਨ। ਗਰੀਬਾਂ, ਨਿਆਸਰਿਆਂ ਤੇ ਗਊ ਗਰੀਬ ਦੀ ਪਾਲਣਾ ਕਰਨ ਵਾਲੇ ਤੇ ਪਰਜਾ ਨੂੰ ਆਪਣੀ ਸੰਤਾਨ ਸਮਾਨ ਸਮਝਣ ਵਾਲੇ ਸਨ। ਉਹ ਜੀਵਨ ਨੂੰ ਨਾਸਵੰਤ ਤੇ ਪਦਾਰਥਾਂ ਨੂੰ ਨਾ ਰਹਿਣ ਵਾਲੀ ਵਸਤੂ ਸਮਝਦੇ ਹੋਏ ਉਸ ਦੇ ਮਾਨ ਅਭਿਮਾਨ ਤੋਂ ਬਿਲਕੁਲ ਹੀ

ਨਿਰਲੇਪ ਸਨ। ਮਾਇਆ ਦੀ ਲੇਸ ਮਾਤਰ ਵੀ ਉਹਨਾਂ ਵਿਚ ਲੇਪਤਾ ਨਹੀਂ। ਉਹਨਾਂ ਦਾ ਮਨ ਕੇਵਲ ਪ੍ਰਭੂ ਭਗਵਾਨ ਦੇ ਚਰਨਾਂ ਨਾਲ ਜੁੜਿਆ ਰਹਿੰਦਾ ਸੀ, ਪ੍ਰਭੂ-ਗੁਣ ਗਾਉਣ ਦੇ ਸੁਭਾਗ ਅਵਸਰ ਨੂੰ ਗਵਾਉਣਾ ਪਾਪ ਸਮਝਦੇ ਸਨ ਤੇ ਇਸ ਦੇ ਨਾਲ ਹੀ ਹੱਥੀਂ ਸੇਵਾ ਕਰਕੇ ਬੜੇ ਪ੍ਰਸੰਨ ਹੁੰਦੇ ਸਨ। ਆਏ ਗਏ ਸਾਧੂਆਂ ਦੀ ਸੰਗਤ ਤੇ ਸੇਵਾ ਕਰਕੇ ਮਹਾਂ ਪ੍ਰਸੰਨ ਹੁੰਦੇ ਸਨ ਤੇ ਇਹੀ ਉਹਨਾਂ ਦੀ ਨਿੱਤ ਕ੍ਰਿਆ ਸੀ। ਆਪ ਧਾਰਮਿਕ ਪੁਰਖਾਂ ਦੀ ਬੜੀ ਇਜ਼ਤ ਤੇ ਸਨਮਾਨ ਕਰਦੇ ਸਨ।

ਇਥੇ ਹੀ ਬੱਸ ਨਹੀਂ, ਰਾਜਾ ਭਗਤ ਅੰਬਰੀਕ ਨੇ ਸੁਰਸਤੀ ਨਦੀ (ਤ੍ਰਿਬੇਣੀ) ਦੇ ਕੰਢੇ ਤੇ ਅਨੇਕਾਂ ਹੀ ਅਸਮੇਧ ਜੱਗ ਕੀਤੇ ਤੇ ਬੇਅੰਤ ਪੁੰਨ ਦਾਨ ਕੀਤਾ। ਗੌਤਮ ਰਿਖੀ ਤੇ ਵਿਸ਼ਵਾਮਿੱਤ੍ਰ ਵਰਗੇ ਆਪਣੇ ਸਮੇਂ ਦੇ ਸਭ ਤੋਂ ਵੱਡੇ ਰਿਖੀਆਂ, ਮਹਾਤਮਾਂ ਦੀ ਰਾਜਾ ਅੰਬਰੀਕ ਨੇ ਭਾਰੀ ਸੇਵਾ ਕੀਤੀ ਤੇ ਜੱਗ ਉਨ੍ਹਾਂ ਦੇ ਰਾਹੀਂ ਕਰਵਾਏ। ਏਹੀ ਕਾਰਨ ਸੀ ਕਿ ਪਰਜਾ ਵੀ ਉਸ ਸਮੇਂ ਦੀ ਸੱਤਵਾਦੀ ਸੀ, ਝੂਠ ਨਿੰਦਾ ਤੇ ਖੋਹਾ-ਖੋਹੀ ਤੋਂ ਆਮ ਲੋਕ ਪ੍ਰਹੇਜ ਕਰਦੇ ਸਨ ਤੇ ਦੁਨੀਆਂ ਦਾ ਜੀਵਨ ਸ਼ਾਂਤ ਤੇ ਅਨੰਦਮਈ ਸੀ। ਸੋ ਅਜਿਹੇ ਗੁਣਾਂ ਦਾ ਮਾਲਕ ਰਾਜੇ ਅੰਬਰੀਕ ਦੀ ਭਗਤੀ ਤੇ ਭਗਵਾਨ ਐਸੇ ਰੀਝ ਗਏ ਸਨ ਕਿ ਉਹਨਾਂ ਨੇ ਆਪਣੇ ਅਜਿਹੇ ਭਗਤ ਰਾਜੇ ਦੀ ਰੱਖਿਆ ਲਈ ਆਪਣਾ ਸੁਦਰਸ਼ਨ ਚੱਕਰ ਉਸ ਦੇ ਘਰ ਭੇਜ ਦਿੱਤਾ ਹੋਇਆ ਸੀ, ਜੋ ਹਰ ਸਮੇਂ ਉਸ ਦੇ ਘਰ ਦੇ ਨੇੜੇ ਫਿਰਦਾ ਰਹਿੰਦਾ ਸੀ। ਇਸ ਭੇਦ ਦਾ ਸਿਰਫ ਰਾਜਾ ਅੰਬਰੀਕ ਨੂੰ ਹੀ ਪਤਾ ਸੀ ਤੇ ਉਹ ਪ੍ਰਭੂ ਭਗਵਾਨ ਦੀ ਕਿਰਪਾ ਦੇ ਸਗੋਂ ਰਿਣੀ ਹੋ ਕੇ ਹੋਰ ਵਧੇਰੇ ਭਗਤੀ ਵਿਚ ਲੱਗ ਪਏ ਸਨ। ਵਰਤ, ਜੱਗ ਹੋਰ ਧਾਰਮਿਕ ਰੀਤਾਂ ਵਿਚ ਆਪਣਾ ਸਾਰਾ ਸਮਾਂ ਬਤੀਤ ਕਰਦੇ ਸਨ।

ਦੱਸਦੇ ਹਨ ਕਿ ਰਾਜਾ ਅੰਬਰੀਕ ਇਕਾਦਸ਼ੀ ਦਾ ਵਰਤ ਰੱਖਿਆ ਕਰਦੇ ਸਨ ਤੇ ਉਨ੍ਹਾਂ ਦੀ ਇਹ ਗੱਲ ਆਮ ਮਸ਼ਹੂਰ ਸੀ ਕਿ ਆਪ ਵਰਤ ਤੋੜਨ ਤੋਂ ਪਹਿਲਾਂ ਹੋਰ ਆਤਿਥਾਂ, ਸਾਧੂਆਂ ਤੇ ਮਹਾਂਪੁਰਸ਼ਾਂ ਨੂੰ ਜੋ ਉਹਨਾਂ ਦੇ ਪਾਸ ਹੋਣ, ਪਹਿਲੇ ਉਹਨਾਂ ਨੂੰ ਭੋਜਨ ਛਕਾਇਆ ਕਰਦੇ ਸਨ। ਗਊਆਂ

ਸਮਾਨ ਸਮੇਤ ਤੇ ਸੋਨੇ ਚਾਂਦੀ ਦੀਆਂ ਝੂਲਾਂ ਸਮੇਤ ਦਾਨ ਕਰਿਆ ਕਰਦੇ ਸਨ। ਉਸ ਸਮੇਂ ਦੁਰਬਾਸ਼ਾ ਰਿਖੀ ਜੀ ਵੀ ਬੜੇ ਮਸ਼ਹੂਰ ਸਨ, ਪਰ ਆਪਣੀ ਤਮੋਂ (ਕਰੋਧ) ਬਿਰਤੀ ਕਰਕੇ ਉਹ ਦੁਨੀਆਂ ਤੋਂ ਦੂਰ ਰਹਿੰਦੇ ਸਨ। ਦੁਨੀਆਂ ਵਾਲੇ ਵੀ ਉਹਨਾਂ ਦੀ ਇਸ ਬਿਰਤੀ ਤੋਂ ਬੜੇ ਡਰਦੇ ਸਨ ਤੇ ਭੈ ਖਾਂਦੇ ਸਨ ਕਿ ਰਿਖੀ ਜੀ ਗੁੱਸੇ ਹੋ ਕੇ ਕਿਤੇ ਕੋਈ ਸਰਾਪ ਹੀ ਨਾ ਦੇ ਦੇਣ, ਇਸ ਕਾਰਨ ਕਰਕੇ ਰਾਜੇ ਮਹਾਰਾਜੇ ਵੀ ਆਪ ਦੇ ਹੁਕਮ ਦੀ ਅਵੱਗਿਆ ਤੋਂ ਡਰਦੇ ਸਨ ਤੇ ਉਹਨਾਂ ਨੂੰ ਘੱਟ ਹੀ ਆਪਣੇ ਘਰਾਂ ਵਿਚ ਸੱਦਦੇ ਸਨ।

ਸੋ ਠੀਕ ਇਹੋ ਜੇਹੀ ਬਿਰਤੀ ਵਾਲੇ ਦੁਰਬਾਸ਼ਾ ਰਿਖੀ ਜੀ ਇਕ ਵਾਰੀ ਇਕਾਦਸ਼ੀ ਵਾਲੇ ਦਿਨ, ਜਦ ਕਿ ਰਾਜਾ ਅੰਬਰੀਕ ਨੇ ਵਰਤ ਰਖਿਆ ਹੋਇਆ ਸੀ, ਉਹਨਾਂ ਦੇ ਘਰ ਆ ਗਏ। ਭਗਤ ਰਾਜਾ ਅੰਬਰੀਕ ਨੇ ਉਹਨਾਂ ਦਾ ਬੜਾ ਸਨਮਾਨ ਕੀਤਾ, ਅਗਲਵਾਂਢੀ ਹੋ ਕੇ ਉਨ੍ਹਾਂ ਨੂੰ ਅੰਦਰ ਲਿਆਂਦਾ ਤੇ ਚਰਨ ਧੋ ਕੇ ਆਦਰ ਨਾਲ ਬਿਠਾਇਆ। ਰਿਖੀ ਜੀ ਕੁਝ ਚਿਰ ਬੈਠ ਕੇ, ਜਮਨਾ ਤੇ ਇਸ਼ਨਾਨ ਕਰਨ ਲਈ ਚਲੇ ਗਏ ਤੇ 'ਹੁਣੇ ਆਉਂਦਾ ਹਾਂ' ਰਾਜੇ ਅੰਬਰੀਕ ਨੂੰ ਕਹਿ ਗਏ। ਉਸ ਵੇਲੇ ਸੰਧਿਆ ਦਾ ਸਮਾਂ ਹੋ ਗਿਆ ਸੀ ਤੇ ਦੁਆਦਸ਼ੀ ਲੱਗਣ ਵਾਲੀ ਸੀ, ਪਰ ਦੁਆਦਸ਼ੀ ਦਾ ਪੱਖ ਵੀ ਕੇਵਲ ਦੋ ਘੜੀਆਂ ਸੀ, ਉਸ ਤੋਂ ਮਗਰੋਂ ਤਰੌਦਸ਼ੀ ਸ਼ੁਰੂ ਹੋ ਜਾਣੀ ਸੀ। ਅੰਬਰੀਕ ਜੀ ਨੇ ਖਿਆਲ ਕੀਤਾ ਕਿ ਰਿਖੀ ਜੀ ਹੁਣੇ ਆ ਜਾਣਗੇ, ਪਰ ਦੁਰਬਾਸ਼ਾ ਜੀ ਦੁਆਦਸ਼ੀ ਦੀ ਇਕ ਘੜੀ ਬਤੀਤ ਹੋ ਜਾਣ ਤਕ ਵੀ ਨਾ ਆਏ। ਇਸ ਲਈ ਅੰਬਰੀਕ ਜੀ ਨੂੰ ਫਿਕਰ ਪੈ ਗਿਆ ਕਿ ਜੇ ਵਰਤ ਖੋਲ੍ਹਦੇ ਹਾਂ, ਤਾਂ ਦੁਰਬਾਸ਼ਾ ਜੀ ਨੂੰ ਭੋਜਨ ਛਕਾਏ ਬਿਨਾਂ ਮੇਰਾ ਨੇਮ ਭੰਗ ਹੁੰਦਾ ਹੈ, ਪਰ ਜੇ ਨਹੀਂ ਖੋਲ੍ਹਦੇ ਤਾਂ ਤਰੌਦਸ਼ੀ ਲੰਘ ਜਾਣ ਤੇ ਫੇਰ ਮੇਰਾ ਵਰਤ ਰਖਿਆ ਨਿਸ਼ਫਲ ਚਲਾ ਜਾਇਗਾ, ਤੇ ਨੇਮ ਭੰਗ ਹੋ ਜਾਇਗਾ, ਇਸ ਲਈ ਕੀਤਾ ਜਾਏ ਤੇ ਕੀ ਨਾ ਕੀਤਾ ਜਾਏ। ਕੁਝ ਚਿਰ ਵਿਚਾਰ ਵਿਚ ਪੈਣ ਮਗਰੋਂ ਅੰਬਰੀਕ ਜੀ ਨੇ ਠਾਕਰਾਂ ਦਾ ਚਰਨਾਮ੍ਰਿਤ ਲੈ ਕੇ ਪੀਤਾ ਤੇ ਇਉਂ ਅੰਮ੍ਰਿਤ ਨਾਲ ਆਪਣਾ ਵਰਤ ਤਾਂ ਖੋਲ੍ਹ ਲਿਆ, ਪਰ ਭੋਜਨ ਨਾ ਛਕਿਆ ਕਿ ਰਿਖੀ ਦੁਰਬਾਸ਼ਾ ਜੀ ਨੂੰ ਭੋਜਨ ਛਕਾ ਕੇ ਫਿਰ ਛਕਾਂਗਾ। ਉਧਰ ਦੁਰਬਾਸ਼ਾ ਜੀ

ਵੀ ਸੋਚਦੇ ਸਨ ਤੇ ਇਸ ਗੱਲ ਦਾ ਅੰਤਰਾ ਲੈਣ ਦੀਆਂ ਵਿਚਾਰਾਂ ਕਰ ਰਹੇ ਸਨ ਕਿ ਅੰਬਰੀਕ ਕੀ ਕਰਦਾ ਹੈ। ਤਲ-ਮਿਜ਼ਾਜ ਹੋਣ ਕਰਕੇ ਹੀ ਉਨ੍ਹਾਂ ਨਾਲ ਵਾਸਤਾ ਪਾ ਕੇ ਅੱਗੇ ਹੀ ਕੋਈ ਖੁਸ਼ ਨਹੀਂ ਸੀ, ਪਰ ਹੁਣ ਇਸ ਵੇਲੇ ਤਾਂ ਰਾਜਾ ਅੰਬਰੀਕ ਉਨ੍ਹਾਂ ਦੀਆਂ ਵਿਚਾਰਾਂ ਵਿਚ ਫਸਿਆ ਹੋਇਆ ਸੀ। ਉਹ ਸੋਚ ਰਹੇ ਸਨ ਕਿ ਜੇ ਵਰਤ ਨਾ ਖੋਲ੍ਹੇਗਾ, ਤਾਂ ਵੀ ਬੇਨੇਮਾ ਹੋਣ ਕਰਕੇ ਅਸੀਂ ਉਸ ਦਾ ਭੋਜਨ ਨਹੀਂ ਛਕਾਂਗੇ ਤੇ ਜੇ ਵਰਤ ਖੋਲ੍ਹ ਲਵੇਗਾ, ਤਾਂ ਅਸੀਂ ਫੇਰ ਉਸ ਤੇ ਨਾਰਾਜ਼ਗੀ ਹੀ ਪ੍ਰਗਟ ਕਰਾਂਗੇ, ਸੋ ਇਉਂ ਦੁਰਬਾਸ਼ਾ ਜੀ ਸੋਚਦੇ-ਸੋਚਦੇ ਰਾਜਾ ਅੰਬਰੀਕ ਦੇ ਮਹਿਲਾਂ ਵੱਲ ਹੌਲੀ-ਹੌਲੀ ਇਸ਼ਨਾਨ ਕਰਨ ਮਗਰੋਂ ਤੁਰੇ ਆ ਰਹੇ ਸਨ। ਉਹ ਰਿਖੀ ਵੀ ਸਨ ਤੇ ਤੱਤ-ਵੇਤਾ ਵੀ ਸਨ, ਪਰ ਤਮੋ-ਗੁਣ ਦੇ ਅਵਤਾਰ ਸਨ, ਇਸ ਲਈ ਇਹ ਵਿਚਾਰਾਂ ਕਰਦੇ-ਕਰਦੇ ਵੀ ਉਹ ਆਪੇ ਤੋਂ ਬਾਹਰ ਹੋ ਰਹੇ ਸਨ।

ਜਦ ਦੁਰਬਾਸ਼ਾ ਜੀ ਰਾਜਾ ਅੰਬਰੀਕ ਦੇ ਮਹਿਲਾਂ ਦੇ ਨੇੜੇ ਪੁੱਜੇ ਤਾਂ ਦਰਬਾਨ ਨੇ ਅੰਦਰ ਖਬਰ ਦਿੱਤੀ ਕਿ ਮਹਾਰਾਜਾ ਧੀਰਾਜ! ਦੁਰਬਾਸ਼ਾ ਰਿਖੀ ਜੀ ਆ ਗਏ ਹਨ। ਰਾਜਾ ਅੰਬਰੀਕ ਜੀ, ਅਗੋਂ ਲੈਣ ਆਏ। ਬੜੇ ਸਤਿਕਾਰ ਨਾਲ ਅੰਦਰ ਲਿਆਂਦਾ ਤੇ ਬਿਠਾਇਆ। ਬੈਠਣ ਮਗਰੋਂ ਦੁਰਬਾਸ਼ਾ ਜੀ ਪੁੱਛਣ ਲੱਗੇ:-

"ਰਾਜਨ! ਹੁਣ ਤਾਂ ਤਰੋਦਸ਼ੀ ਲੱਗ ਗਈ, ਵਰਤ ਖੋਲ੍ਹਿਆ ਹੈ ਕਿ ਨਹੀਂ।" ਭਗਤ ਰਾਜਾ ਅੰਬਰੀਕ ਜੀ ਅਜੇ ਚੁੱਪ ਹੀ ਸਨ ਕਿ ਦੁਰਬਾਸ਼ਾ ਜੀ ਫਿਰ ਬੋਲੇ-'ਖੋਲ੍ਹ ਲਿਆ ਹੋਵੇਗਾ ?'

ਰਾਜਾ ਅੰਬਰੀਕ ਨੇ ਅਜੇ ਜਵਾਬ ਫਿਰ ਵੀ ਨਹੀਂ ਸੀ ਦਿੱਤਾ ਕਿ ਦੁਰਬਾਸ਼ਾ ਜੀ ਉਠ ਕੇ ਖੜੇ ਹੋ ਗਏ। ਕਹਿਣ ਲੱਗੇ "ਸਾਡਾ ਕੀ ਸਤਿਕਾਰ ਕੀਤਾ ਹੈ ਤੂੰ, ਜੋ ਸਾਡੇ ਆਉਣ ਤੋਂ ਪਹਿਲਾਂ ਹੀ ਵਰਤ ਖੋਲ੍ਹ ਲਿਆ ਹੈ, ਭੋਜਨ ਆਪ ਛੱਕ ਲਿਆ ਹੈ, ਕੀ ਅਸੀਂ ਹੁਣ ਤੇਰਾ ਝੂਠਾ ਭੋਜਨ ਖਾਈਏ ?"

"ਨਹੀਂ ਮੈਂ ਭੋਜਨ ਨਹੀਂ ਛੱਕਿਆ।" ਭਗਤ ਰਾਜਾ ਅੰਬਰੀਕ ਨੇ ਕਿਹਾ।

ਇਸ ਵੇਲੇ ਦੁਰਬਾਸ਼ਾ ਜੀ ਨੂੰ ਗੁੱਸੇ ਨਾਲ ਇਕ ਰੰਗ ਆ ਰਿਹਾ ਸੀ ਤੇ ਇਕ ਜਾ ਰਿਹਾ ਸੀ। ਭਗਤ ਅੰਬਰੀਕ ਦਾ ਉੱਤਰ ਸੁਣ ਕੇ ਕਹਿਣ ਲੱਗੇ, 'ਜੇ ਵਰਤ ਨਹੀਂ ਖੋਲ੍ਹਿਆ ਤਦ ਵੀ ਤਾਂ ਤੂੰ ਬੇਨੇਮਾ, ਬੇਧਰਮਾਂ ਤੇ ਸ਼ਾਸ਼ਤਰਾਂ ਦੇ ਉਲਟ ਰੀਤੀ ਵਾਲਾ ਹੋ ਗਿਆ ਹੈਂ, ਫਿਰ ਵੀ ਅਸੀਂ ਤੇਰੇ ਵਰਗੇ ਬੇਨੇਮੇ ਦਾ ਭੋਜਨ ਕਿਵੇਂ ਛੱਕ ਸਕਦੇ ਹਾਂ।'

"ਪਰ ਮੈਂ ਵਰਤ ਭੀ ਰਿਖੀ ਜੀ ਖੋਲ੍ਹ ਲਿਆ ਹੈ, ਬੇਨੇਮਗੀ ਨਹੀਂ ਹੋਣ ਦਿੱਤੀ।"

"ਕਿਵੇਂ?" ਦੁਰਬਾਸ਼ਾ ਜੀ ਨੇ ਗੁੱਸੇ ਨਾਲ ਕਿਹਾ।

"ਠਾਕਰਾਂ ਦੇ ਚਰਨਾਮ੍ਰਿਤ ਨਾਲ। ਉਸ ਦੇ ਨਾਲ ਵਰਤ ਦਾ ਖੋਲ੍ਹਣਾ ਕਰ ਲਿਆ ਹੈ, ਪਰ ਭੋਜਨ ਨਹੀਂ ਛੱਕਿਆ ਭੋਜਨ ਆਪ ਜੀ ਨੂੰ ਛਕਾ ਕੇ ਹੀ ਛਕਾਂਗਾ।" ਭਗਤ ਰਾਜਾ ਅੰਬਰੀਕ ਨੇ ਬੜੇ ਠਰ੍ਹਮੇ ਨਾਲ ਉੱਤਰ ਦਿੱਤਾ ਤੇ ਰੰਚਕ-ਮਾਤ੍ਰ ਵੀ ਡਰ ਜਾਂ ਰਿਖੀ ਜੀ ਦੇ ਅਪਮਾਨ ਭਰੇ ਸ਼ਬਦਾਂ ਦਾ ਕੋਈ ਖ਼ਿਆਲ ਨਾ ਕੀਤਾ।

ਪਰ ਰਿਖੀ ਦੁਰਬਾਸ਼ਾ ਜੀ ਭੜਕ ਪਏ। ਤਮੋ ਗੁਣ ਉਹਨਾਂ ਉਤੇ ਸਵਾਰ ਹੋ ਕੇ ਨੱਚ ਪਿਆ। ਉਠੇ ਤੇ ਦਬਾ-ਦਬ ਸਿਰ ਦੀਆਂ ਲਿਟਾਂ ਨੂੰ ਪਟਕਣ ਲੱਗ ਪਏ ਤੇ ਕਹਿਣ ਲੱਗੇ, "ਐਵੇਂ ਦੁਨੀਆਂ ਤੇਰਾ ਜੱਸ ਕਰਦੀ ਹੈ ਕਿ ਤੂੰ ਬੜਾ ਧਰਮੀ ਰਾਜਾ ਹੈਂ। ਪਰ ਤੂੰ ਬੜਾ ਬੇਧਰਮਾ ਹੈਂ। ਬੂਹੇ ਤੇ ਆਏ ਅਤਿਥੀ ਨੂੰ ਤੂੰ ਉਡੀਕਿਆ ਵੀ ਨਹੀਂ ਤੇ ਆਪਣੇ ਆਪ ਨੂੰ ਹੀ ਸਭ ਕੁਝ ਸਮਝ ਲਿਆ ਹੈ। ਲੈ ਮੇਰੇ ਕ੍ਰੋਧ ਦੀ ਅਗਨੀ ਤੈਨੂੰ ਹੁਣੇ ਭਸਮ ਕਰਕੇ ਰੱਖ ਦੇਵੇਗੀ।"

ਏਨਾ ਕਹਿਣ ਦੀ ਦੇਰ ਸੀ ਕਿ ਸੱਚ-ਮੁਚ ਅਗਨੀ ਦੀ ਲਾਟ ਬੜੇ ਪ੍ਰਚੰਡ ਤੇ ਵਿਕਰਾਲ ਰੂਪ ਵਿਚ ਪ੍ਰਗਟ ਹੋ ਗਈ। ਰਾਜਾ ਅੰਬਰੀਕ ਡੋਲਿਆ ਨਹੀਂ, ਪਿੱਛੇ ਨਹੀਂ ਦੌੜਿਆ, ਸਗੋਂ ਉਥੇ ਹੀ ਖੜੋਤਾ ਪ੍ਰਭੂ ਦੇ ਸਨਮੁਖ ਹੋ ਗਿਆ ਕਿ ਹੇ ਪ੍ਰਭੂ! ਤੇਰਾ ਇਹ ਰਿਖੀ ਕਿੰਨੀ ਤਲਖੀ ਵਿਚ ਆ ਗਿਆ ਹੈ।

ਅਸੀਂ ਪਿੱਛੇ ਦੱਸ ਆਏ ਹਾਂ ਕਿ ਭਗਤ ਰਾਜਾ ਅੰਬਰੀਕ ਦੇ ਬੂਹੇ ਤੇ

ਭਗਵਾਨ ਦਾ ਸੁਦਰਸ਼ਨ ਚੱਕਰ ਉਸ ਦੀ ਰਾਖੀ ਲਈ ਹਰ ਵੇਲੇ ਮੌਜੂਦ ਰਹਿੰਦਾ ਸੀ, ਸੋ ਪ੍ਰਭੂ ਦਾ ਧਿਆਨ ਤੇ ਸਿਮਰਨ ਦੀ ਹੀ ਢਿੱਲ ਸੀ ਕਿ ਝੱਟ-ਪੱਟ ਹੀ ਉਹ ਸੁਦਰਸ਼ਨ ਚੱਕਰ ਆ ਪੁੱਜਾ ਤੇ ਉਸ ਨੇ ਆਉਂਦਿਆਂ ਹੀ ਦੁਰਬਾਸ਼ਾ ਜੀ ਵਲੋਂ ਭੇਜੀ ਅਗਨੀ ਦੀ ਲਾਟ ਠੰਢੀ ਕਰਕੇ ਰੱਖ ਦਿੱਤੀ ਤੇ ਫਿਰ ਉਹ ਸੁਦਰਸ਼ਨ ਚੱਕਰ ਦੁਰਬਾਸ਼ਾ ਜੀ ਵੱਲ ਹੋਇਆ। ਫਿਰ ਦੁਰਬਾਸ਼ਾ ਜੀ ਨੂੰ ਸਮਝ ਆਈ ਕਿ ਉਹ ਕਿੰਨੀ ਗਲਤੀ ਕਰ ਬੈਠੇ ਹਨ, ਸੋ ਉਹ ਆਪਣੇ ਤਪੋ ਬਲ ਦੇ ਸਹਾਰੇ ਹਵਾ ਰੂਪ ਹੋ ਕੇ ਵੱਡੇ-ਵੱਡੇ ਦੇਵਤਿਆਂ ਕੋਲ ਸਹਾਇਤਾ ਦੀ ਪੁਕਾਰ ਕਰਨ ਲਈ ਜਾ ਪੁੱਜੇ। ਪਰ ਨਾ ਬ੍ਰਹਮਾ ਜੀ ਨੇ, ਨਾ ਵਿਸ਼ਨੂੰ ਜੀ ਨੇ ਤੇ ਨਾ ਸ਼ਿਵਜੀ ਨੇ ਉਹਨਾ ਦੀ ਕੋਈ ਸਹਾਇਤਾ ਕੀਤੀ, ਸਗੋਂ ਕਿਹਾ ਕਿ ਤੁਸਾਂ ਭਗਤ ਤੇ ਭਗਤੀ ਦਾ ਅਪਮਾਨ ਕੀਤਾ ਹੈ, ਪ੍ਰਭੂ ਦੇ ਸਭ ਤੋਂ ਵੱਡੇ ਬਖਸ਼ੇ ਗੁਣ-ਧੀਰਜ ਤੇ ਸ਼ਾਂਤੀ ਨੂੰ ਉੱਕਾ ਹੀ ਵਿਸਾਰ ਦਿੱਤਾ ਹੈ, ਇਸ ਲਈ ਜਾਓ ਰਾਜਾ ਅੰਬਰੀਕ ਭਗਤ ਦੀ ਸ਼ਰਨ ਲਵੋ, ਜੇ ਬਚਣਾ ਚਾਹੁੰਦੇ ਹੋ। ਉਹੀ ਤੁਹਾਨੂੰ ਬਚਾਉਣ ਦੇ ਸਮਰਥ ਹੈ, ਅਸੀਂ ਨਹੀਂ।

ਕਹਿੰਦੇ ਹਨ ਕਿ 'ਮਰਦਾ ਕੀ ਨਹੀਂ ਕਰਦਾ' ਵਾਲੀ ਗੱਲ ਹੋਈ। ਵੱਡੇ ਤੇ ਰਿਖੀਪਨ ਦੇ ਹੰਕਾਰ ਨਾਲ ਮੱਤੇ ਹੋਏ ਦੁਰਬਾਸ਼ਾ ਰਿਖੀ ਦਾ ਹੰਕਾਰ ਕਾਫ਼ੂਰ ਹੋ ਗਿਆ, ਉਸ ਨੇ ਆਪਣੀ ਖੈਰ ਇਸੇ ਵਿਚ ਸਮਝੀ ਕਿ ਅੰਬਰੀਕ ਜੀ ਦੀ ਚਰਨੀਂ ਜਾ ਲੱਗੇ। ਸੋ ਵਾਪਸ ਮੁੜੇ ਤੇ ਭਗਤ ਰਾਜਾ ਅੰਬਰੀਕ ਜੀ ਦੇ ਚਰਨੀਂ ਆ ਢੱਠੇ ਤੇ ਕਹਿਣ ਲੱਗੇ, ਮੈਨੂੰ ਖਿਮਾਂ ਕਰੋ, ਮੈਨੂੰ ਸੁਦਰਸ਼ਨ ਚੱਕਰ ਤੋਂ ਬਚਾਓ।

ਭਗਤ ਈਰਖਾਵਾਦੀ ਨਹੀਂ ਹੁੰਦੇ, ਉਹ ਕਿਸੇ ਦਾ ਵੈਰ-ਵਿਰੋਧ ਨਹੀਂ ਚਿਤਾਰਦੇ, ਉਹ ਠਰੰਮੇ ਤੇ ਧੀਰਜ ਦੀ ਬਦਲੌਤ ਹੀ ਭਗਤੀ ਦੀ ਉੱਚੀ ਮੰਜ਼ਿਲ ਤੇ ਚੜ੍ਹੇ ਹੁੰਦੇ ਹਨ, ਸੋ ਝਟ ਹੀ ਭਗਤ ਅੰਬਰੀਕ ਜੀ ਦੁਰਬਾਸ਼ਾ ਜੀ ਤੇ ਦਿਆਲੂ ਹੋ ਗਏ ਤੇ ਪ੍ਰਭੂ ਭਗਵਾਨ ਅੱਗੇ ਬੇਨਤੀ ਕੀਤੀਓ ਕਿ 'ਹੇ ਪ੍ਰਭੂ! ਰਿਖੀ ਜੀ ਨੂੰ ਪ੍ਰਾਣ ਦਾਨ ਦਿਓ, ਇਹ ਫਿਰ ਵੀ ਮਹਾਤਮਾ ਹਨ, ਮਹਾਂਪੁਰਸ਼ ਹਨ, ਇਹਨਾਂ ਨੂੰ ਖਿਮਾਂ ਕਰ ਦਿਉ।

ਇਹ ਬੇਨਤੀ ਕਰਕੇ ਅੰਬਰੀਕ ਜੀ ਨੇ ਸੁਦਰਸ਼ਨ ਚੱਕਰ ਤੋਂ ਦੁਰਬਾਸ਼ਾ ਜੀ ਦੀ ਖਲਾਸੀ ਕਰਾਈ। ਫਿਰ ਬੜੇ ਪਿਆਰ ਨਾਲ ਉਹਨਾਂ ਨੂੰ ਭੋਜਨ ਛਕਾਇਆ ਤੇ ਬੜੇ ਸਤਿਕਾਰ ਨਾਲ ਵਿਦਾ ਕੀਤਾ।



# ਰਾਜਾ ਜਨਕ

ਭਗਤੁ ਵਡਾ ਰਾਜਾ ਜਨਕ ਹੈ ਗੁਰਮੁਖਿ ਮਾਇਆ ਵਿਚਿ ਉਦਾਸੀ॥
ਦੇਵ ਲੋਕ ਨੋ ਚਲਿਆ ਗਣ ਗੰਧਰਬੁ ਸਭਾ ਸੁਖਵਾਸੀ॥
ਜਮਪੁਰਿ ਗਇਆ ਪੁਕਾਰ ਸੁਣਿ ਵਿਲਲਾਵਨਿ ਜੀਅ ਨਰਕ ਨਿਵਾਸੀ॥
ਧਰਮ ਰਾਇ ਨੋ ਆਖਿਓਨੁ ਸਭਨਾ ਦੀ ਕਰਿ ਬੰਦ ਖਲਾਸੀ॥
ਕਰੇ ਬੇਨਤੀ ਧਰਮਰਾਇ ਹਉ ਸੇਵਕੁ ਠਾਕੁਰੁ ਅਬਿਨਾਸੀ॥
ਗਹਿਣੇ ਧਰਿਓਨੁ ਇਕੁ ਨਾਉ ਪਾਪਾ ਨਾਲਿ ਕਰੈ ਨਿਰਜਾਸੀ॥
ਪਾਸੰਗਿ ਪਾਪੁ ਨ ਪੁਜਨੀ ਗੁਰਮੁਖਿ ਨਾਉ ਅਤੁਲ ਨ ਤੁਲਾਸੀ॥
ਨਰਕਹੁ ਛੁਟੇ ਜੀਅ ਜੰਤ ਕਈ ਗਲਹੁੰ ਸਿਲਕ ਜਮ ਫਾਸੀ॥
ਮੁਕਤਿ ਜੁਗਤਿ ਨਾਵੈ ਦੀ ਦਾਸੀ॥ ੫॥

ਰਾਜ ਪਾ ਕੇ ਫਿਰ ਮਨ ਨੀਵਾਂ ਰੱਖਣਾ, ਸਿਮਰਨ ਨੂੰ ਜੀਵਨ ਦਾ ਆਸਰਾ ਸਮਝਣਾ, ਮਾਇਆ ਤੇ ਕੰਚਨ ਨੂੰ ਮਿੱਟੀ ਸਮਾਨ ਜਾਨਣਾ, ਇਹ ਭਗਤਾਂ ਦੀ ਵਡੀ ਨਿਸ਼ਾਨੀ ਹੈ। ਐਸਾ ਜੀਵਨ ਹੀ ਜਨਕ ਰਾਜਾ ਜੀ ਦਾ ਹੋਇਆ ਹੈ, ਜਿਸ ਨੂੰ ਭਾਈ ਗੁਰਦਾਸ ਜੀ ਨੇ ਗੁਰਮੁਖ ਸ਼ਬਦ ਨਾਲ ਯਾਦ ਕੀਤਾ ਹੈ। ਗੁਰੂ ਦੇ ਸਨਮੁਖ ਤੇ ਗੁਰੂ ਦੇ ਹੁਕਮ ਅਨੁਸਾਰ ਜੀਵਨ ਨੂੰ ਢਾਲ ਦੇਣ ਵਾਲਾ ਹੀ ਗੁਰਮੁਖ ਕਿਹਾ ਜਾਂਦਾ ਹੈ। ਪਰ ਅਜੇਹੇ ਰਾਜਾ ਜਨਕ ਦਾ ਗੁਰੂ ਕਿਹੋ ਜਿਹਾ ਸੀ, ਇਹ ਵੀ ਇਕ ਬੜੀ ਵਚਿੱਤਰ ਜਿਹੀ ਕਥਾ ਹੈ।

ਦੱਸਦੇ ਹਨ ਕਿ ਰਾਜਾ ਜਨਕ ਨੂੰ ਜਦ ਗੁਰੂ ਬਣਾਉਣ ਦੀ ਇੱਛਾ ਪੈਦਾ ਹੋਈ। ਤਾਂ ਆਪ ਨੇ ਇਹ ਸ਼ਰਤ ਰੱਖੀ ਕਿ ਮੈਂ ਉਸ ਨੂੰ ਗੁਰੂ ਬਣਾਵਾਂਗਾ, ਜੋ ਅੱਖ ਦੇ ਫੋਰ ਵਿਚ ਜਾਂ ਘੋੜੇ ਤੇ ਸਵਾਰ ਹੋਣ ਜਿੰਨੇ ਚਿਰ ਵਿਚ, ਮੈਨੂੰ ਮੁੰਕਮਲ ਗਿਆਨ ਬਖਸ਼ ਦੇਵੇ। ਐਸੇ ਗੁਰੂ ਨੂੰ ਜੋ ਉਹ ਕਹਿਣਗੇ ਉਤਨੀ ਹੀ ਭੇਟਾ ਦੇਵਾਂਗਾ, ਰਾਜ ਤਕ ਵੀ ਅਰਪਣ ਕਰ ਦਿਆਂਗਾ। ਇਸ ਕੰਮ ਲਈ ਰਾਜਾ

ਜਨਕ ਨੇ ਆਪਣੇ ਸ਼ਹਿਰ ਦੇ ਬਾਹਰ ਇਕ ਥੜ੍ਹਾ ਬਣਵਾਇਆ ਤੇ ਹੁਕਮ ਦਿੱਤਾ ਕਿ ਇਸ ਉਤੇ ਉਹੀ ਬੈਠੇ ਜਿਸ ਨੇ ਮੈਨੂੰ ਗਿਆਨ ਬਖਸ਼ਣਾ ਹੋਵੇ।

ਉਸ ਵਕਤ (ਤਰੇਤੇ ਵਿਚ) ਮਹਾਂਪੁਰਸ਼ਾਂ ਤੇ ਰਿਖੀ ਤਪੱਸਿਆ ਕਰਨ ਵਾਲੇ ਬਥੇਰੇ ਸਨ, ਪਰ ਇਸ ਕੰਮ ਲਈ ਕਿ ਅੱਖ ਦੇ ਫੋਰ ਵਿਚ ਉਸ ਨੂੰ ਕੋਈ ਗਿਆਨ ਬਖਸ਼ ਦੇਵੇ, ਕੋਈ ਵੀ ਤਿਆਰ ਨਹੀਂ ਸੀ ਹੁੰਦਾ, ਕਿਉਂਕਿ ਅਜਿਹੀ ਗਰੰਟੀ ਕੌਣ ਦੇ ਸਕਦਾ ਹੈ। ਮਨੁੱਖ ਦਾ ਮਨ ਢੁੱਚਰੀ ਹੈ, ਇਸ ਨੂੰ ਸਮਝਾਉਣਾ ਤੇ ਫਿਰ ਇਕ ਦਮ ਸਮਝਾ ਦੇਣਾ, ਖਾਲਾ ਜੀ ਦਾ ਵਾੜਾ ਤਾਂ ਨਹੀਂ। ਸੋ ਕਈ ਚਿਰ ਇਉਂ ਹੀ ਲੰਘ ਗਿਆ।

ਅਖੀਰ ਆਪ ਨੇ ਇਸ ਕੰਮ ਲਈ ਰਿਖੀਆਂ ਤੇ ਮੁਨੀਆਂ ਦਾ ਇਕ ਵੱਡਾ ਭਾਰਾ ਇਕੱਠ ਕਰਕੇ ਉਸ ਵਿਚ ਇਹ ਮੰਗ ਕਰਨ ਦਾ ਪ੍ਰੋਗਰਾਮ ਬਣਾਇਆ ਕਿ ਕੋਈ ਮੇਰਾ ਗੁਰੂ ਬਣੇ ਜੋ ਮੈਨੂੰ ਗਿਆਨ ਬਖਸ਼ੇ। ਕਿਉਂਕਿ ਗੁਰੂ-ਹੀਣ ਹੋਣਾ ਮਨੁੱਖੀ ਜੀਵਨ ਦੀ ਸਭ ਤੋਂ ਵੱਡੀ ਲਾਹਨਤ ਹੈ। ਦਿਨ ਮੁਕੱਰਰ ਕਰਕੇ ਸੱਦੇ ਪੱਤਰ ਭੇਜੇ ਗਏ ਤੇ ਬਹੁਤ ਸਾਰੇ ਮਸ਼ਹੂਰ ਰਿਖੀਆਂ ਮੁਨੀਆਂ ਨੂੰ ਆਦਮੀ ਭੇਜ ਕੇ ਸੱਦੇ ਦਿਤੇ ਗਏ। ਸੋ ਇਉਂ ਇਸ ਖਾਸ ਇਕੱਠ ਦੀ ਤਿਆਰੀ ਕੀਤੀ ਗਈ।

ਨੀਯਤ ਦਿਨ ਤੇ ਭਾਰਾ ਇਕੱਠ ਹੋਇਆ। ਰਾਜਾ ਜਨਕ ਨੇ ਆਪਣੇ ਬਨਣ ਵਾਲੇ ਗੁਰੂ ਲਈ ਖਾਸ ਸਿੰਘਾਸਨ ਬਣਾਇਆ, ਜੋ ਬੜਾ ਕੀਮਤੀ ਸੀ। ਜਦ ਸਭਾ ਲਗ ਗਈ, ਸਭ ਮੁਨੀ ਜਨ ਤੇ ਰਿਖੀ ਆਦਿਕਾਂ ਨੂੰ ਸਤਿਕਾਰ ਤੇ ਆਦਰ ਨਾਲ ਬਿਠਾ ਦਿੱਤਾ ਗਿਆ, ਤਾਂ ਰਾਜਾ ਜਨਕ ਨੇ ਉਠ ਕੇ ਆਪਣੇ ਮਨ ਦੀ ਅਭਿਲਾਖਾ ਪ੍ਰਗਟ ਕੀਤੀ ਤੇ ਕਿਹਾ, 'ਮੈਨੂੰ ਗੁਰੂ ਵਾਲਾ ਬਨਣ ਦੀ ਇੱਛਾ ਹੈ ਤੇ ਮੈਂ ਗੁਰੂ ਅਜਿਹਾ ਚਾਹੁੰਦਾ ਹਾਂ ਜੋ ਮੈਨੂੰ ਅੱਖ ਦੇ ਫੋਰ ਵਿਚ ਗਿਆਨ ਕਰਾ ਦੇਵੇ।'

'ਅੱਖ ਦੇ ਫੋਰ' ਵਾਲੀ ਸ਼ਰਤ ਬੜੀ ਸਖਤ ਸੀ, ਇਸ ਲਈ ਕੋਈ ਵੀ ਨਿੱਤਰ ਨਾ ਸਕਿਆ। ਤਦ ਰਾਜੇ ਨੇ ਕਿਹਾ ਕਿ 'ਇਤਨੇ ਰਿਖੀਆਂ, ਮੁਨੀਆਂ

ਤੇ ਮਹਾਤਮਾਂ ਦੀ ਭਰੀ ਸਭ ਵਿਚੋਂ ਕੋਈ ਵੀ ਏਨੀ ਸਮਰੱਥਾ ਨਹੀਂ ਰਖਦਾ ਕਿ ਉਹ ਮੇਰਾ ਗੁਰੂ ਬਣ ਕੇ ਮੈਨੂੰ ਗਿਆਨ ਬਖਸ਼ੇ, ਕੀ ਅਜਿਹੀ ਸਮਰਥਾ ਤੋਂ ਬਿਨਾਂ ਹੀ ਤੁਸੀਂ ਏਨੇ-ਏਨੇ ਮਹਾਤਮਾਂ ਤੇ ਮਹਾਂਪੁਰਖ ਬਣੇ ਫਿਰਦੇ ਹੋ?'

ਦੱਸਦੇ ਹਨ ਕਿ ਉਸ ਸਭ ਵਿਚ ਇਕ ਵਿੰਗੇ-ਤੜਿੰਗੇ ਜਿਹੇ ਸਰੀਰ ਅਤੇ ਮੁੜੀਆਂ ਤੇ ਵਿੰਗੀਆਂ ਟੇਢੀਆਂ ਲੱਤਾਂ ਬਾਹਾਂ ਵਾਲੇ ਇਕ ਮੁਨੀ ਜੀ ਵੀ ਆਏ ਹੋਏ ਸਨ, ਸਰੀਰ ਉਹਨਾਂ ਦਾ ਭਾਵੇਂ ਕੈਸਾ ਸੀ, ਪਰ ਭਜਨੀਕ ਬੜੇ ਸਨ, ਬੜੀ ਦੂਰ-ਦ੍ਰਿਸ਼ਟੀ ਰੱਖਣ ਵਾਲੇ ਸਨ। ਰਾਜਾ ਜਨਕ ਦੀ ਇਹ ਤਾਹਨੇ-ਭਰੀ ਮੰਗ ਸੁਣ ਕੇ ਉਹਨਾਂ ਦੇ ਮਨ ਵਿਚ ਤਰੰਗ ਉਠਿਆ ਤੇ ਉਹ ਹੌਲੀ-ਹੌਲੀ ਚਲ ਕੇ, ਉਸ ਸਿੰਘਾਸਨ ਤੇ ਆ ਬੈਠੇ, ਜੋ ਰਾਜਾ ਜਨਕ ਨੇ ਖਾਸ ਤੌਰ ਤੇ ਬਣਨ ਵਾਲੇ ਗੁਰੂ ਜੀ ਲਈ ਬਣਾਇਆ ਸੀ। ਵਿੰਗੇ-ਚਿਬੇ ਤੇ ਵਿੰਗੇ-ਤੜਿੰਗੇ ਮੂੰਹ ਵਾਲੇ ਨੂੰ ਜਦ ਸਭ ਨੇ ਰਾਜਾ ਜਨਕ ਵੱਲੋਂ ਬਣਾਏ ਸਿੰਘਾਸਨ ਤੇ ਬੈਠਦਿਆਂ ਵੇਖਿਆ ਤਾਂ ਸਾਰੇ ਕਈ ਜ਼ਾਹਰਾ ਤੇ ਕਈ ਮਨ ਵਿਚ ਹੀ ਹੱਸ ਪਏ। ਮਾਮਲਾ ਬੜਾ ਗੰਭੀਰ ਸੀ, ਇਸ ਲਈ ਕੋਈ ਖੁਲ੍ਹ ਕੇ ਨਾ ਹੱਸ ਸਕਿਆ।

ਰਾਜਾ ਜਨਕ ਨੇ ਜਦ ਇਹੋ ਜਿਹੀ ਸ਼ਕਲ ਵਾਲੇ ਨੂੰ, ਜਿਸ ਨੂੰ ਲੋਕੀਂ ਉਸ ਸਮੇਂ ਵਿੰਗਾ-ਤੜਿੰਗਾ ਹੋਣ ਕਰਕੇ 'ਅਸ਼ਟਾਵਕਰ' ਜੀ ਕਹਿ ਕੇ ਸੱਦਦੇ ਸਨ, ਕਹਿਣ ਲੱਗਾ, 'ਕੀ ਤੁਸੀਂ ਮੇਰੇ ਗੁਰੂ ਬਨਣ ਲਈ ਤਿਆਰ ਹੋ, ਮੈਨੂੰ ਅੱਖ ਦੇ ਫੋਰ ਵਿਚ ਗਿਆਨ ਬਖਸ਼ੋਗੇ?'

'ਹਾਂ।' ਅਸ਼ਟਾਵਕਰ ਜੀ ਨੇ ਕਿਹਾ, 'ਪਰ ਪਹਿਲੇ ਤੁਹਾਨੂੰ ਵੀ ਦੱਖਣਾ ਹਾਜ਼ਰ ਕਰਨੀ ਪਵੇਗੀ।'

''ਜੋ ਹੁਕਮ ਕਰੋ।'' ਰਾਜਾ ਜਨਕ ਨੇ ਕਿਹਾ।

''ਤੁਹਾਡੇ ਪਾਸ ਕੀ ਹੈ?''

'ਮੇਰੇ ਪਾਸ ਬੜਾ ਕੁਝ ਹੈ, ਰਾਜ ਭਾਗ; ਧਨ ਦੌਲਤ ਤੇ ਬੇਅੰਤ ਹਾਥੀਆਂ ਘੋੜਿਆਂ ਦਾ ਮਾਲਕ ਹਾਂ, ਹੁਕਮ ਕਰੋ, ਆਪ ਕੀ ਚਾਹੁੰਦੇ ਹੋ।'

''ਇਹ ਸਭ ਕੁਝ ਮੈਨੂੰ ਦਾਨ ਦੇ ਦੇਵੋ।'' ਅਸ਼ਟਾਵਕਰ ਜੀ ਨੇ ਕਿਹਾ।

"ਲੈ ਲੋ।" ਜਨਕ ਜੀ ਹੈਰਾਨ ਹੋਏ, ਪਰ ਘਬਰਾਏ ਨਹੀਂ।

"ਹੋਰ ਤੁਹਾਡੇ ਪਾਸ ਕੀ ਹੈ, ਤੇ ਕਿਵੇਂ ਗਿਆਨ ਪ੍ਰਾਪਤ ਕਰੋਗੇ?"

"ਹੋਰ ਮੇਰੇ ਪਾਸ ਮੇਰਾ ਸਰੀਰ, ਮੇਰੀ ਰਾਣੀ ਤੇ ਮੇਰੇ ਕਪੜੇ ਤੇ ਜ਼ੇਵਰ ਹਨ, ਕੋਈ ਨਹੀਂ, ਮੈਂ ਇਹ ਵੀ ਦੇਣ ਲਈ ਤਿਆਰ ਹਾਂ, ਪਰ ਮੈਨੂੰ ਗਿਆਨ ਘੋੜੇ ਦੀ ਰਿਕਾਬ ਤੇ ਪੈਰ ਰੱਖ ਕੇ, ਘੋੜੇ ਤੇ ਬੈਠਣ ਦੇ ਸਮੇਂ ਤਕ ਮਿਲ ਜਾਣਾ ਚਾਹੀਦਾ ਹੈ।"

"ਮਿਲ ਜਾਏਗਾ, ਪਰ ਰਾਣੀ ਨੂੰ ਪਰ੍ਹੇ ਕਰਕੇ ਘੋੜਾ ਮੰਗਵਾ ਲਉ, ਤੇ ਇਹ ਕਪੜੇ ਗਹਿਣੇ ਵੀ ਉਤਾਰ ਕੇ ਮੈਨੂੰ ਦੇ ਦਿਓ।"

ਵੇਖਣ ਵਾਲੇ ਹੈਰਾਨ ਸਨ ਕਿ ਇਹ ਅਸ਼ਟਾਵਕਰ ਕੀ ਕਰ ਰਿਹਾ ਹੈ। ਕਪੜੇ ਲੈ ਕੇ ਫਿਰ ਅਸ਼ਟਾਵਕਰ ਜੀ ਕਹਿਣ ਲਗੇ, "ਹੋਰ ਵੀ ਕੋਈ ਚੀਜ਼ ਤੁਹਾਡੇ ਪਾਸ ਹੈ?"

"ਹੋਰ ਤਾਂ ਇਹ ਸਰੀਰ ਹੀ ਹੈ, ਜਾਂ ਮੇਰੇ ਇੰਦਰੇ ਮਨ ਆਦਿਕ ਹਨ।"

"ਤੁਸੀਂ ਮੇਰੇ ਉਪਦੇਸ਼ ਨੂੰ ਮੇਰੇ ਸਰੀਰ ਕੋਲੋਂ ਲੈ ਰਹੇ ਹੋ ਜਾਂ ਮੇਰੇ ਮਨ ਕੋਲੋਂ? ਮੇਰੀ ਜਿਹਬਾ ਬੋਲਣ ਦੀ ਪਰੇਰਨਾ ਕਰਨ ਵਾਲਾ ਕੌਣ ਹੈ?"

ਰਾਜਾ ਜਨਕ ਦੇ ਪਾਸ ਘੋੜਾ ਖੜਾ ਸੀ, ਪਰ ਇਸ ਸਵਾਲ ਨੇ ਉਸ ਨੂੰ ਚੱਕਰ ਵਿਚ ਪਾ ਦਿੱਤਾ। ਅਖੀਰ ਸੋਚ-ਸੋਚ ਕੇ ਕਹਿਣ ਲੱਗਾ—"ਮਨੁੱਖ ਨੂੰ ਹਰ ਗੱਲ ਦੀ ਪਰੇਰਨਾ ਦੇਣ ਵਾਲਾ ਤਾਂ ਮਨ ਹੀ ਹੈ।"

"ਹੱਛਾ, ਫਿਰ ਘੋੜੇ ਦੀ ਰਿਕਾਬ ਵਿਚ ਪੈਰ ਰਖੋ।" ਅਸ਼ਟਾਵਕਰ ਨੇ ਕਿਹਾ।

ਰਾਜਾ ਜਨਕ ਨੇ ਘੋੜੇ ਦੀ ਰਿਕਾਬ ਵਿਚ ਪੈਰ ਰਖਿਆ ਤਾਂ ਅਸ਼ਟਾਵਕਰ ਜੀ ਕਹਿਣ ਲੱਗੇ, "ਰਾਜਨ! ਘੋੜੇ ਤੇ ਅਸਵਾਰ ਹੋ ਜਾਓ, ਪਰ ਘੋੜੇ ਤੇ ਅਸਵਾਰ ਹੋਣ ਤੋਂ ਪਹਿਲਾਂ ਆਪਣਾ ਮਨ ਮੇਰੇ ਹਵਾਲੇ ਕਰ ਦਿਓ। ਅੱਜ ਤੋਂ ਤੁਸੀਂ ਆਪਣੇ ਮਨ ਨੂੰ ਆਪਣੇ ਖਿਆਲਾਂ ਲਈ ਨਹੀਂ ਵਰਤ ਸਕਦੇ; ਨਾ ਕੋਈ ਖਿਆਲ ਚਿਤਵ ਸਕਦੇ ਹੋ, ਜੇ ਚਿਤਵੋਗੇ ਤਾਂ ਗੁਰੂ ਦੇ ਹੁਕਮ ਦੀ ਅਵੱਗਿਆ

ਕਰਨ ਦੇ ਭਾਗੀ ਹੋਵੋਗੇ।''

ਹੁਣ ਰਾਜਾ ਜਨਕ ਘੋੜੇ ਤੇ ਅਸਵਾਰ ਤਾਂ ਹੋ ਗਏ ਪਰ ਘੋੜੇ ਤੇ ਅਸਵਾਰ ਹੋਣ ਮਗਰੋਂ ਹੈਰਾਨ ਸਨ ਕਿ ਹੁਣ ਮੈਂ ਤਾਂ ਕੁਝ ਵੀ ਨਾ ਰਿਹਾ, ਕਿਸੇ ਖਿਆਲ ਦੇ ਚਿਤਵਣ ਦੀ ਭੁੱਲ ਕੀਤੀ ਤਾਂ ਉਂਜ ਪਾਪੀ ਬਣਦਾ ਹਾਂ ਤੇ ਜੇ ਮਨ ਕਰਕੇ ਕੁਝ ਕਰਦਾ ਹਾਂ ਤਾਂ ਉਸ ਵਿਚ ਗੁਰੂ ਦੇ ਹੁਕਮ ਦੀ ਪਾਲਣਾ ਕਰਨੀ ਮੇਰੇ ਲਈ ਜ਼ਰੂਰੀ ਹੈ। ਘੋੜੇ ਦੀ ਕੰਡ ਤੇ ਬੈਠੇ ਰਾਜਾ ਜਨਕ ਇਨ੍ਹਾਂ ਸੋਚਾਂ ਵਿਚ ਸਨ ਕਿ ਅਸ਼ਟਾਵਕਰ ਜੀ ਫਿਰ ਬੋਲੇ— "ਰਾਜਨ ! ਹੁਣ ਦਸੋ ਹੋਰ ਕੀ ਕੁਝ ਤੁਹਾਡੇ ਕੋਲ ਹੈ ?''

"ਗੁਰਦੇਵ! ਹੁਣ ਤਾਂ ਮੇਰੇ ਪਾਸ ਕੁਝ ਵੀ ਨਹੀਂ ਹੈ, ਪਿੰਗਲੇ ਦੇ ਸਮਾਨ ਹੋ ਗਿਆ ਹਾਂ।''

"ਬਸ ਇਹ ਮੇਰਾ ਗਿਆਨ ਹੈ, ਮਨੁੱਖ ਨੂੰ ਇਸੇ ਗਿਆਨ ਦੀ ਲੋੜ ਹੈ, ਕਿ ਉਸ ਦਾ ਇਸ ਜਗਤ ਵਿਚ ਕੁਝ ਵੀ ਨਹੀਂ ਹੈ, ਤੇ ਇਹ ਗਿਆਨ ਮਨ ਨੂੰ ਮਾਰ ਲੈਣ ਨਾਲ ਹੀ ਹੁੰਦਾ ਹੈ।'' ਅਸ਼ਟਾਵਕਰ ਜੀ ਨੇ ਕਿਹਾ।

ਰਾਜਾ ਜਨਕ ਨੇ ਉਸੇ ਵੇਲੇ ਘੋੜੇ ਤੋਂ ਉਤਰ ਕੇ ਆਪਣੇ ਗੁਰਦੇਵ ਦੇ ਚਰਨ ਪਕੜ ਲਏ ਤੇ ਇਸ ਤੁਕ ਦਾ ਉਸ ਨੂੰ ਪੂਰਾ ਗਿਆਨ ਹੋ ਗਿਆ—

*'ਮਨਿ ਜੀਤੈ ਜਗੁ ਜੀਤੁ॥'*

.......... .......... ..........

*"ਗੁਰਮੁਖਿ ਮਾਇਆ ਵਿਚਿ ਉਦਾਸੀ।"*

ਬੱਸ ਅਸ਼ਟਾਵਕਰ ਜੀ ਦੇ ਉਪਦੇਸ਼ ਨੇ ਰਾਜਾ ਜਨਕ ਨੂੰ ਵਿਦੇਹੀ ਬਣਾ ਦਿੱਤਾ। ਐਸੇ ਮਨ ਦੇ ਜੇਤੂ ਹੋ ਗਏ ਤੇ ਮਨ ਉਹਨਾਂ ਦੇ ਇਤਨਾ ਅਨੁਸਾਰ ਹੋ ਗਿਆ ਕਿ ਉਹਨਾਂ ਦੀ ਹਾਲਤ ਕਬੀਰ ਜੀ ਵਰਗੀ ਹੋ ਗਈ ਤੇ ਪ੍ਰਭੂ ਦੀ ਰਜ਼ਾ ਦੇ ਇਤਨੇ ਸ਼ਾਕਰ ਹੋ ਗਏ।

*'ਆਪੇ ਪਾਵਕੁ ਆਪੇ ਪਵਨਾ॥ ਜਾਰੈ ਖਸਮੁ ਤਾ ਰਾਖੈ ਕਵਨਾ॥'*

ਸੋ ਰਾਜਾ ਜਨਕ ਜੀ ਬਹੁਤ ਵੱਡੇ ਭਗਤ ਹੋਏ ਸਨ ਕਿ ਰਿਖੀਆਂ-

ਮੁਨੀਆਂ ਦੇ ਮਨ ਵਿਚ ਵੀ ਆਪ ਜੀ ਨੂੰ ਗੁਰੂ ਬਣਾ-ਬਣਾ ਕੇ ਉਪਦੇਸ਼ ਲੈਣ ਦੀ ਲਾਲਸਾ ਲਗ ਗਈ ਸੀ। ਆਪ ਇਤਨੇ ਸਰੀਰ ਦੇ ਵਿਦੇਹੀ ਹੋਏ ਹਨ ਕਿ ਇਕ ਪੈਰ ਅੱਗ ਵਿਚ ਤੇ ਇਸਤ੍ਰੀ ਦੀ ਗੋਦ ਵਿਚ ਰੱਖ ਕੇ ਅਡੋਲ ਚਿਤ ਬੈਠੇ ਰਹਿੰਦੇ ਸਨ, ਅੱਗ ਉਹਨਾਂ ਨੂੰ ਸਾੜਦੀ ਨਹੀਂ ਸੀ ਤੇ ਇਸਤ੍ਰੀ ਦੀ ਪ੍ਰੀਤੀ ਵਿਕਾਰ ਨਹੀਂ ਸੀ ਪੈਦਾ ਕਰਦੀ।

ਆਪ ਦੇ ਜੀਵਨ ਵਿਚ ਸੁਕਦੇਵ ਜੀ ਨੂੰ ਚੇਲਾ ਬਨਾਉਣ ਦੀ ਕਥਾ ਵੀ ਬੜੀ ਮਸ਼ਹੂਰ ਹੈ।

ਦੱਸਦੇ ਹਨ ਕਿ ਇਕ ਵਾਰੀ ਪਾਰਬਤੀ ਜੀ ਨੇ ਸ਼ਿਵਜੀ ਨੂੰ ਬੇਨਤੀ ਕੀਤੀ ਕਿ "ਮਹਾਰਾਜ ! ਤੁਸੀਂ ਤਾਂ ਅਮਰ ਹੋ, ਪਰ ਮੈਂ ਮਰਦੀ ਜੰਮਦੀ ਰਹਿੰਦੀ ਹਾਂ, ਮਰ ਕੇ ਫਿਰ ਭਗਤੀ ਕਰਦੀ ਹਾਂ ਤੇ ਆਪ ਦੀ ਪ੍ਰਾਪਤੀ ਕਰਦੀ ਹਾਂ, ਪਰ ਤੁਸੀਂ ਮੇਰੀ ਇਸ ਹਾਲਤ ਤੇ ਕਿਉਂ ਕਿਰਪਾ ਨਹੀਂ ਕਰਦੇ, ਕਿਉਂ ਨਹੀਂ ਮੈਨੂੰ ਵੀ ਅਮਰ ਕਰ ਲੈਂਦੇ ਤੇ ਮੈਨੂੰ ਸਦਾ ਲਈ ਆਪਣੇ ਪਾਸ ਰੱਖਦੇ।"

ਸ਼ਿਵ ਜੀ ਨੇ ਕਿਹਾ, "ਪਾਰਬਤੀ! ਅਮਰ ਹੋਣਾ ਬੜਾ ਮੁਸ਼ਕਲ ਹੈ, ਤੂੰ ਅਮਰ ਨਹੀਂ ਹੋ ਸਕਦੀ।"

"ਪਰ ਤੁਸੀਂ ਯਤਨ ਤਾਂ ਕਰੋ, ਮੈਨੂੰ ਕੋਈ ਐਸੀ ਸਿਖਿਆ ਦਿਓ, ਕੋਈ ਐਸੀ ਕਥਾ ਸੁਣਾਓ, ਜਿਸ ਨਾਲ ਮੈਂ ਅਮਰ ਹੋ ਜਾਵਾਂ।"

"ਚੰਗਾ, ਫਿਰ ਤੈਨੂੰ ਅਮਰ ਕਥਾ ਸੁਣਾਉਂਦਾ ਹਾਂ, ਜਿਸ ਨਾਲ ਤੂੰ ਅਮਰ ਹੋ ਜਾਵੇਂਗੀ, ਪਰ ਮਨ ਨੂੰ ਇਕਾਗਰ ਕਰਕੇ ਸੁਣਨੀ ਤੇਰਾ ਕੰਮ ਹੈ।"

ਪਾਰਬਤੀ ਤਿਆਰ ਹੋ ਗਈ, ਸ਼ਿਵਜੀ ਪਾਰਬਤੀ ਨੂੰ ਨਾਲ ਲੈ ਕੇ, ਕਸ਼ਮੀਰ ਦੀ ਵਾਦੀ ਸ੍ਰੀ ਨਗਰ ਤੋਂ ਉਤੇ ਚਲੇ ਗਏ, ਜਿਥੇ 'ਅਮਰ ਨਾਥ' ਦਾ ਮੰਦਰ ਹੈ, ਉਥੇ ਜਾ ਬੈਠੇ ਤੇ ਕਥਾ ਸ਼ੁਰੂ ਕਰ ਦਿੱਤੀ। ਪਾਰਬਤੀ 'ਹੂੰ' ਕਹਿ ਕੇ ਅੱਗੋਂ ਹੁੰਗਾਰਾ ਭਰਨ ਲੱਗੀ। ਪਰ ਹਰੀ ਦੀ ਕਥਾ ਸੁਣਨੀ ਕਿਹੜੀ ਸੌਖੀ ਹੈ, ਅਣਡਿੱਠੀਆਂ ਤੇ ਅਣਦੇਖੀਆਂ ਗੱਲਾਂ ਵਿਚ ਮਨੁੱਖ ਦਾ ਮਨ ਕਿਥੇ ਲੱਗਦਾ ਹੈ ? ਆਲਸ ਆ ਜਾਂਦਾ ਹੈ, ਅੱਖਾਂ ਮਿਟਣ ਲੱਗ ਜਾਂਦੀਆਂ ਹਨ। ਪਰ

ਪਾਰਬਤੀ ਨੇ ਕੁਝ ਚਿਰ ਤਕ ਹੁੰਗਾਰਾ ਦਿੱਤਾ ਅਤੇ ਕਥਾ ਸੁਣਦੀ ਰਹੀ, ਕੁਝ ਚਿਰ ਮਗਰੋਂ ਸੁਣਦੀ-ਸੁਣਦੀ ਸੌਂ ਗਈ। ਉਥੇ ਨਾਲ ਹੀ ਇਕ ਨਿੱਕੀ ਜਿਹੀ ਗੁਫਾ ਸੀ, ਜਿਥੇ ਇਕ ਤੋਤਾ ਬੈਠਾ ਸੀ। ਉਹ ਵੀ ਕਥਾ ਸੁਣਦਾ ਸੀ, ਸੋ ਜਿਉਂ ਹੀ ਪਾਰਬਤੀ ਸੌਂ ਗਈ ਤੇ ਉਸ ਨੇ ਹੁੰਗਾਰਾ ਦੇਣਾ ਬੰਦ ਕਰ ਦਿੱਤਾ, ਤਿਉਂ ਹੀ ਉਸ ਤੋਤੇ ਨੇ ਹੁੰਗਾਰਾ ਦੇਣਾ ਸ਼ੁਰੂ ਕਰ ਦਿੱਤਾ। ਤਾਂ ਭੋਲੇ ਸ਼ਿਵਜੀ ਨੂੰ ਪਤਾ ਹੀ ਨਾ ਲੱਗਾ ਉਹ ਅੱਖਾਂ ਮੀਟੀ ਕਥਾ ਸੁਨਾਣ ਵਿਚ ਮਸਤ ਹੋਏ-ਹੋਏ ਸਨ। ਪਾਰਬਤੀ ਸੁੱਤੀ ਰਹੀ ਤੇ ਤੋਤਾ ਕਥਾ ਸੁਣਦਾ ਰਿਹਾ ਤੇ ਹੁੰਗਾਰਾ ਭਰਦਾ ਰਿਹਾ, ਕਥਾ ਮੁੱਕਣ ਉਤੇ, ਜਦ ਸ਼ਿਵਜੀ ਨੇ 'ਪਾਰਬਤੀ' ਕਹਿ ਕੇ ਜ਼ੋਰ ਨਾਲ ਅਵਾਜ਼ ਦਿੱਤੀ, ਤਾਂ ਉਹ ਅੱਬੜਵਾਹੀ ਉਠੀ ਤੇ ਹਾਂ ਜੀ ਕਹਿ ਕੇ ਪੁਛਣ ਲੱਗੀ, 'ਕੀ ਗੱਲ ਹੈ ?'

ਸ਼ਿਵ ਜੀ ਨੇ ਪਾਰਬਤੀ ਦੀ ਇਹ ਹਾਲਤ ਦੇਖੀ ਤਾਂ ਬਹੁਤ ਹੈਰਾਨ ਹੋ ਗਏ ਅਤੇ ਪੁਛਣ ਲੱਗੇ, 'ਤੂੰ ਤਾਂ ਸੌਂ ਗਈ ਅਤੇ ਕਥਾ ਨਹੀਂ ਸੁਣੀ।'

'ਨਹੀਂ ਮੈਨੂੰ ਨੀਂਦ ਆ ਗਈ ਸੀ।'

'ਫਿਰ ਹੁੰਗਾਰਾ ਕੌਣ ਦਿੰਦਾ ਰਿਹਾ ਹੈ ?' ਸ਼ਿਵ ਜੀ ਨੇ ਹੈਰਾਨ ਹੋ ਕੇ ਪੁੱਛਿਆ।

'ਪਤਾ ਨਹੀਂ, 'ਪਾਰਬਤੀ ਨੇ ਕਿਹਾ।

ਸ਼ਿਵਜੀ ਨੇ ਏਧਰ ਓਧਰ ਨਿਗਾਹ ਦੁੜਾ ਕੇ ਵੇਖਿਆ ਤਾਂ ਸਾਹਮਣੇ ਗੁਫਾ ਵਿਚ ਇਕ ਤੋਤਾ ਬੈਠਾ ਨਜ਼ਰ ਆਇਆ, 'ਏਸ ਤੋਤੇ ਨੇ ਕਥਾ ਸੁਣ ਲਈ ਹੈ, ਸ਼ਿਵ ਜੀ ਕਹਿਣ ਲੱਗੇ। ਉਨ੍ਹਾਂ ਨੇ ਤੋਤੇ ਨੂੰ ਫੜ ਕੇ ਮਾਰਨਾ ਚਾਹਿਆ, ਪਰ ਤੋਤਾ ਕਥਾ ਸੁਣ ਕੇ 'ਅਮਰ' ਹੋ ਚੁੱਕਾ ਸੀ, ਸੋ ਅਮਰ ਹੋਣ ਕਰਕੇ ਸ਼ਿਵ ਜੀ ਦੇ ਮਨੋਭਾਵ ਨੂੰ ਸਮਝ ਗਿਆ ਤੇ ਝਟ ਹੀ ਉਥੋਂ ਉਡ ਪਿਆ। ਸ਼ਿਵ ਜੀ ਵੀ ਮਗਰ ਲਗ ਗਏ। ਅੱਗੇ-ਅੱਗੇ ਤੋਤਾ ਤੇ ਪਿਛੇ-ਪਿਛੇ ਸ਼ਿਵ ਜੀ ਸਨ। ਤੋਤਾ ਬਿਆਸ ਜੀ ਦੇ ਆਸ਼ਰਮ ਵਲੋਂ ਲੰਘ ਰਿਹਾ ਸੀ ਤਾਂ ਬਿਆਸ ਜੀ ਦੀ ਇਸਤਰੀ ਰਿਤੂ-ਇਸ਼ਨਾਨ ਕਰਨ ਮਗਰੋਂ ਬਾਹਰ ਬੈਠੀ ਧੁੱਪ ਸੇਕ ਰਹੀ ਸੀ ਕਿ ਤੋਤਾ ਹਵਾ-ਰੂਪ

ਹੋ ਕੇ ਉਸ ਦੇ ਅੰਦਰ ਦਾਖਲ ਹੋ ਗਿਆ। ਸ਼ਿਵ ਜੀ ਨੇ ਇਹ ਗੱਲ ਵੇਖੀ ਤਾਂ ਉਹ ਵੀ ਤਕੜੇ ਹੋ ਕੇ ਰਿਖੀ ਜੀ ਦੇ ਆਸ਼ਰਮ ਦੇ ਬਾਹਰ ਬੈਠ ਗਏ ਕਿ ਜਦ ਬੱਚਾ ਜਨਮੇਗਾ ਤਾਂ ਫਿਰ ਉਸ ਨੂੰ ਮਾਰ ਕੇ ਹੀ ਜਾਵਾਂਗਾ। ਪਰ ਅਮਰ ਹੋਇਆ ਤੋਤਾ ਵੀ ਬੜੀ ਕਰਨੀ ਵਾਲਾ ਬਣ ਚੁਕਾ ਸੀ, ਉਸ ਨੇ 12 ਸਾਲ ਤਕ ਮਾਂ ਦੇ ਪੇਟ ਵਿਚ ਹੀ ਸਮਾਧੀ ਲਾ ਛੱਡੀ ਤੇ ਸ਼ਿਵ ਜੀ ਵੀ ਬਾਹਰ ਬੈਠੇ ਰਹੇ, ਹਿੱਲੇ ਨਾ।

ਜਦ ਬਿਆਸ ਜੀ ਦੀ ਇਸਤਰੀ ਬੜੀ ਲਚਾਰ ਹੋਈ ਤਾਂ ਉਨ੍ਹਾਂ ਨੇ ਭਗਵਾਨ ਪਾਸ ਅਰਦਾਸ ਕੀਤੀ। ਭਗਵਾਨ ਨੇ ਸੁਕਦੇਵ ਨੂੰ ਬਾਹਰ ਨਿਕਲਣ ਲਈ ਕਿਹਾ ਤਾਂ ਉਸ ਨੇ ਕਿਹਾ ਕਿ ਭਗਵਾਨ ਬਾਹਰ ਤੇਰੀ ਮਾਇਆ ਹੈ, ਜੋ ਮੈਨੂੰ ਤੈਥੋਂ ਭੁਲਾ ਦੇਵੇਗੀ, ਇਸ ਲਈ ਜੇ ਤੁਸੀਂ ਮਾਇਆ ਨੂੰ ਹੁਕਮ ਦਿਓ ਕਿ ਉਹ ਮੇਰੇ ਨੇੜੇ ਨਾ ਆਵੇ ਤਾਂ ਮੈਂ ਬਾਹਰ ਨਿਕਲਾਂਗਾ। ਉਧਰ ਸ਼ਿਵ ਜੀ ਨੂੰ ਜਦ ਇਸ ਗੱਲ ਦਾ ਚੰਗੀ ਤਰ੍ਹਾਂ ਪਤਾ ਲਗ ਗਿਆ ਕਿ ਇਹ ਹੁਣ ਅਮਰ ਕਥਾ ਸੁਣ ਕੇ ਅਮਰ ਹੋ ਚੁਕਾ ਹੈ, ਤਾਂ ਉਹ ਵੀ ਬਿਆਸ ਜੀ ਦੇ ਬੂਹੇ ਕੋਲੋਂ ਉਠਕੇ ਚਲੇ ਗਏ ਤੇ ਭਗਵਾਨ ਨੇ ਮਾਇਆ ਨੂੰ ਹੁਕਮ ਦਿਤਾ ਕਿ ਉਹ ਸੁਕਦੇਵ ਤੋਂ ਦੂਰ ਰਹੇ, ਤਦ ਸੁਕਦੇਵ ਜੀ ਨੇ ਬਿਆਸ ਦੇ ਘਰ ਜਨਮ ਲਿਆ, ਬਿਆਸ ਜੀ ਅੱਗੇ ਹੀ ਬੜੇ ਪੰਡਤ ਤੇ ਵਿਦਵਾਨ ਸਨ, ਜੋ ਸੁਕਦੇਵ ਜੀ ਉਹਨਾਂ ਦੇ ਘਰ ਜਨਮ ਲੈ ਕੇ ਉਨ੍ਹਾਂ ਦੇ ਨਾਮ ਨੂੰ ਹੋਰ ਵੀ ਉਜਲਾ ਕੀਤਾ। ਦੱਸਦੇ ਹਨ ਕਿ ਸੁਕਦੇਵ ਜੀ ਭਾਰੇ ਤਪੀਸਰ ਹੋਏ, ਪਰ ਦਿਲ ਵਿਚ ਬੜਾ ਹੰਕਾਰ ਵਧਿਆ ਕਿ ਮੇਰੇ ਵਰਗਾ ਕੌਣ ਹੈ। ਜਦ ਕਿਤੇ ਗੁਰੂ ਧਾਰਨ ਦੀ ਵਿਚਾਰ ਚਲਦੀ, ਤਾਂ ਆਪ ਆਖਦੇ, ਜਿਸ ਦਾ ਪਿਤਾ ਬੇਦ ਬਿਆਸ ਵਰਗਾ ਪੰਡਤ ਹੋਵੇ, ਉਸ ਨੂੰ ਕਿਸੇ ਹੋਰ ਗੁਰੂ ਦੇ ਧਾਰਨ ਦੀ ਲੋੜ ਕੀ ਹੈ। ਪਰ ਗੁਰੂ ਵਾਲਾ ਹੋਣ ਦੀ ਲੋੜ ਉਸ ਵੇਲੇ ਬੜੀ ਪ੍ਰਬਲ ਸੀ ਤੇ ਇਕ ਦਿਨ ਬਿਆਸ ਜੀ ਨੇ ਵੀ ਉਸ ਨੂੰ ਕਿਹਾ ਕਿ 'ਪੁੱਤਰ ਗੁਰੂ ਵਾਲੇ ਬਣੋ, ਨਿਗੁਰੇ ਦੀ ਤਾਂ ਗਤੀ ਨਹੀਂ ਹੁੰਦੀ।''

ਸੁਕਦੇਵ ਨੇ ਬਥੇਰਾ ਕਿਹਾ, ਪਰ ਬਿਆਸ ਜੀ ਨੇ ਕਿਹਾ, ''ਪੁੱਤਰ, ਮੈ ਤੇਰਾ ਗੁਰੂ ਨਹੀਂ ਬਣ ਸਕਦਾ, ਤੂੰ ਮੈਥੋਂ ਗਿਆਨ ਹਾਸਲ ਨਹੀਂ ਕਰ ਸਕਦਾ।''

"ਫਿਰ ਤੁਸੀਂ ਹੀ ਦਸੋ ਮੈਂ ਕਿਸ ਨੂੰ ਗੁਰੂ ਬਣਾਵਾਂ?" ਸੁਕਦੇਵ ਨੇ ਕਿਹਾ।

'ਪੁੱਤਰ ਬੜੇ-ਬੜੇ ਰਿਖੀ-ਮੁਨੀ ਸੰਸਾਰ ਤੇ ਪ੍ਰਗਟ ਹੋਏ ਹਨ। ਤੁਸੀਂ ਕਿਸੇ ਨੂੰ ਗੁਰੂ ਧਾਰ ਲਓ ਤੇ ਉਪਦੇਸ਼ ਲੈ ਕੇ ਆਪਣੇ ਆਪ ਨੂੰ ਸਫਲਾ ਕਰੋ।"

ਪਿਤਾ ਦੀ ਆਗਿਆ ਲੈ ਕੇ ਬੜੇ ਰਿਸ਼ੀਆਂ-ਮੁਨੀਆਂ ਕੋਲ ਸੁਕਦੇਵ ਗਿਆ, ਪਰ ਉਸ ਦੀ ਨਿਗਾਹ ਵਿਚ ਕੋਈ ਨਾ ਆਵੇ। ਸਮਾਧੀ ਸਥਿਤ ਹੋਣ ਤੇ ਮਨ ਨੂੰ ਇਕਾਗਰ ਕਰਕੇ ਦੂਰ-ਦੂਰ ਤਕ ਦੇ ਹਾਲਤ ਨੂੰ ਜਾਣ ਲੈਣ ਦੀ ਇਸ ਦੇ ਵਿਚ ਅੱਗੇ ਹੀ ਬੜੀ ਪ੍ਰਬਲ ਸ਼ਕਤੀ ਸੀ, ਸੋ ਇਹ ਇਸ ਸ਼ਕਤੀ ਨਾਲ ਝੱਟ ਹੀ ਅਗਲੇ ਦੇ ਗੁਣ ਔਗੁਣਾਂ ਨੂੰ ਪੁਨ-ਛਾਣ ਲੈਂਦਾ ਹੈ। ਇਸ ਗੱਲ ਦੇ ਹੰਕਾਰ ਨੇ ਤੇ ਆਪਣੇ ਤੋਂ ਘੱਟ ਇਕਾਗਰਤਾ ਦੇ ਮਾਲਕਾਂ ਨੂੰ ਇਹ ਕਿਵੇਂ ਸਿਰ ਨਿਵਾਉਂਦਾ? ਇਸੇ ਲਈ ਇਸ ਨੇ ਬੜੇ-ਬੜੇ ਰਿਸ਼ੀਆਂ ਦਾ ਅਪਮਾਨ ਕਰ ਦਿੱਤਾ ਤੇ ਕਈਆਂ ਦੇ ਘਰ ਜਾ ਕੇ ਬਾਹਰੋਂ ਹੀ ਮੁੜ ਆਇਆ। ਪਿਤਾ ਬਿਆਸ ਆਪਣੇ ਪੁੱਤਰ ਦੀ ਇਹ ਹਾਲਤ ਵੇਖ ਕੇ ਬੜਾ ਦੁਖੀ ਸੀ। ਉਸ ਨੂੰ ਖਤਰਾ ਸੀ ਕਿ ਉਸ ਦਾ ਪੁੱਤਰ ਕਿਧਰੇ ਸਾਰੀ ਉਮਰ ਨਿਗੁਰਾ ਹੀ ਨਾ ਰਹਿ ਜਾਵੇ ਤੇ ਕਿਸੇ ਰਿਸ਼ੀ ਦਾ ਅਪਮਾਨ ਕਰਕੇ ਉਸ ਤੋਂ ਕੋਈ ਸਰਾਪ ਹੀ ਨਾ ਲੈ ਬੈਠੇ। ਸੋ ਇਨ੍ਹਾਂ ਵਿਚਾਰਾਂ ਨੇ ਬਿਆਸ ਜੀ ਨੂੰ ਬੜੀ ਚਿੰਤਾ ਵਿਚ ਪਾਇਆ ਹੋਇਆ ਸੀ ਕਿ ਇਕ ਦਿਨ ਉਸ ਨੇ ਫਿਰ ਸੁਕਦੇਵ ਨੂੰ ਕਿਹਾ, "ਪੁਤਰ, ਮਨੁੱਖ ਲਈ ਨਿਗੁਰੇ ਹੋਣ ਜਿਹਾ ਹੋਰ ਕੋਈ ਪਾਪ ਨਹੀਂ ਹੈ, ਸੋ ਕਿਸੇ ਨੂੰ ਗੁਰੂ ਜ਼ਰੂਰ ਬਣਾਓ।"

"ਪਰ ਪਿਤਾ ਜੀ, ਕੋਈ ਗੁਰੂ ਬਨਾਉਣ ਦੇ ਯੋਗ ਹੋਵੇ ਤੇ ਮੈਂ ਬਣਾਵਾਂ, ਐਵੇਂ ਕਿਸ ਨੂੰ ਬਣਾ ਲਵਾਂ?"

ਬਿਆਸ ਸੋਚੀਂ ਪੈ ਗਿਆ, ਉਸ ਦੇ ਹੰਕਾਰ-ਭਰੇ ਸ਼ਬਦਾਂ ਤੇ ਸੋਚ-ਸੋਚ ਕੇ ਉਹ ਆਖਣ ਲੱਗਾ—

"ਰਾਜਾ ਜਨਕ ਗੁਰੂ ਬਨਾਉਣ ਦੇ ਠੀਕ ਯੋਗ ਹੈ, ਉਸ ਦੇ

ਪਾਸ ਜਾਓ।''

"ਹੈਂ ਰਾਜਾ ਕੀ, ਤੇ ਗੁਰੂ ਕੀ? ਮਾਇਆਧਾਰੀ ਮੈਨੂੰ ਕੀ ਗਿਆਨ ਦੇਵੇਗਾ?'' ਸੁਕਦੇਵ ਨੇ ਕਿਹਾ।

ਬਿਆਸ ਜੀ ਨੇ ਦੇਖਿਆ ਕਿ ਇਸ ਦਾ ਇਲਾਜ ਤੇ, ਖਾਸ ਕਰਕੇ ਭਾਰੀ ਹਉਮੈ ਦਾ ਇਲਾਜ ਰਾਜਾ ਜਨਕ ਹੀ ਕਰਨਗੇ। ਸੋ ਕਹਿ ਕਹਾ ਕੇ ਸੁਕਦੇਵ ਨੂੰ ਉਨ੍ਹਾਂ ਨੇ ਜਨਕ ਪਾਸ ਭੇਜ ਦਿੱਤਾ। ਸੁਕਦੇਵ ਪਿਤਾ ਦੇ ਕਹੇ ਤੇ ਜਨਕ ਪਾਸ ਚਲ ਪਿਆ, ਪਰ ਦਿਲ ਵਿਚ ਸੰਸਾ ਉਹਦੇ ਮੌਜੂਦ ਸੀ।

ਜਨਕ ਜੀ ਦੇ ਮਹੱਲਾਂ ਵਿਚ ਪੁੱਜਾ। ਬਾਹਰ ਡਿਉਢੀ ਵਿਚ ਉਸ ਨੇ ਆਪਣੀ ਕੁਪੀਨ ਅਤੇ ਦੋ ਹੋਰ ਚੀਜ਼ਾਂ ਵੀ ਰੱਖ ਦਿੱਤੀਆਂ ਤੇ ਅੰਦਰ ਜਾ ਕੇ ਬੇਨਤੀ ਕੀਤੀ ਕਿ ਮੈਂ ਆਪ ਜੀ ਨੂੰ ਗੁਰੂ ਧਾਰਨ ਆਇਆ ਹਾਂ। ਜਨਕ ਜੀ ਨੇ ਸੁਕਦੇਵ ਜੀ ਨੂੰ ਬੈਠਣ ਦਾ ਇਸ਼ਾਰਾ ਕੀਤਾ ਤੇ ਸੁਕਦੇਵ ਦੀ ਤੱਕਣੀ ਤੇ ਉਸ ਦੇ ਹਾਵਾਂ-ਭਾਵਾਂ ਤੋਂ ਅੰਦਾਜ਼ਾ ਲਾ ਲਿਆ ਕਿ ਇਹ ਤੈਨੂੰ ਮਾਇਆਧਾਰੀ ਤੇ ਆਪਣੇ ਆਪ ਨੂੰ ਮਾਇਆ ਦਾ ਤਿਆਗੀ ਸਮਝਦਾ ਹੈ। ਉਹ ਵੀ ਪਹੁੰਚੇ ਹੋਏ ਤੇ ਮਨਾਂ ਦੀਆਂ ਜਾਣ ਲੈਣ ਵਾਲੇ ਭਗਤ ਸਨ। ਸੋ ਕੌਤਕ ਵਰਤਾ ਦਿੱਤਾ। ਮਹੱਲ ਵਿਚ ਅੱਗ ਲਗ ਗਈ ਤੇ ਪ੍ਰਚੰਡ ਲਾਟਾਂ ਨਿਕਲ ਪਈਆਂ। ਸਭ ਘਬਰਾ ਗਏ, ਸੁਕਦੇਵ ਨੂੰ ਆਪਣੀ ਕੁਪੀਨ ਤੇ ਲੰਗੋਟੀ ਦਾ ਫਿਕਰ ਪੈ ਗਿਆ। ਜਨਕ ਜੀ ਸੁਤੇ-ਸਿਧ ਓਵੇਂ ਹੀ ਬੈਠੇ ਸਨ। ਸੁਕਦੇਵ ਆਪਣੀ ਕੁਪੀਨ ਨੂੰ ਸਾਂਭਣ ਲਈ ਡਿਉਢੀ ਵਲ ਹੋਇਆ ਤਾਂ ਜਨਕ ਜੀ ਨੇ ਕਿਹਾ "ਕਿਧਰ ਜਾ ਰਿਹਾ ਹੈਂ ?''

'ਜੀ ਬਾਹਰ ਕੁਪੀਨ ਤੇ ਲੰਗੋਟੀ ਪਈ ਹੈ, ਉਹਨਾਂ ਨੂੰ ਸੜਨ ਤੋਂ ਬਚਾਉਣ ਜਾ ਰਿਹਾ ਹਾਂ।'

"ਬਸ ਏਨਾ ਹੀ ਮਾਇਆ ਦਾ ਤਿਆਗ ਹੈ ਤੇਰਾ ? ਇਕ ਕੁਪੀਨ ਤੇ ਲੰਗੋਟੀ ਦਾ ਪਿਆਰ ਤੇਰੇ ਦਿਲ ਵਿਚ ਧੱਸਿਆ ਪਿਆ ਹੈ ਤਾਂ ਹੋਰਨਾਂ ਤੇ ਸ਼ੰਕੇ ਕਿਉਂ ਕਰਦੇ ਹੋ? ਗੁਰੂ ਧਾਰਨ ਲਈ ਤਾਂ ਮਾਇਆ ਤੋਂ ਭਾਰੇ ਵਿਰਤਕ ਹੋਣ

ਦੀ ਲੋੜ ਹੈ ਤੇ ਤੂੰ ਨਿਗੂਣੀ ਕੁਪੀਨ ਤੇ ਲੰਗੋਟੀ ਦਾ ਤਿਆਗ ਨਾ ਕਰ ਸਕਣ ਵਾਲਾ ਵੀ, ਗੁਰੂ ਦਾ ਹੁਕਮ ਤੂੰ ਕਿਵੇਂ ਮੰਨੇਗਾ? ਸੁਕਦੇਵ ਤੂੰ ਹੰਕਾਰੀ ਵੀ ਬੜਾ ਹੈਂ, ਤੂੰ ਬੜਿਆਂ-ਬੜਿਆਂ ਦਾ ਅਪਮਾਨ ਕੀਤਾ ਹੈ, ਜਾਹ, ਚਲਾ ਜਾਹ, ਅਜੇ ਤੂੰ ਗੁਰੂ ਦੀਖਿਆਂ ਦਾ ਅਧਿਕਾਰੀ ਨਹੀਂ ਹੈਂ।''

ਇਹ ਕਹਿ ਕੇ ਦਰਬਾਨਾਂ ਨੂੰ ਹੁਕਮ ਦਿੱਤਾ ਤੇ ਸੁਕਦੇਵ ਨੂੰ ਧੱਕੇ ਮਾਰ ਕੇ ਬਾਹਰ ਕਢਵਾ ਦਿੱਤਾ। ਸੁਕਦੇਵ ਜੀ ਬਾਹਰ ਆ ਗਏ ਤੇ ਪਸ਼ਚਾਤਾਪ ਕਰਦੇ ਵਾਪਸ ਪਿਤਾ ਪਾਸ ਜਾ ਪੁੱਜੇ। ਪਿਤਾ ਨੂੰ ਸਾਰੀ ਵਿਥਿਆ ਸੁਣਾਈ ਕਿ ਉਹ ਤਾਂ ਮੇਰੇ ਗੁਰੂ ਨਹੀਂ ਬਣਦੇ। ਬਿਆਸ ਜੀ ਨੇ ਕਿਹਾ ਕਿ ਹੰਗਤਾ ਮਾਰਨ ਲਈ ਅਜੇ ਤੈਨੂੰ ਬੜਾ ਕੁਝ ਕਰਨਾ ਪੈਣਾ ਹੈ ਤੇ ਗੁਰੂ ਤਾਂ ਰਾਜਾ ਜਨਕ ਹੀ ਤੈਨੂੰ ਧਾਰਨਾ ਪਵੇਗਾ, ਉਹਨਾਂ ਦੀ ਸੇਵਾ ਕਰਨੀ ਪਵੇਗੀ। ਇਸ ਲਈ ਜਾਹ ਉਹਨਾਂ ਕੋਲ ਹੀ ਜਾਹ ਤੇ ਮਹੱਲਾਂ ਦੇ ਪਿਛਲੇ ਪਾਸੇ ਜਾ ਕੇ ਖੜਾ ਰਹੁ, ਜਦ ਤਕ ਕਿ ਉਹ ਤੈਨੂੰ ਬਲਾਉਂਦੇ ਨਹੀਂ।

ਸੁਕਦੇਵ ਜੀ ਫਿਰ ਜਨਕ ਦੇ ਮਹੱਲਾਂ ਪਾਸ ਆਣ ਪੁੱਜੇ। ਰਾਜਾ ਜਨਕ ਰੋਜ਼ਾਨਾ ੧੦੦੦ ਅਤਿਥੀ ਨੂੰ ਪਰਸ਼ਾਦ ਛਕਾਉਂਦਾ ਸੀ। ਜੂਠੀਆਂ ਪੱਤਲਾਂ ਚੁੱਕ ਕੇ ਮਹੱਲਾਂ ਦੇ ਪਿਛਲੇ ਪਾਸੇ ਸੁੱਟੀਆਂ ਜਾਂਦੀਆਂ ਸਨ, ਜਿਥੇ ਕਿ ਸੁਕਦੇਵ ਜੀ ਜਾ ਖੜੇ ਹੋਏ ਸਨ। ਦੱਸਦੇ ਹਨ ਕਿ ਕਈ ਵਰ੍ਹੇ ਸੁਕਦੇਵ ਜੀ ਦੇ ਸਿਰ ਵਿਚ ਜੂਠ ਡਿਗਦੀ ਰਹੀ ਤੇ ਕਈ ਵਾਰ ਤਾਂ ਉਹ ਪੱਤਲਾਂ ਵਿਚ ਦੱਬਿਆ ਜਾਂਦਾ, ਪਰ ਹੁਣ ਮਨ ਨੂੰ ਉਸ ਨੇ ਏਨਾ ਅਡੋਲ ਕੀਤਾ, ਕਿ ਉਸ ਨੂੰ ਭਜਨ ਸਿਮਰਨ ਤੋਂ ਬਿਨਾਂ ਕਿਤੇ ਹੋਰ ਬੰਨੇ ਜਾਣ ਹੀ ਨਹੀਂ ਸੀ ਦਿੰਦਾ। ਰਾਜਾ ਜਨਕ ਨੇ ਵੀ ਜਦ ਸਮਝ ਲਿਆ ਕਿ ਇਸ ਦੀ ਹੰਗਤਾ ਹੁਣ ਕਾਫੂਰ ਹੋ ਚੁੱਕੀ ਹੈ, ਤਾਂ ਆਦਮੀ ਭੇਜ ਕੇ ਉਸ ਨੂੰ ਆਪਣੇ ਪਾਸ ਬੁਲਾਇਆ। ਇਸ਼ਨਾਨ ਕਰਵਾ ਕੇ ਫਿਰ ਹੁਕਮ ਕੀਤਾ ਤੇ ਤੇਲ ਦੀ ਇਕ ਥਾਲੀ ਨੱਕੋ-ਨੱਕ ਭਰ ਕੇ ਤੈਨੂੰ ਦੇਂਦੇ ਹਾਂ, ਇਸ ਨੂੰ ਲੈ ਕੇ ਤੂੰ ਸਾਰੇ ਸ਼ਹਿਰ ਵਿਚ ਫਿਰਨਾ ਹੈ ਤੇ ਤੇਲ ਡੁਲ੍ਹਣ ਨਹੀਂ ਦੇਣਾ। ਜੇ ਤੂੰ ਥਾਲੀ ਅਮਨ-ਅਮਾਨ ਲੈ ਕੇ ਪਹੁੰਚ ਗਿਓਂ ਤਾਂ ਤੈਨੂੰ ਦੀਖਿਆ ਦੇ ਦਿੱਤੀ ਜਾਵੇਗੀ। ਇਹ ਕਹਿ ਕੇ ਉਸ ਨੂੰ ਥਾਲੀ ਦੇ ਕੇ ਤੋਰ ਦਿੱਤਾ ਤੇ

ਪਿਛੇ-ਪਿਛੇ ਆਪਣਾ ਆਦਮੀ ਰਿਪੋਟ ਲੈਣ ਲਈ ਭੇਜ ਦਿੱਤਾ, ਅਤੇ ਨਾਲ ਹੀ ਆਪਣੇ ਇਕ ਅਹਿਲਕਾਰ ਨੂੰ ਹੁਕਮ ਦਿੱਤਾ ਕਿ ਹਰ ਚੌਂਕ ਵਿਚ ਰਾਗ ਰੰਗ ਦੀਆਂ ਸਭਾਵਾਂ ਲਗਾ ਦਿਓ ਤੇ ਸੁਕਦੇਵ ਦਾ ਧਿਆਨ ਰਖੋ ਕਿ ਉਥੋਂ ਉਹ ਕਿਵੇਂ ਲੰਘਦਾ ਹੈ। ਇਵੇਂ ਹੀ ਕੀਤਾ ਗਿਆ, ਪਰ ਸੁਕਦੇਵ ਜੀ ਤਾਂ ਹੁਣ ਮਨ ਦੇ ਜੇਤੂ ਤੇ ਭਾਰੇ ਧਿਆਨਧਾਰੀ ਬਣੇ ਹੋਏ ਸਨ। ਉਹਨਾਂ ਦਾ ਧਿਆਨ ਤੇਲ ਦੀ ਥਾਲੀ ਵਿਚ ਗੱਡਿਆ ਹੋਇਆ ਸੀ, ਸਾਰੇ ਰਸਤੇ ਵਿਚ ਉਨ੍ਹਾਂ ਬੂੰਦ ਭਰ ਵੀ ਤੇਲ ਨਾ ਡੁਲ੍ਹਣ ਦਿੱਤਾ ਤੇ ਇਸ ਇਮਤਿਹਾਨ ਵਿਚੋਂ ਪੂਰੇ ਨੰਬਰ ਲੈ ਕੇ ਪਾਸ ਹੋ ਗਏ। ਜਨਕ ਜੀ ਨੇ ਪਰਸੰਨ ਹੋ ਕੇ ਗਿਆਨ ਦੀ ਬਖਸ਼ਿਸ਼ ਕੀਤੀ ਤੇ ਉਸ ਨੂੰ ਚੇਲਾ ਬਣਾਇਆ। ਭਾਈ ਗੁਰਦਾਸ ਜੀ ਲਿਖਦੇ ਹਨ—

*ਬਾਰਹ ਵਰ੍ਹੇ ਗਰਭਾਸਿ ਵਸਿ ਜਮਦੇ ਹੀ ਸੁਕਿ ਲਈ ਉਦਾਸੀ।*
*ਮਾਇਆ ਵਿਚਿ ਅਤੀਤ ਹੋਇ ਮਨ ਹਠ ਬੁਧਿ ਨ ਬੰਦਿ ਖਲਾਸੀ।*
*ਪਿਆ ਬਿਆਸ ਪਰਬੋਧਿਆ ਗੁਰੁ ਕਰਿ ਜਨਕ ਸਹਜ ਅਭਿਆਸੀ।*
*ਤਜਿ ਦੁਰਮਤਿ ਗੁਰਮਤਿ ਲਈ ਸਿਰ ਧਰਿ ਜੂਠਿ ਮਿਲੀ ਸਾਬਾਸੀ।*
*ਗੁਰੁ ਉਪਦੇਸੁ ਅਵੇਸੁ ਕਰਿ ਗਰੀਬ ਨਿਵਾਰਿ ਜਗਤਿ ਗੁਰਦਾਸੀ।*
*ਪੈਰੀਂ ਪੈ ਪਾ ਖਾਕ ਹੋਇ ਗੁਰਮਤਿ ਭਾਉ ਭਗਤਿ ਪਰਗਾਸੀ।*
*ਗੁਰਮੁਖਿ ਸੁਖ ਫਲੁ ਸਹਿਜ ਨਿਵਾਸੀ॥ ੧੦॥* (ਵਾਰ ੨੫)

—o—

*"ਜਨਕ ਜਨਕ ਬੈਠੇ ਸਿੰਘਾਸਨ ਨਉ ਮੁਨੀ ਧੂਰਿ ਲੈ ਲਾਵੌਗੇ॥"*

ਦੱਸਦੇ ਹਨ ਕਿ ਐਸੇ ਵਿਦੇਹੀ ਭਗਤ ਰਾਜਾ ਜਨਕ ਜੀ ਛੋਹ ਤੋਂ ਅੱਗੇ ਉਹਨਾਂ ਦਾ ਖਾਨਦਾਨ ਹੀ ਭਗਤਾਂ ਦਾ ਹੋ ਗਿਆ। ਜਨਕ ਤੋਂ ਬਾਅਦ ਜੋ ਵੀ ਸਿੰਘਾਸਣ ਤੇ ਬੈਠਾ ਉਹ ਭਗਤ ਹੀ ਹੁੰਦਾ ਰਿਹਾ। ਸੀਤਾ ਦੇ ਪਿਤਾ ਤੇ ਸ੍ਰੀ ਰਾਮ ਚੰਦਰ ਜੀ ਦੇ ਸਹੁਰਾ ਵੀ ਰਾਜਾ ਜਨਕ ਜੀ ਹੀ ਹੋਏ ਹਨ।

ਦੱਸਦੇ ਹਨ ਕਿ ਰਾਵਣ ਨੇ ਜਦ ਦੁਸ਼ਟਤਾਈ ਸ਼ੁਰੂ ਕੀਤੀ ਤਾਂ ਉਸ ਨੇ ਰਿਖੀਆਂ-ਮੁਨੀਆਂ ਨੂੰ ਵੀ ਤੰਗ ਕੀਤਾ ਤੇ ਉਹਨਾਂ ਤੋਂ ਟੈਕਸ ਮੰਗਿਆ ਤਾਂ ਰਿਖੀਆਂ ਨੇ ਕਿਹਾ, ਸਾਡਾ ਆਪਣਾ ਆਪ ਹੀ ਹੈ, ਹੋਰ ਸਾਡੇ ਪਾਸ ਕੁਝ ਨਹੀਂ।

ਰਾਵਣ ਨੇ ਉਹਨਾਂ ਨੂੰ ਖ਼ੂਨ ਦੇਣ ਲਈ ਕਿਹਾ। ਉਸ ਨੇ ਸਭ ਰਿਖੀਆਂ ਦਾ ਖ਼ੂਨ ਲੈ ਕੇ ਘੜਾ ਭਰ ਲਿਆ। ਰਿਖੀਆਂ ਨੇ ਕਿਹਾ, ਇਸ ਨੂੰ ਘਰ ਲਿਜਾਣ ਜਾਂ ਕਬਜ਼ੇ ਵਿਚ ਰੱਖਣ ਨਾਲ ਇਸ ਦੀ ਮੌਤ ਹੋਵੇਗੀ. ਰਾਵਣ ਨੂੰ ਪਤਾ ਲੱਗਾ, ਤਾਂ ਉਹ ਇਹ ਘੜਾ ਜਨਕ ਜੀ ਦੇ ਰਾਜ ਵਿਚ ਦੱਬ ਆਇਆ. ਇਸ ਨਾਲ ਜਨਕ ਜੀ ਦੇ ਰਾਜ ਵਿਚ ਕਾਲ ਪੈ ਗਿਆ ਤੇ ਜੋਤਸ਼ੀ ਦੇ ਪੁੱਛਣ ਤੇ ਕਿਹਾ ਗਿਆ ਕਿ ਜੇ ਰਾਜਾ ਆਪ ਹੱਲ ਚਲਾਵੇ ਤਾਂ ਮੀਂਹ ਪਵੇਗਾ। ਜਨਕ ਜੀ ਹੱਲ ਚਲਾਣ ਲੱਗੇ ਤਾਂ ਹੱਲ ਘੜੇ ਨਾਲ ਅੜ ਗਿਆ। ਘੜਾ ਕੱਢ ਕੇ ਭੰਨਿਆ ਤਾਂ ਉਸ ਵਿਚੋਂ ਸੀਤਾ ਜੀ ਪਰਗਟ ਹੋਏ। ਫਿਰ ਮੀਂਹ ਪੈਣ ਤੇ ਸੁਕਾਲ ਹੋ ਗਿਆ। ਜਨਕ ਜੀ ਨੇ ਇਸ ਨੂੰ ਆਪਣੀ ਲੜਕੀ ਵਾਂਗ ਪਾਲਿਆ। ਜਨਕ ਜੀ ਪਾਸ ਇਕ ਸ਼ਿਵ ਜੀ ਦੀ ਬੜੀ ਭਾਰੀ ਕਮਾਨ ਸੀ. ਜੋ ਚੁੱਕੀ ਵੀ ਨਹੀਂ ਸੀ ਜਾ ਸਕਦੀ, ਪਰ ਸੀਤਾ ਜੀ ਝਾੜੂ ਫੇਰਨ ਲਗਿਆਂ ਉਸ ਨੂੰ ਇਕ ਹੱਥ ਨਾਲ ਉੱਚਾ ਚੁਕਦੇ ਤੇ ਥੱਲੇ ਝਾੜੂ ਫੇਰ ਲੈਂਦੇ। ਰਾਜਾ ਜਨਕ ਜੀ ਨੇ ਇਹ ਵੇਖ ਕੇ ਫੈਸਲਾ ਕਰ ਲਿਆ ਕਿ ਸਵੰਬਰ ਵਿਚ ਜੋ ਵੀ ਇਸ ਕਮਾਨ ਤੋਂ ਤੀਰ ਚਲਾਵੇਗਾ, ਉਸੇ ਨਾਲ ਸੀਤਾ ਜੀ ਦਾ ਵਿਆਹ ਕਰ ਦੇਵਾਂਗੇ।

ਸੋ ਸ੍ਰੀ ਰਾਮ ਚੰਦਰ ਜੀ ਨੇ ਇਹੋ ਕਮਾਨ ਚੁੱਕੀ ਤੇ ਐਸੀ ਖਿੱਚੀ ਕਿ ਇਹ ਟੁੱਟ ਗਈ। ਸੀਤਾ ਜੀ ਦਾ ਸ੍ਰੀ ਰਾਮ ਚੰਦਰ ਜੀ ਨਾਲ ਵਿਆਹ ਹੋ ਗਿਆ। ਇਸੇ ਸੀਤਾ ਜੀ ਨੂੰ ਬਨਵਾਸ ਦੇ ਸਮੇਂ ਰਾਵਣ ਚੁੱਕ ਕੇ ਲੈ ਗਿਆ ਤੇ ਫਿਰ ਰਿਖੀਆਂ ਦਾ ਬਚਨ ਪੂਰਾ ਹੋਇਆ ਤੇ ਰਾਵਣ ਦੀ ਸਰਬੰਗ ਹੱਤਿਆ ਹੋ ਗਈ।

ਹੁਣ ਅੰਤ ਸਮੇਂ ਦੀ ਰਾਜਾ ਜਨਕ ਦੀ ਕਥਾ ਸੁਣੋ। ਦੱਸਦੇ ਹਨ ਕਿ ਇਹਨਾਂ ਦੇ ਅੰਤ ਸਮੇਂ ਪ੍ਰਭੂ ਜੀ ਦੇ ਭੇਜੇ ਹੋਏ ਗਣ ਅਤੇ ਅਪੱਛਰਾਂ ਇਨ੍ਹਾਂ ਨੂੰ ਲੈਣ ਵਾਸਤੇ ਆਏ, ਜਿੰਨ੍ਹਾਂ ਨੇ ਆਪ ਨੂੰ ਭਾਰੇ ਉਤਸਵ ਨਾਲ ਰਾਮ-ਰਸਤੇ (ਭਗਤਾਂ ਦੇ ਜਾਣ ਦਾ ਸੁਖਾਵਾਂ ਰਸਤਾ) ਥਾਣੀ ਲਿਜਾਣਾ ਸੀ. ਪਰ ਆਪ ਨੇ ਜਮ-ਲੋਕ ਥਾਣੀ ਹੋ ਕੇ ਜਾਣ ਦਾ ਇਰਾਦਾ ਪ੍ਰਗਟ ਕੀਤਾ। ਆਪ ਦੇਖਣਾ ਚਾਹੁੰਦੇ ਸਨ ਕਿ ਪਾਪੀਆਂ ਤੇ ਦੁਸ਼ਟਾਂ ਨੂੰ ਕਿਵੇਂ ਸਜ਼ਾਵਾਂ ਮਿਲਦੀਆਂ ਹਨ। ਸੋ ਆਪ ਦੀ ਇੱਛਾ ਅਨੁਸਾਰ ਰਾਮ-ਗਣ ਆਪ ਨੂੰ ਜਮ-ਲੋਕ ਵਲ ਲੈ ਗਏ,

ਉਥੇ ਜਮ-ਲੋਕ ਵਿਚ ਜਾ ਕੇ ਆਪ ਨੇ ਰੋਣ, ਕੁਰਲਾਣ ਤੇ ਡਾਡਾਂ ਵਜਦੀਆਂ ਦੀ ਅਵਾਜ਼ ਸੁਣੀ, ਤਾਂ ਆਪ ਦਾ ਫੁਲ ਤੋਂ ਵੀ ਨਰਮ, ਕੋਮਲ ਹਿਰਦਾ ਦ੍ਰਵ ਗਿਆ। ਦੁਖੀਆਂ ਦੀ ਪੀੜਾ ਨੂੰ ਵੇਖ ਕੇ ਆਪ ਦੇ ਨੇਤਰਾਂ ਚੋਂ ਜਲ ਨਿਕਲ ਆਇਆ ਤੇ ਕਹਿਣ ਲੱਗੇ-ਇਹ ਏਨੇ ਦੁਖੀ ਕੌਣ ਹਨ?''

'ਮਹਾਰਾਜ! ਇਹ ਨਰਕ-ਨਿਵਾਸੀ ਜੀਵ ਹਨ, ਜੋ ਦੁਖ ਭੋਗਦੇ ਕੁਰਲਾ ਰਹੇ ਹਨ।' ਰਾਮ-ਗਣਾਂ ਨੇ ਕਿਹਾ। ਏਨੇ ਚਿਰ ਨੂੰ ਜਮਰਾਜ ਨੂੰ ਖਬਰ ਲੱਗੀ ਤਾਂ ਉਹ ਵੀ ਆਣ ਕੇ ਹੱਥ ਜੋੜ ਕੇ ਖੜਾ ਹੋ ਗਿਆ। ਪਰ ਆਪ ਦੀ ਕਿਰਪਾ ਦ੍ਰਿਸ਼ਟੀ ਤੇ ਦਰਦਿ-ਦਿਲ ਦੇ ਫਿਰਾਕ ਨੇ ਸਭ ਨਰਕੀ ਜੀਵਾਂ ਦੇ ਪਲ ਭਰ ਲਈ ਦੁਖ ਖਤਮ ਕਰ ਦਿੱਤੇ ਤੇ ਰੋਣੋਂ ਕੁਰਲਾਣੋਂ ਹੱਟ ਗਏ। ਹੁਣ ਰਾਜਾ ਜਨਕ ਜੀ ਬਿਬਾਨ ਤੋਂ ਥੱਲੇ ਉੱਤਰੇ ਤੇ ਸਾਹਮਣੇ ਖਲੋਤੇ ਜਮਰਾਜ (ਨਰਕਾਂ ਦੇ ਪ੍ਰਬੰਧਕ) ਨੂੰ ਮੁਖਾਤਬ ਕਰਕੇ ਕਹਿਣ ਲੱਗੇ-

'ਇਹ ਨਰਕ-ਨਿਵਾਸੀ ਲੋਕ ਬੜੇ ਦੁਖੀ ਹਨ, ਇਹਨਾਂ ਨੂੰ ਛੱਡ ਦਿਓ।'

'ਪਰ ਮਹਾਰਾਜ ! ਇਹ ਤਾਂ ਨਿਰੰਕਾਰ ਦੇ ਹੁਕਮ ਵਿਚ ਹੀ ਸਭ ਕੁਝ ਹੋ ਰਿਹਾ ਹੈ। ਇਹ ਤਾਂ ਦੁਸ਼ਟਾਂ, ਦੋਖੀਆਂ ਤੇ ਜ਼ਾਲਮਾਂ ਨੂੰ ਆਪਣੇ ਕੀਤੇ ਦੀ ਸਜ਼ਾ ਦਿੱਤੀ ਜਾ ਰਹੀ ਹੈ। ਇਸ ਵਿਚ ਮੇਰਾ ਕੋਈ ਦੋਸ਼ ਨਹੀਂ ਹੈ।'

'ਪਰ ਇਨ੍ਹਾਂ ਨੂੰ ਕਿਵੇਂ ਛੱਡਿਆ ਵੀ ਜਾ ਸਕਦਾ ਹੈ?'

'ਹਾਂ। ਛੱਡਿਆ ਜਾ ਸਕਦਾ ਹੈ, ਨਾਮ ਤੇ ਪ੍ਰਭੂ-ਭਗਤੀ ਦਾ ਫਲ ਦੇ ਕੇ ਛੁਡਾਇਆ ਜਾ ਸਕਦਾ ਹੈ, ਕਿਉਂਕਿ ਇਹ ਲੋਕ ਨਾਮ ਸਿਮਰਨ ਤੋਂ ਖਾਲੀ ਹੋਣ ਕਰਕੇ ਹੀ ਜਮ-ਲੋਕ ਦਾ ਦੁਖ ਸਹਾਰ ਰਹੇ ਹਨ।' ਜਮਰਾਜ ਨੇ ਕਿਹਾ।

'ਤਾਂ ਫਿਰ ਅਸੀਂ ਇਕ ਘੜੀ ਦਾ ਸਿਮਰਨ ਇਹਨਾਂ ਨੂੰ ਦੇਂਦੇ ਹਾਂ, ਤੁਸੀਂ ਇਸ ਦੇ ਬਦਲੇ ਸੌਦਾ ਕਰ ਲਓ।'

'ਚੰਗਾ ਜੀ ਸਤਿ ਬਚਨ' ਕਹਿ ਕੇ ਜਮਰਾਜ ਨੇ ਇਕ ਤੱਕੜ ਤੇ ਰਾਜਾ ਭਗਤ ਜਨਕ ਦਾ ਇਕ ਘੜੀ ਦਾ ਨਾਮ-ਸਿਮਰਨ ਰੱਖ ਦਿੱਤਾ ਤੇ ਦੂਜੇ ਤੇ ਨਰਕੀ ਜੀਵਾਂ ਨੂੰ ਬਿਠਾਣ ਲਗ ਪਿਆ। ਦੱਸਦੇ ਹਨ ਕਿ ਸਾਰੇ ਨਰਕ ਖਾਲੀ

ਹੋ ਗਏ। ਪਰ ਇਕ ਘੜੀ ਦੇ ਸਿਮਰਨ ਦਾ ਪਾਸਾ ਅਜੇ ਵੀ ਭਾਰਾ ਸੀ। ਹੁਣ ਜਦ ਨਰਕ ਖਾਲੀ ਹੋ ਗਏ, ਤਾਂ ਫਿਰ ਰਾਜਾ ਜਨਕ ਦੀ ਸਭ ਪਾਸੇ ਜੈ ਜੈਕਾਰ ਹੋਣ ਲੱਗੀ। ਫਿਰ ਉਹ ਆਪਣੇ ਬਬਾਨ ਤੇ ਸਵਾਰ ਹੋ ਗਏ ਤੇ ਸੱਚ-ਖੰਡ ਦੀ ਪੁਰੀ ਵਿਚ ਬਿਰਾਜੇ।



# ਤਾਰਾ ਰਾਣੀ

ਤਾਰਾ ਰਾਣੀ, ਰਾਜੇ ਹਰੀਸ਼ ਚੰਦਰ ਜੀ ਦੀ ਮਹਾਰਾਣੀ ਸੀ, ਪਰ ਇਹ ਮਹਾਰਾਣੀ ਕਿਵੇਂ ਬਣੀ ? ਇਹ ਵੀ ਇਕ ਅਜੀਬ ਵਾਰਤਾ ਹੈ। ਇਹ ਦੁੱਧ ਵੇਚਣ ਵਾਲੇ ਗਵਾਲੇ ਦੀ ਲੜਕੀ ਮਹਾਰਾਣੀ ਕਿਵੇਂ ਬਣ ਗਈ ? ਇਹ ਸੰਤਾਂ ਦੀ ਸੰਗਤ ਤੇ ਸੱਚ ਦੇ ਪ੍ਰਤਾਪ ਦਾ ਨਤੀਜਾ ਸੀ।

ਦੱਸਦੇ ਹਨ ਕਿ ਰਾਜਾ ਹਰੀਸ਼ ਚੰਦਰ ਹਰ ਰੋਜ਼ ਹੀ ਕਿਸੇ ਨਾ ਕਿਸ਼ੇ ਵੇਲੇ ਭੇਸ ਬਦਲ ਕੇ ਆਪਣੀ ਪਰਜਾ ਦਾ ਹਾਲ ਜਾਣਨ ਲਈ, ਏਧਰ ਓਧਰ ਨਿਕਲ ਜਾਇਆ ਕਰਦੇ ਸਨ। ਇਕ ਦਿਨ ਰਾਜਾ ਹਰੀਸ਼ ਚੰਦਰ ਬਜ਼ਾਰ ਵਿਚੋਂ ਲੰਘਦਾ-ਲੰਘਦਾ ਗਵਾਲਿਆਂ ਦੇ ਮਹੱਲੇ ਵਿਚੋਂ ਲੰਘ ਰਿਹਾ ਸੀ, ਕਿ ਇਸ ਲੜਕੀ ਦੇ ਰੋਣ ਦੀ ਅਵਾਜ਼ ਉਸ ਦੇ ਕੰਨੀਂ ਪਈ। ਲੜਕੀ ਰੋਂਦੇ-ਰੋਂਦੇ ਆਪਣੇ ਪਿਤਾ ਨੂੰ ਕਹਿ ਰਹੀ ਸੀ, 'ਪਿਤਾ ਜੀ! ਮੈਂ ਦੁੱਧ ਵਿਚ ਪਾਣੀ ਨਹੀਂ ਪਾਵਾਂਗੀ ਭਾਵੇਂ ਤੁਸੀਂ ਕਿੰਨਾ ਕਹੋ ਤੇ ਮਾਰ-ਕੁਟ ਲਵੋ।'

'ਪਰ ਕਿਉਂ ? ਤੈਨੂੰ ਇਹ ਫਿਕਰ ਨਹੀਂ ਕਿ ਗੁਜ਼ਾਰਾ ਕਿਵੇਂ ਚਲੇਗਾ। ਕਲ੍ਹ ਨੂੰ ਤੇਰਾ ਵਿਆਹ ਕਰਨਾ ਹੈ ਤਾਂ ਪੈਸੇ-ਪੈਸੇ ਦੀ ਲੋੜ ਹੈ, ਪਰ ਤੂੰ ਖੌਰੇ ਕੀ ਖਿਆਲ ਕਰੀ ਬੈਠੀ ਹੈਂ?'

'ਪਿਤਾ ਜੀ ! ਤੁਸੀਂ ਨਹੀਂ ਸਮਝਦੇ ਕਿ ਇਹ ਕਰਨਾ ਪਾਪ ਕਰਮ ਹੈ? ਇਹ ਝੂਠ ਹੈ, ਤੇ ਝੂਠ ਬੋਲਣਾ ਪਾਪ ਹੈ। ਮੈਂ ਕਲ੍ਹ ਹੋ ਰਹੇ ਸੰਤ ਸਮਾਗਮ ਵਿਚ ਗਈ ਸੀ ਤਾਂ ਉਥੇ ਸੰਤ ਜੀ ਆਖ ਰਹੇ ਸਨ ਕਿ ਝੂਠ ਬੋਲਣਾ ਪਾਪ ਹੈ, ਤੇ ਸੱਚ ਬੋਲਣਾ ਪੁੰਨ ਹੈ।'

ਇਹ ਗੱਲ ਸੁਣ ਕੇ ਮੈਂ ਸੰਤਾਂ ਨੂੰ ਪੁਛਿਆ ਸੀ ਕਿ 'ਸੱਚ ਕਿਵੇਂ ਬੋਲਾਂ ਤੇ ਝੂਠ ਤੋਂ ਕਿਵੇਂ ਬਚਾਂ?'

ਸੰਤਾਂ ਨੇ ਮੇਰੀ ਗੱਲ ਸੁਣ ਕੇ ਮੈਨੂੰ ਪੁਛਿਆ ਸੀ, "ਪੁੱਤਰੀ! ਤੁਸੀਂ ਕੀ ਕੰਮ ਕਰਦੇ ਹੋ?"

'ਮੈਂ ਕਿਹਾ ਸੀ, ਅਸੀਂ ਗਵਾਲੇ ਹਾਂ ਤੇ ਦੁਧ ਵੇਚਣ ਦਾ ਕੰਮ ਕਰਦੇ ਹਾਂ।'

ਮੇਰੀ ਗੱਲ ਸੁਣ ਕੇ ਉਨ੍ਹਾਂ ਕਿਹਾ 'ਪੁਤਰੀ! ਜੇ ਤੁਸੀਂ ਨਿਰੋਲ ਦੁਧ ਹੀ ਵੇਚੋਗੇ ਤਾਂ ਇਹ ਸੱਚ ਬੋਲਣਾ ਹੈ ਤੇ ਜੇ ਦੁਧ ਵਿਚ ਪਾਣੀ ਪਾ ਕੇ, ਲੋਕਾਂ ਨੂੰ ਇਹ ਕਹਿ ਕੇ ਵੇਚੋਂਗੀ ਕਿ ਇਹ ਦੁੱਧ ਚੰਗਾ ਹੈ, ਬਿਲਕੁਲ ਠੀਕ ਹੈ, ਤਾਂ ਇਸ ਵਰਗਾ ਝੂਠ ਤੇ ਪਾਪ ਹੋਰ ਕੋਈ ਨਹੀਂ।'

'ਸੋ ਪਿਤਾ ਜੀ, ਮੈਂ ਦੁੱਧ ਵਿਚ ਪਾਣੀ ਨਹੀਂ ਪਾਉਣਾ, ਝੂਠ ਨਹੀਂ ਬੋਲਣਾ, ਇਸ ਗੱਲ ਦਾ ਮੈਂ ਦ੍ਰਿੜ ਇਰਾਦਾ ਧਾਰ ਲਿਆ ਹੈ, ਭਾਵੇਂ ਤੁਸੀਂ ਜਾਨੋਂ ਵੀ ਮਾਰ ਦਿਓ!'

ਪਿਉ ਧੀ ਦੀਆਂ ਇਹ ਗੱਲਾਂ ਕੋਲ ਹੀ ਬਾਹਰਵਾਰ ਖੜੇ ਹਰੀਸ਼ ਚੰਦਰ ਨੇ ਸੁਣੀਆਂ ਤਾਂ ਸੋਚਣ ਲੱਗੇ ਕਿ ਧੰਨ ਹੈ ਇਹ ਲੜਕੀ, ਜਿਸ ਦਾ ਸੱਚ ਨਾਲ ਏਨਾ ਪਿਆਰ ਹੈ, ਮੇਰੀਆਂ ਏਨੀਆਂ ਰਾਣੀਆਂ ਹਨ, ਪਰ ਕਿਸੇ ਦਾ ਸੱਚ ਨਾਲ ਪਿਆਰ ਨਹੀਂ, ਕਿਸੇ ਦਾ ਖਾਣ ਨਾਲ, ਕਿਸੇ ਦਾ ਕਪੜੇ ਨਾਲ, ਕਿਸੇ ਦਾ ਗਹਿਣੇ ਨਾਲ ਤੇ ਬਹੁਤੀਆਂ ਦਾ ਧਿਆਨ ਤਾਂ ਇਸੇ ਪਾਸੇ ਹੀ ਲੱਗਾ ਰਹਿੰਦਾ ਹੈ ਕਿ ਕਿਸੇ ਤਰ੍ਹਾਂ ਪਟਰਾਣੀ ਮੈਂ ਬਣ ਜਾਵਾਂ, ਪਰ ਜੀਵਨ ਦਾ ਸੁੱਚਾ ਗਹਿਣਾ 'ਸੱਚ' ਇਸ ਦੀ ਕਿਸੇ ਨੂੰ ਵੀ ਲਾਲਸਾ ਨਹੀਂ, ਨਾ ਖਿਆਲ ਹੀ ਹੈ।

ਬਾਹਰ ਖਲੋਤੇ ਰਾਜੇ ਨੂੰ ਇਹ ਵਿਚਾਰ ਆ ਰਹੇ ਸਨ ਕਿ ਝੱਟ ਹੀ ਇਹ ਖਿਆਲ ਉਸ ਨੂੰ ਆ ਗਿਆ ਕਿ ਹੋਵੇ ਨਾ ਤਾਂ ਇਸ ਲੜਕੀ ਨੂੰ ਮੈਂ ਆਪਣੀ ਰਾਣੀ ਬਣਾ ਲਵਾਂ। ਇਹ ਵਿਚਾਰਦਾ-ਵਿਚਾਰਦਾ ਉਹ ਉਥੋਂ ਅਗੇ ਤੁਰ ਪਿਆ। ਸੋ ਉਸ ਤੋਂ ਦੂਜੇ ਕਿ ਤੀਜੇ ਦਿਨ ਉਸ ਨੇ ਉਸ ਲੜਕੀ ਨੂੰ ਉਸ ਦੇ ਪਿਤਾ ਦੀ ਆਗਿਆ ਨਾਲ, ਮਹਿਲਾਂ ਵਿਚ ਮੰਗਵਾ ਲਿਆ ਤੇ ਕਿਹਾ ਕਿ ਅੱਜ ਤੋਂ ਤੂੰ ਮੇਰੀ ਰਾਣੀ ਹੈਂ।

ਲੜਕੀ ਕਹਿਣ ਲੱਗੀ, "ਰਾਜਨ ! ਮੈਂ ਅਨਪੜ੍ਹ, ਮੈਂ ਗਰੀਬ ਤੇ ਅਨਾਥ

ਲੜਕੀ ਤੇ ਇਸ ਪਦ ਦੇ ਯੋਧ ਨਹੀਂ, ਆਪ ਐਸਾ ਕਿਉਂ ਕਰ ਰਹੇ ਹੋ ?"

ਰਾਜੇ ਨੇ ਕਿਹਾ, "ਤੂੰ ਗਰੀਬਣੀ ਹੈਂ, ਅਨਾਥ ਹੈਂ, ਜਾਂ ਅਨਪੜ੍ਹ ਹੈਂ, ਤਾਂ ਕੀ ਹੋਇਆ, ਮੈਂ ਤਾਂ ਗਰੀਬ ਨਹੀਂ, ਤੈਨੂੰ ਜਦ ਰਾਣੀ ਬਨਾਉਣਾ ਮੰਨ ਰਿਹਾ ਹਾਂ, ਤਾਂ ਹੋਰ ਤੈਨੂੰ ਕੌਣ ਰੋਕ ਸਕਦਾ ਹੈ?"

ਤਾਰਾ ਮੰਨ ਗਈ ਤੇ ਉਹ ਰਾਣੀ ਬਣ ਗਈ। ਫਿਰ ਉਸ ਨੇ ਰਾਜੇ ਤੋਂ ਇਕ ਮੰਗ ਮੰਗੀ ਕਿ ਮੈਂ ਸੰਤਾਂ ਦੇ ਅਸਥਾਨ ਤੇ ਜਾ ਕੇ ਕਥਾ ਤੇ ਕੀਰਤਨ ਸੁਣਿਆ ਕਰਦੀ ਹਾਂ, ਇਹ ਚੀਜ਼ ਮੈਥੋਂ ਨਾ ਖੋਹੀ ਜਾਵੇ। ਮੈਨੂੰ ਕਥਾ ਤੇ ਕੀਰਤਨ ਸੁਣਨ ਦਾ ਅਵਸਰ ਜ਼ਰੂਰ ਦਿੱਤਾ ਜਾਵੇ। ਰਾਜਾ ਮੰਨ ਗਿਆ। ਮਹਿਲਾਂ ਦੀ ਹੱਦ ਅੰਦਰ ਹੀ ਉਸ ਨੇ ਸੰਤਾਂ ਨੂੰ ਇਕ ਅਸਥਾਨ ਦੇ ਦਿੱਤਾ। ਉਥੇ ਹੀ ਭਜਨ ਕੀਰਤਨ ਹੋਣਾ ਆਰੰਭ ਹੋ ਗਿਆ। ਅੱਗੇ ਤੜਕੇ ਉਹ ਇਸ ਸਤਿਸੰਗ ਵਿਚ ਜਾਇਆ ਕਰਦੀ ਸੀ, ਪਰ ਹੁਣ ਅੱਧੀ ਰਾਤ ਨੂੰ ਜਾਣ ਦਾ ਪਰੋਗਰਾਮ ਉਸ ਨੇ ਬਣਾ ਲਿਆ ਤੇ ਸੰਤਾਂ ਨੂੰ ਕਹਿ ਕੇ ਇਹ ਪਰੋਗਰਾਮ ਹੀ ਰਾਤ ਵੇਲੇ ਦਾ ਕਰ ਦਿੱਤਾ, ਕਿਉਂਕਿ ਦਿਨ ਵੇਲੇ ਰਾਜ-ਮਹਿਲਾਂ ਵਿਚ ਨੌਕਰਾਂ-ਚਾਕਰਾਂ ਦੀ ਭੀੜ ਤੇ ਹੋਰ ਕੰਮਾਂ-ਕਾਜਾਂ ਕਰਕੇ ਮਨ ਟਿਕਦਾ ਨਹੀਂ ਸੀ। ਸੋ ਇਉਂ ਤਾਰਾ ਰਾਣੀ ਰੋਜ਼ ਹੀ ਰਾਤ ਵੇਲੇ ਨੇਮ ਨਾਲ ਸਤਿਸੰਗ ਵਿਚ ਜਾਣ ਲੱਗ ਪਈ।

ਰਾਣੀ, ਰਾਤ ਨੂੰ ਜਦ ਰਾਜਾ ਸੌਂ ਜਾਇਆ ਕਰਦਾ ਸੀ ਤਾਂ ਚੁਪੀਤੇ ਹੀ ਉਠ ਕੇ ਤੁਰ ਜਾਂਦੀ ਸੀ। ਇਕ ਦਿਨ ਰਾਜੇ ਦੀ ਰਾਤ ਵੇਲੇ ਅੱਖ ਖੁੱਲ੍ਹੀ ਤਾਂ ਉਸ ਨੇ ਰਾਣੀ ਦਾ ਮੰਜਾ ਖਾਲੀ ਵੇਖਿਆ। ਖਿਆਲ ਕੀਤਾ ਕਿ ਕਿਤੇ ਏਧਰ ਓਧਰ ਉੱਠ ਕੇ ਗਈ ਹੋਵੇਗੀ, ਤੇ ਵੇਖਦਾ ਰਿਹਾ, ਪਰ ਉਸ ਨੇ ਵੇਖਿਆ ਕਿ ਰਾਣੀ ਕਾਫੀ ਦੇਰ ਬਾਅਦ ਆ ਕੇ ਚੁੱਪ ਕਰਕੇ, ਆਪਣੇ ਪਲੰਘ ਤੇ ਸੌਂ ਗਈ ਹੈ। ਰਾਜਾ, ਰਾਣੀ ਦੇ ਇਸ ਕਰਤੱਵ ਤੇ ਬੜਾ ਹੈਰਾਨ ਹੋਇਆ, ਤੇ ਸ਼ੰਕੇ ਤੇ ਸ਼ੰਕਾ ਉਸ ਦੇ ਮਨ ਵਿਚ ਆ ਤੇ ਜਾ ਰਹੀ ਸੀ ਕਿ ਇਹ ਪਤੀਬਰਤਾ ਦੀ ਦਾਹਵੇਦਾਰ ਰਾਣੀ ਨੇ ਕੀ ਕਰਮ ਕਰਨਾ ਸ਼ੁਰੂ ਕਰ ਦਿੱਤਾ ਹੈ, ਪਰ ਉਸ ਵੇਲੇ ਧਰਮੀ ਰਾਜੇ ਨੇ ਕੁਝ ਨਹੀਂ ਕਿਹਾ। ਉਸ ਨੇ ਸੋਚਿਆ ਕਿ ਵੇਖੇ ਬਿਨਾਂ ਕੁਝ ਨਹੀਂ ਕਹਿਣਾ ਚਾਹੀਦਾ ਤੇ ਵੇਖਣਾ ਚਾਹੀਦਾ ਹੈ ਕਿ ਇਹ ਕਿਥੇ ਜਾਂਦੀ ਹੈ। ਇਹ

ਸਲਾਹ ਕਰਕੇ ਰਾਜਾ ਉਸ ਰਾਤ ਸੌਂ ਗਿਆ। ਦੂਜੀ ਰਾਤ ਨੂੰ ਉਹ ਜਾਗਦਾ ਰਿਹਾ, ਪਰ ਮਚਲ ਮਾਰ ਕੇ ਸੌਂ ਗਿਆ। ਰਾਣੀ ਨੇ ਰਾਜੇ ਨੂੰ ਸੁੱਤਾ ਦੇਖ ਕੇ, ਆਪਣੇ ਨਿਤ-ਕਰਮ ਅਨੁਸਾਰ ਉਠ ਕੇ, ਤਿਆਰੀ ਕੀਤੀ ਤੇ ਹੌਲੀ-ਹੌਲੀ ਸੰਤਾਂ ਦੀ ਸੰਗਤ ਵਲ ਤੁਰ ਗਈ। ਪਿਛੋਂ ਉਸੇ ਵੇਲੇ ਹੀ ਰਾਜਾ ਵੀ ਉਠ ਬੈਠਾ ਤੇ ਦੱਬੇ ਪੈਰੀਂ ਰਾਣੀ ਦੇ ਪਿੱਛੇ ਲਗ ਗਿਆ। ਰਾਣੀ ਨੇ ਸਾਧ ਸੰਗਤ ਦੇ ਬੂਹੇ ਅੱਗੇ ਜਾ ਕੇ ਖੜਾਵਾਂ ਲਾਹੀਆਂ ਤੇ ਅੰਦਰ ਸੰਗਤ ਵਿਚ ਜਾ ਬੈਠੀ, ਤੇ ਰਾਜਾ ਬਾਹਰੋਂ, ਇਹ ਉਸ ਨੂੰ ਪਤਾ ਲਗ ਗਿਆ ਕਿ ਇਹ ਸੰਤਾਂ ਦਾ ਭਜਨ ਅਸਥਾਨ ਹੈ, ਪਰ ਰਾਣੀ ਇਸ ਤਰ੍ਹਾਂ ਕੱਲੀ ਕਿਉਂ ਆਉਂਦੀ ਹੈ, ਇਸ ਗੱਲ ਦਾ ਉਸ ਨੂੰ ਬੜਾ ਗੁੱਸਾ ਆਇਆ ਕਿ ਹੱਛਾ ਸਵੇਰੇ ਹੁਣ ਚੰਗੀ ਤਰ੍ਹਾਂ ਇਸ ਗੱਲ ਦਾ ਨਿਬੇੜਾ ਕਰਾਂਗੇ। ਇਹ ਸੋਚ ਕੇ ਇਕ ਖੜਾਂਵ ਰਾਣੀ ਦੀ ਚੁੱਕ ਲਈ ਤੇ ਘਰ ਨੂੰ ਮੁੜ ਆਇਆ।

ਰਾਣੀ ਜਦ ਕਥਾ ਦੇ ਭੋਗ ਮਗਰੋਂ ਬਾਹਰ ਨਿਕਲੀ ਤਾਂ ਇਕ ਖੜਾਂਵ ਨਾ ਵੇਖ ਕੇ ਘਬਰਾਈ, ਝਟ ਕਥਾ-ਵਾਚਕ ਸੰਤਾਂ ਅੱਗੇ ਬੇਨਤੀ ਕੀਤੀ ਕਿ ਅੱਜ ਬੜੀ ਮਾੜੀ ਗੱਲ ਹੋ ਗਈ ਹੈ। ਮੇਰੀ ਖੜਾਂਵ ਸ਼ਾਇਦ ਰਾਜਾ ਹੀ ਚੁੱਕ ਕੇ ਲੈ ਗਿਆ ਹੈ, ਕਿਉਂਕਿ ਮੈਂ ਉਹਨਾਂ ਤੋਂ ਚੋਰੀ ਆਉਂਦੀ ਸਾਂ, ਤੇ ਉਹਨਾ ਨੂੰ ਜ਼ਰੂਰ ਮੇਰੇ ਇਸ ਤਰ੍ਹਾਂ ਆਉਣ ਤੇ ਮੇਰੇ ਪਤੀਬਰਤ ਧਰਮ ਤੇ ਸ਼ੱਕ ਹੋਇਆ ਹੋਵੇਗਾ, ਸੋ ਮੇਰੀ ਖੜਾਂਵ ਨਾ ਹੋਣ ਤੇ ਪਤਾ ਨਹੀਂ ਉਹ ਮੈਨੂੰ ਕੀ ਸਜ਼ਾ ਦੇਣ, ਇਸ ਲਈ ਸਾਰੀ ਸੰਗਤ ਮੇਰੀ ਖੜਾਂਵ ਲਈ ਪ੍ਰਭੂ ਅੱਗੇ ਅਰਦਾਸ ਕਰੇ।

ਰਾਣੀ ਦੀ ਬੇਨਤੀ ਸੁਣ ਕੇ ਪ੍ਰਭੂ ਨਾਲ ਜੁੜੇ ਹੋਏ ਸੰਤਾਂ ਦਾ ਮਨ ਦਰੱਵ ਗਿਆ। ਉਨ੍ਹਾਂ ਨੂੰ ਭਗਤਣੀ ਤੇ ਪਤੀਬ੍ਰਤਾ ਤਾਰਾ ਰਾਣੀ ਦਾ ਭਵਿੱਖਤ ਖਤਰੇ ਵਿਚ ਪਿਆ ਨਜ਼ਰ ਆਇਆ, ਸੋ ਉਹ ਉਸ ਵੇਲੇ ਸਾਰੀ ਸੰਗਤ ਸਮੇਤ ਖੜੇ ਹੋ ਗਏ। ਇਹ ਕੋਈ ਐਵੇਂ ਕੁ ਐਵੇਂ ਹੀ ਸੰਗਤ ਨਹੀਂ ਸੀ, ਪ੍ਰਭੂ ਭਗਤੀ ਵਿਚ ਰਸ ਲੈਣ ਵਾਲੀ ਸੰਗਤ ਸੀ। ਸੋ ਸਾਰੀ ਸੰਗਤ ਖੜੀ ਹੋ ਗਈ ਤੇ ਹੱਥ ਜੋੜ ਕੇ ਪ੍ਰਭੂ ਪਰਮੇਸ਼ਰ ਅੱਗੇ ਅਰਦਾਸ ਕੀਤੀ ਗਈ ਕਿ ਰਾਣੀ ਦੀ ਆਪ ਪੈਜ ਰਖੋ, ਇਹ ਤੁਹਾਡੀ ਕਥਾ, ਤੁਹਾਡੇ ਚਰਿਤਰ ਤੇ ਤੁਹਾਡੀ ਮਹਿਮਾ ਸੁਣਨ ਲਈ ਰਾਤ

ਵੇਲੇ ਉਦਮ ਕਰਕੇ ਸਾਧੂ ਸੰਗਤ ਵਿਚ ਆਉਂਦੀ ਹੈ ਤੇ ਸਾਧ ਸੰਗਤ ਵਿਚ ਆਉਣ ਕਰਕੇ ਇਸ ਦੇ ਜੀਵਨ ਤੇ ਕੋਈ ਧੱਬਾ ਨਹੀਂ ਲਗਣਾ ਚਾਹੀਦਾ, ਸੋ ਹੇ ਪ੍ਰਭੂ ! ਕਿਰਪਾ ਕਰੋ, ਇਸ ਦੀ ਖੜਾਂਵ ਨਾਲ ਦੂਜੀ ਖੜਾਂਵ ਮੇਲ ਦਿਓ।

ਸਾਧ ਸੰਗਤ ਦੀ ਅਰਦਾਸ ਕਬੂਲ ਹੋਈ। ਖੜਾਂਵ ਦੇ ਨਾਲ ਬਿਲਕੁਲ ਉਸੇ ਖੜਾਂਵ ਵਰਗੀ ਜੋੜੀ ਆਣ ਜੁੜੀ। ਸਭ ਦੇ ਮਨ ਹਰਖਾ ਗਏ, ਰਾਣੀ ਬੜੀ ਖ਼ੁਸ਼ੀ-ਖ਼ੁਸ਼ੀ ਪ੍ਰਭੂ ਦਾ ਧੰਨਵਾਦ ਕਰਦੀ ਹੋਈ ਵਾਪਸ ਘਰ ਨੂੰ ਆ ਗਈ।

ਦਿਨ ਚੜ੍ਹੇ ਰਾਜਾ ਹਰੀ ਚੰਦ ਨੇ ਰਾਣੀ ਦੇ ਮੰਜੇ ਵੱਲ ਝਾਤ ਮਾਰੀ ਤਾਂ ਉਹ ਵੇਖ ਕੇ ਹੈਰਾਨ ਹੋ ਗਿਆ ਕਿ ਉਥੇ ਰਾਣੀ ਦੀਆਂ ਦੋਵੇਂ ਖੜਾਵਾਂ ਪਈਆਂ ਹਨ। ਮਨ ਵਿਚ ਕਹਿਣ ਲੱਗਾ ਇਕ ਤਾਂ ਮੈਂ ਰਾਤੀ ਚੁੱਕ ਲਿਆਇਆ ਸਾਂ, ਹੈ ਇਕ ਉਥੇ ਪਈ ਸੀ, ਪਰ ਹੁਣ ਇਹ ਦੂਜੀ ਫਿਰ ਇਸ ਨੇ ਕਿਥੋਂ ਲੈ ਲਈ ਹੈ?

ਝਟਾ-ਪਟ ਉਠਿਆ ਤੇ ਉਸ ਨੇ ਰਾਤ ਵਾਲੀ ਖੜਾਂਵ ਜਿਥੇ ਰਖੀ ਸੀ, ਉਹ ਵੇਖਣ ਗਿਆ ਕਿ ਰਾਣੀ ਨੇ ਕਿਤੇ ਉਥੋਂ ਤਾਂ ਨਹੀਂ ਚੁੱਕ ਲਈ, ਪਰ ਹੁਣ ਉਸ ਦੀ ਅਸਚਰਜਤਾ ਦੀ ਕੋਈ ਹੱਦ ਨਾ ਰਹੀ, ਜਦ ਉਸ ਨੇ ਉਹ ਖੜਾਂਵ ਵੀ ਉਥੇ ਪਈ ਵੇਖੀ। ਭਾਈ ਗੁਰਦਾਸ ਜੀ ਲਿਖਦੇ ਹਨ—

*ਸੁਖ ਰਾਜੇ ਹਰੀ ਚੰਦ ਘਰਿ ਨਾਰਿ ਸੁ ਤਾਰਾ ਲੋਚਨ ਰਾਣੀ।*
*ਸਾਧ ਸੰਗਤਿ ਮਿਲਿ ਗਾਵਦੇ ਰਾਤੀਂ ਜਾਇ ਸੁਣੈ ਗੁਰਬਾਣੀ।*
*ਪਿਛੈ ਰਾਜਾ ਜਾਗਿਆ ਅਧੀ ਰਾਤਿ ਨਿਖੰਡਿ ਵਿਹਾਣੀ।*
*ਰਾਣੀ ਦਿਸਿ ਨ ਆਵਈ ਮਨ ਵਿਚਿ ਵਰਤਿ ਗਈ ਹੈਰਾਣੀ।*
*ਹੋਰਤੁ ਰਾਤੀ ਉਠਿ ਕੈ ਚਲਿਆ ਪਿਛੈ ਤਰਲ ਜੁਆਣੀ।*
*ਰਾਣੀ ਪਹੁਤੀ ਸੰਗਤੀਂ ਰਾਜੇ ਖੜੀ ਖੜਾਉ ਨੀਸਾਣੀ।*
*ਸਾਧਸੰਗਤਿ ਆਰਾਧਿਆ ਜੋੜੀ ਜੁੜੀ ਖੜਾਉ ਪੁਰਾਣੀ।*
*ਰਾਜੇ ਡਿਠਾ ਚਲਿਤੁ ਇਹੁ ਇਹ ਖੜਾਵ ਹੈ ਚੋਜ ਵਿਡਾਣੀ।*
*ਸਾਧਸੰਗਤਿ ਵਿਟਹੁ ਕੁਰਬਾਣੀ॥ ੬॥*

ਰਾਜੇ ਨੇ ਬੜੀ ਛੇਤੀ ਹੁਣ ਰਾਣੀ ਨੂੰ ਪਾਸ ਬੁਲਾਇਆ ਤੇ ਸਾਰੀ ਗੱਲ ਪੁੱਛੀ। ਰਾਣੀ ਨੇ ਦੱਸਿਆ ਕਿ ਮੈਂ ਤਾਂ ਕਈ ਚਿਰ ਤੋਂ ਰੋਜ਼ ਜਾਂਦੀ ਹਾਂ ਤੇ

ਸਿਮਰਨ-ਭਜਨ ਦਾ ਆਨੰਦ ਮਾਣਦੀ ਹਾਂ, ਕਿਉਂਕਿ ਚੁਪ-ਚਾਪ ਤੇ ਰਾਤ ਦੇ ਸਮੇਂ ਵਿਚ ਬਿਰਤੀ ਕਿਸੇ ਹੋਰ ਪਾਸੇ ਨਹੀਂ ਜਾਂਦੀ, ਇਸ ਲਈ ਪ੍ਰਭੂ ਦੇ ਭਗਤ ਤੇ ਅਸਲੀ ਸੰਤ ਇਕਾਂਤ ਵੇਲੇ ਹੀ ਸਤਿਸੰਗ ਵਿਚ ਜੁੜਿਆ ਕਰਦੇ ਹਨ, ਤੇ ਉਸ ਵੇਲੇ ਅਜਿਹੀ ਬਿਰਤੀ ਵਾਲੇ ਹੀ ਲੋਕ ਇਸ ਸਤਿਸੰਗ ਵਿਚ ਪੁਜਿਆ ਕਰਦੇ ਸਨ। ਇਸ ਅਧਿਭੁਤ ਕੌਤਕ ਨੇ ਰਾਜੇ ਦਾ ਮਨ ਹੋਰ ਹੀ ਫੇਰ ਦਿੱਤਾ। ਉਹ ਪ੍ਰਭੂ ਦੀ ਸਾਧ-ਸੰਗਤ ਤੋਂ ਬਲਿਹਾਰ ਹੋ ਗਿਆ ਤੇ ਉਹ ਵੀ ਰਾਣੀ ਦੇ ਨਾਲ ਹੁਣ ਸਾਧ ਸੰਗਤ ਵਿਚ ਜਾਣ ਲਗ ਪਿਆ।

-o-

ਇਕ ਹੋਰ ਰਾਜੇ ਹਰੀਸ਼ ਚੰਦਰ ਦੀ ਵਾਰਤਾ ਵੀ ਸੁਣਨ ਵਿਚ ਆਈ ਹੈ, ਜਿਸ ਦੀ ਨਕਲ ਫਿਲਮਾਂ ਤੇ ਥੀਏਟਰਾਂ ਵਿਚ ਵੀ ਦਿਖਾਈ ਜਾਂਦੀ ਹੈ। ਇਹ ਰਾਜਾ ਵੀ ਬੜੇ ਦਾਨੀ ਤੇ ਧਰਮਾਤਮਾ ਹੋਏ ਹਨ। ਪਤਾ ਨਹੀਂ ਦਾਨੀ ਪੁਰਸ਼ਾਂ ਤੇ ਧਰਮੀ ਰਾਜਿਆਂ ਤੋਂ ਸਵਰਗ-ਪਤੀ ਇੰਦਰ ਰਾਜੇ ਨੂੰ ਹਮੇਸ਼ਾਂ ਕਿਉਂ ਇਹੋ ਤੌਖਲਾ ਲੱਗਾ ਰਿਹਾ ਹੈ ਕਿ ਇਹ ਕਿਤੇ ਮੇਰਾ ਰਾਜ ਨਾ ਖੋਹ ਲੈਣ। ਸੋ ਇਸੇ ਕਾਰਨ ਰਾਜੇ ਹਰੀਸ਼ ਚੰਦਰ ਨੂੰ ਵੀ ਬੜੀਆਂ-ਬੜੀਆਂ ਮੁਸੀਬਤਾਂ ਤੇ ਔਕੜਾਂ ਦਾ ਸਾਹਮਣਾ ਕਰਨਾ ਪਿਆ, ਪਰ ਧਰਮ ਨਾ ਹਾਰਨ ਕਰਕੇ, ਅਖੀਰ ਭਗਵਾਨ ਨੇ ਇਸ ਦੀ ਸਹਾਇਤਾ ਕੀਤੀ।

ਦੱਸਦੇ ਹਨ ਕਿ ਇੰਦਰ ਦੇ ਸਿਖਾਏ ਹੋਏ ਵਿਸ਼ਵਾਮਿੱਤਰ ਜੀ ਹਰੀਸ਼ ਚੰਦਰ ਪਾਸ ਪੁੱਜੇ ਤੇ ਦਾਨ ਲਈ ਪੁੱਛਣ ਤੇ ਰਿਖੀ ਜੀ ਨੇ ਇਸ ਦਾ ਰਾਜ ਹੀ ਦਾਨ ਵਿਚ ਮੰਗ ਲਿਆ। ਰਾਜ ਦਾਨ ਕਰਨ ਪਿਛੋਂ ਰਿਖੀ ਜੀ ਨੇ ਰਾਣੀ ਤੇ ਰਾਜੇ ਦੇ ਕਪੜੇ ਤੇ ਜ਼ੇਵਰ ਵੀ ਲੁਹਾ ਲਏ ਤੇ ਦੱਖਣਾ ਤੇ ਤੌਰ ਤੇ 1000 ਰੁਪਿਆ ਹੋਰ ਲੈਣ ਦਾ ਇਕਰਾਰ ਕਰ ਲਿਆ, ਪਰ ਹੁਣ ਭਿਖਾਰੀ ਬਣ ਚੁੱਕੇ ਰਾਜਾ ਜੀ ਇਹ ਰੁਪਇਆ ਦੇਂਦੇ ਕਿਥੋਂ ? ਬੜੀ ਮੁਸੀਬਤ ਵਿਚ ਪੈ ਗਏ, ਪਰ ਸਤਿਵਾਦੀਆਂ ਨੇ ਧਰਮ ਹਾਰਨ ਤੋਂ ਇਨਕਾਰ ਕਰ ਦਿੱਤਾ। ਰਾਜੇ ਨੇ ਆਪਣਾ ਆਪ ਵੇਚਣ ਦਾ ਐਲਾਨ ਕੀਤਾ, ਪਰ ਰਾਣੀ ਨੇ ਕਿਹਾ, ਨਹੀਂ, ਆਪਣੇ ਤੋਂ ਪਹਿਲਾਂ ਮੈਨੂੰ ਵੇਚੋ, ਮੇਰਾ ਤੁਹਾਡੀ ਸੇਵਾ ਕਰਨੀ ਧਰਮ ਹੈ। ਰਾਣੀ ਦੇ ਜ਼ਿਦ

ਕਰਨ ਤੇ ਰਾਜੇ ਨੇ ਇਕ ਬ੍ਰਹਿਮਣ ਕੋਲ 500 ਨੂੰ ਰਾਣੀ ਵੇਚ ਦਿੱਤੀ, ਪਰ ਪਹਿਲੇ ਇਕਰਾਰ ਕਰ ਲਿਆ ਕਿ ਇਸ ਦੇ ਪਤੀਬ੍ਰਤ ਧਰਮ ਤੇ ਕੋਈ ਧੱਬਾ ਨਹੀਂ ਲਗਣ ਦੇਣਾ ਹੋਵੇਗਾ। ਬ੍ਰਹਿਮਣ ਨੇ ਇਹ ਗੱਲ ਮੰਨ ਲਈ ਤੇ ਉਸ ਨੇ ਰਾਣੀ ਨੂੰ ਆਪਣੇ ਘਰ ਵਾਸੀਆਂ ਦੀ ਥਾਵੇਂ ਰੱਖ ਲਿਆ। ਬਾਕੀ 500 ਵਿਚ ਰਾਜੇ ਨੂੰ ਇਕ ਚੰਡਾਲਾਂ ਦੇ ਮੁਖੀ ਨੇ ਖਰੀਦ ਲਿਆ, ਜਿਸ ਨੇ ਇਸ ਦੀ ਡਿਊਟੀ ਇਹ ਲਾਈ ਕਿ ਮਸਾਣਾਂ ਵਿਚ ਉਸ ਨੂੰ ਮੁਰਦਾ ਫੂਕਣ ਦੇਵੇ, ਜਿਹੜਾ ਮੁਰਦੇ ਦਾ ਅੱਧਾ ਕਫਨ ਉਸ ਦੇ ਹਵਾਲੇ ਕਰ ਦੇਵੇ।

ਰਾਜਾ ਰਾਣੀ ਦੋਵੇਂ ਡਿਊਟੀਆਂ ਤੇ ਲੱਗ ਗਏ। ਇਹਨਾਂ ਦਾ ਇਕ 7-8 ਸਾਲ ਦਾ ਬੱਚਾ ਸੀ। ਵਿਸ਼ਵਾਮਿੱਤਰ ਨੇ ਇਸ ਦੀ ਹੋਰ ਪਰੀਖਿਆ ਲੈਣ ਲਈ ਜ਼ਹਿਰੀ ਨਾਗ ਨੂੰ ਉਸ ਲੜਕੇ ਨੂੰ ਮਾਰ ਦੇਣ ਦਾ ਹੁਕਮ ਦਿਤਾ, ਸੋ ਉਸ ਨੂੰ ਸੱਪ ਲੜਿਆ ਤੇ ਮਰ ਗਿਆ। ਰਾਣੀ ਵਿਚਾਰੀ ਦੇ ਭਾਅ ਦਾ ਹਨੇਰ ਹੋ ਗਿਆ। ਉਸ ਨੇ ਆਪਣੇ ਦੁਪੱਟੇ ਵਿਚ ਪੁੱਤਰ ਨੂੰ ਲਪੇਟ ਲਿਆ ਤੇ ਮਸਾਣ-ਘਾਟ ਵਲ ਤੁਰ ਪਈ। ਉਸ ਦੀਆਂ ਅੱਖਾਂ ਨੇ ਛਹਿਬਰ ਲਾਈ ਹੋਈ ਸੀ, ਪਰ ਅੱਗੇ ਸਤਿਵਾਦੀ ਰਾਜਾ ਹਰੀਸ਼ ਚੰਦਰ ਆਪਣੀ ਡਿਊਟੀ ਤੇ ਖੜ੍ਹਾ ਸੀ। ਪੁੱਤਰ ਦੇ ਮਰਨ ਨੇ ਉਸ ਦਾ ਦਿਲ ਵੀ ਹਿਲਾ ਦਿੱਤਾ, ਪਰ ਮਾਲਕ ਦੇ ਹੁਕਮ ਦੀ ਉਲੰਘਣਾ, ਧਰਮ ਦੀ ਉਲੰਘਣਾ ਸੀ, ਇਸ ਲਈ ਸਬਰ ਤੇ ਸ਼ੁਕਰ ਦੇ ਸਹਾਰੇ ਉਸ ਨੇ ਆਪਣੀ ਪਤਨੀ ਨੂੰ ਵੀ ਕਿਹਾ ਕਿ ਜਦ ਤਕ ਅੱਧਾ ਕੱਫਨ ਨਾ ਦਿਓ, ਤੁਸੀਂ ਇਸ ਦਾ ਸਸਕਾਰ ਨਹੀਂ ਕਰ ਸਕਦੇ।

ਪਤਨੀ ਨੇ ਬਥੇਰਾ ਕਿਹਾ, ਪਰ ਹਰੀਸ਼ ਚੰਦਰ ਨੇ ਆਪਣੇ ਮਾਲਕ ਦੇ ਹੁਕਮ ਨੂੰ ਪੂਰੇ ਕੀਤੇ ਬਗੈਰ ਕੁਝ ਨਾ ਕਰਨ ਦਿੱਤਾ। ਲਾਚਾਰ ਰਾਣੀ, ਮਸਾਣ-ਘਾਟ ਦੇ ਬਾਹਰ ਬੈਠ ਗਈ। ਰਾਹ ਜਾਂਦੇ ਚੋਰਾਂ ਨੇ ਰਾਣੀ ਦੀ ਹਾਲਤ ਤੇ ਤਰਸ ਕੀਤਾ, ਪਰ ਉਹ ਤਰਸ ਵੀ ਉਸ ਲਈ ਬੜਾ ਮਹਿੰਗਾ ਪਿਆ। ਉਹ ਮੋਤੀਆਂ ਦਾ ਬੜਾ ਕੀਮਤੀ ਹਾਰ ਉਸ ਦੀ ਝੋਲੀ ਵਿਚ ਜਾਂਦੇ-ਜਾਂਦੇ ਸੁੱਟ ਗਏ, ਪਰ ਰਾਜੇ ਦੇ ਆਦਮੀਆਂ ਨੇ ਉਸ ਨੂੰ ਚੋਰੀ ਦੇ ਜੁਰਮ ਵਿਚ ਫੜ ਲਿਆ, ਮੁਸੀਬਤ ਤੇ ਮੁਸੀਬਤ ਆ ਪਈ। ਪਰ ਧਰਮ ਵਾਲੀ ਰਾਣੀ ਆਪਣੇ ਪਤੀ ਦੇ ਹੱਠ ਨੂੰ

ਵੇਖ ਕੇ ਸਗੋਂ ਸਬਰ ਸੰਤੋਖ ਵਿਚ ਆ ਗਈ ਤੇ ਭਾਣੇ ਦੇ ਸ਼ਾਕਰ ਹੋ ਗਈ। ਉਸ ਨੇ ਕਚਹਿਰੀ ਵਿਚ ਕੋਈ ਜਵਾਬ ਹੀ ਨਾ ਦਿੱਤਾ, ਨਾ ਸਫਾਈ ਪੇਸ਼ ਕੀਤੀ ਤੇ ਅੰਨ੍ਹੇ-ਹਾਕਮ ਨੇ ਵੀ ਨਾ ਵਿਚਾਰਿਆ ਕਿ ਮੁਰਦਾ ਪੁੱਤਰ ਦੀ ਲਾਸ਼ ਚੁੱਕੀ ਫਿਰਦੀ ਮਾਂ ਨੇ ਚੋਰੀ ਕਿਵੇਂ ਕਰ ਲਈ ਹੋਵੇਗੀ? ਉਸ ਨੇ ਉਸ ਨੂੰ ਮੌਤ ਦੀ ਸਜ਼ਾ ਦਾ ਹੁਕਮ ਦੇ ਦਿੱਤਾ।

ਹੁਣ ਹੋਰ ਦੇਖੋ, ਰਾਜੇ ਹਰੀਸ਼ ਚੰਦਰ ਦਾ ਹੋਰ ਕਰੜਾ ਇਮਤਿਹਾਨ ਹੋਣ ਲੱਗਾ। ਦੁਖ-ਭਰੇ ਹਿਰਦੇ ਨਾਲ ਉਹ ਅੱਗੇ ਹੀ ਧਰਮ ਦੀ ਪਾਲਣਾ ਕਰ ਰਿਹਾ ਸੀ, ਪਰ ਹੁਣ ਆਪਣੀ ਇਸਤ੍ਰੀ ਨੂੰ ਕਤਲ ਕਰਨ ਦਾ ਹੁਕਮ ਵੀ ਉਸੇ ਨੂੰ ਦਿੱਤਾ ਗਿਆ, ਪਰ ਧੰਨ ਕਹੋ, ਰਾਜਾ ਹਰੀਸ਼ ਚੰਦਰ ਨੂੰ। ਉਸ ਨੇ ਮਿੰਟ ਦੋ ਮਿੰਟ ਸਧਰਾਈਆਂ ਅੱਖਾਂ ਨਾਲ ਰਾਣੀ ਵੱਲ ਡਿੱਠਾ ਤੇ ਫਿਰ ਸਾਹਮਣੇ ਪਈ ਪੁੱਤਰ ਦੀ ਲਾਸ਼ ਵੀ, ਪਰ ਉਸ ਨੇ ਅਜੇ ਵੀ ਸਿਰੜ ਨਾ ਹਾਰਿਆ। ਧਰਮ ਨਾ ਛੱਡਿਆ, ਅਰਥਾਤ ਮਾਲਕ ਦੇ ਹੁਕਮ ਨੂੰ ਪਾਲਣਾ ਹੀ ਉਸ ਨੇ ਆਪਣਾ ਸਹੀ ਧਰਮ ਜਾਣਿਆ। ਉਸ ਨੇ ਤਲਵਾਰ ਕੱਢੀ। ਸਬਰ ਦੀ ਵੀ ਕੋਈ ਹੱਦ ਹੁੰਦੀ ਹੈ। ਕਹਿੰਦੇ ਹਨ ਕਿ ਉਸ ਵੇਲੇ ਭਗਵਾਨ ਦਾ ਸਿੰਘਾਸਨ ਡੋਲ ਗਿਆ, ਪ੍ਰਿਥਵੀ ਹਿੱਲ ਗਈ। ਹਰੀਸ਼ ਚੰਦਰ ਰਾਜੇ ਦੀ ਤਲਵਾਰ ਸਿਰ ਤੋਂ ਉੱਚੀ ਹੋਈ ਉਹ ਆਪਣੀ ਪਤੀਬ੍ਰਤਾ ਇਸਤ੍ਰੀ ਤੇ ਆਪਣਾ ਵਾਰ ਕਰਨ ਹੀ ਲੱਗਾ ਸੀ ਕਿ ਭਗਵਾਨ ਨੇ ਕੁਦਰਤ ਵਰਤਾ ਦਿੱਤੀ। ਕੁਦਰਤ ਨੇ ਦੁਨੀਆਂ ਨੂੰ ਧਰਮੀ ਰਾਜੇ ਦਾ ਹੋਰ ਇਮਤਿਹਾਨ ਲੈਣੋਂ ਰੋਕ ਦਿੱਤਾ। ਪ੍ਰਭੂ ਨੇ ਇਹ ਕੌਤਕ ਵਰਤਾ ਦਿੱਤਾ ਕਿ ਤਲਵਾਰ ਰਾਣੀ ਦੀ ਗਰਦਨ ਤਕ ਆਉਂਦਿਆਂ ਫੁਲਾਂ ਦੀ ਲੜੀ ਬਣ ਗਈ ਤੇ ਰਾਜਾ ਹਰੀਸ਼ ਚੰਦਰ ਨੂੰ ਸਾਹਮਣੇ ਭਗਵਾਨ ਖੜੇ ਸਾਖਿਆਤ ਨਜ਼ਰ ਆ ਗਏ, ਭੱਜ ਕੇ ਚਰਨੀਂ ਜਾ ਲੱਗਾ। ਭਗਵਾਨ ਨੇ ਬੜੇ ਪਿਆਰ ਨਾਲ ਚੁੱਕ ਕੇ ਗਲ ਨਾਲ ਲਾਇਆ ਤੇ ਉਸ ਦੇ ਪੁੱਤਰ ਨੂੰ ਜੀਆ-ਦਾਨ ਦਿੱਤਾ। ਉਸੇ ਵੇਲੇ ਵਿਸ਼ਵਾਮਿੱਤਰ ਜੀ ਵੀ ਆਣ ਹਾਜ਼ਰ ਹੋਏ, ਰਾਜੇ ਦੇ ਇਮਤਿਹਾਨ ਵਿਚੋਂ ਪਾਸ ਹੋਣ ਤੇ ਉਨ੍ਹਾਂ ਨੂੰ ਵੀ ਸ਼ਰਮਸਾਰ ਤੇ ਲੱਜਵਾਨ ਕਰ ਦਿੱਤਾ। ਉਹਨਾਂ ਨੂੰ ਵੀ ਸਿਰੜੀ ਤੇ ਧਰਮੀ ਰਾਜੇ ਦੇ ਚਰਨਾਂ ਨੂੰ ਹੱਥ ਲਾਉਣਾ ਪਿਆ ਤੇ ਉਨ੍ਹਾਂ ਨੇ ਸਾਰਾ

ਰਾਜ-ਭਾਗ ਰਾਜੇ ਨੂੰ ਵਾਪਸ ਕਰ ਦਿੱਤਾ। ਇਸ ਕੌਤਕ ਨੇ ਰਾਜਾ ਹਰੀਸ਼ ਚੰਦਰ ਜੀ ਜੈ ਜੈ ਦੀ ਧੁਨੀ ਉਠਾ ਦਿੱਤੀ।



# ਬਿਦਰ ਜੀ

ਬਿਦਰ ਜੀ ਸ੍ਰੀ ਕ੍ਰਿਸ਼ਨ ਜੀ ਮਹਾਰਾਜ ਦੇ ਅਨਿਨ ਭਗਤ ਹੋਏ ਹਨ। ਦੱਸਿਆ ਜਾਂਦਾ ਹੈ ਕਿ ਆਪ ਪਿਛਲੇ ਜਨਮ ਵਿਚ ਧਰਮ-ਰਾਜਾ ਦੀ ਪਦਵੀ ਤੇ ਲਗੇ ਹੋਏ ਸਨ, ਪਰ ਇਕ ਰਿਖੀ ਜੀ ਦੇ ਸਰਾਪ ਕਰਕੇ ਆਪ ਨੂੰ ਮਾਤ-ਲੋਕ ਵਿਚ ਮਨੁੱਖੀ ਜਨਮ ਧਾਰਨਾ ਪਿਆ ਤੇ ਆਪ ਇਕ ਗੋਲੀ ਦੇ ਘਰ ਪੈਦਾ ਹੋਏ। ਪਿਛਲੇ ਜਨਮ ਦੀ ਭਗਤੀ ਦੇ ਪ੍ਰਤਾਪ ਕਾਰਨ ਆਪ ਨੂੰ ਭਾਰਾ ਗਿਆਨ ਸੀ ਤੇ ਸਤਿ-ਅਸਤਿ ਦੀ ਵੀਚਾਰ ਦੇ ਭਾਰੇ ਧੁਰੰਧਰ ਸਨ। ਆਪ ਪਾਂਡਵਾਂ ਦੇ ਰਾਜ ਵਿਚ, ਮਹਾਂਭਾਰਤ ਦੇ ਯੁੱਧ ਤੋਂ ਪਹਿਲੇ ਵਜ਼ੀਰ ਰਹਿ ਚੁੱਕੇ ਸਨ, ਪਰ ਜਿਉਂ ਹੀ ਪਾਂਡਵਾਂ ਤੇ ਬਿਪਤਾ ਪਈ, ਆਪ ਵੀ ਇਸ ਅਹੁਦੇ ਤੋਂ ਹਟ ਗਏ ਤੇ ਸ਼ਹਿਰ ਤੋਂ ਬਾਹਰ ਇਕ ਕੁਟੀਆ ਬਣਾ ਕੇ ਰਹਿਣ ਲਗ ਪਏ। ਆਪ ਇਤਨੇ ਬੁਧੀ ਵਾਲੇ ਸਨ ਕਿ ਆਪ ਨੇ ਪਾਂਡਵਾਂ ਨੂੰ ਲਾਖ ਦੇ ਮਹੱਲ ਵਿਚੋਂ ਸੜਨੋਂ ਬਚਾਇਆ ਤੇ ਫਿਰ ਪਾਂਡਵਾਂ ਨੂੰ ਜੂਆ ਖੇਡਣੋਂ ਵੀ ਵਰਜਿਆ ਸੀ, ਪਰ 'ਹੋਣੀਹਾਰ ਮਿਟਾਵੇ ਕੌਣ' ਦੇ ਕਥਨ ਅਨੁਸਾਰ ਪਾਂਡਵ ਭਾਵੇਂ ਆਪ ਦਾ ਭਾਰਾ ਸਤਿਕਾਰ ਕਰਦੇ ਸਨ, ਪਰ ਉਨ੍ਹਾਂ ਨੇ ਬਿਦਰ ਜੀ ਦੀ ਇਸ ਸਿਖਿਆ ਤੇ ਅਮਲ ਨਾ ਕਰਨ ਕਰਕੇ ਭਾਰੇ ਦੁਖ ਪਾਏ।

ਬਿਦਰ ਜੀ, ਸ੍ਰੀ ਕ੍ਰਿਸ਼ਨ ਜੀ ਦੇ ਭਾਰੇ ਭਗਤ ਸਨ ਤੇ ਪਾਂਡਵਾਂ ਦੇ ਹਿਤੂ ਸਨ, ਜਿਸ ਕਰਕੇ ਕੌਰਵ ਉਹਨਾਂ ਨਾਲ ਵਿਰੋਧ ਕਰਦੇ ਸਨ ਤੇ ਉਹਨਾਂ ਲਈ ਅਪਮਾਨ-ਜਨਕ ਸ਼ਬਦ ਵਰਤਣ ਤੋਂ ਵੀ ਗੁਰੇਜ਼ ਨਹੀਂ ਕਰਦੇ ਸਨ। ਪਰ ਸਮਾਂ ਬੀਤਦਾ ਗਿਆ। ਪਾਂਡਵ ਬਨਵਾਸ ਲਈ ਚਲੇ ਗਏ। ਬਿਦਰ ਜੀ ਉਨ੍ਹਾਂ ਨੂੰ ਬਨਵਾਸ ਦੇ ਸਮੇਂ ਵਿਚ ਵੀ ਕਈ ਵਾਰੀ ਮਿਲਦੇ ਰਹੇ ਤੇ ਪਰੇਮ ਵੈਰਾਗ ਦੀਆਂ ਗੱਲਾਂ ਕਰਕੇ ਅਨੰਦ ਪ੍ਰਾਪਤ ਕਰਿਆ ਕਰਦੇ ਸਨ।

ਪਾਂਡਵਾਂ ਦਾ ਬਨਵਾਸ ਦਾ ਸਮਾਂ ਬਤੀਤ ਹੋ ਗਿਆ। ਤੇਰ੍ਹਵਾਂ ਸਾਲ ਛੁਪ ਕੇ ਕੱਟਣ ਦੀ ਸ਼ਰਤ ਸੀ, ਉਹ ਵੀ ਪੂਰੀ ਹੋ ਗਈ, ਪਰ ਇਕ ਦਿਨ ਦਾ ਰੌਲਾ ਪਾ ਕੇ ਕੌਰਵਾਂ ਨੇ ਉਹਨਾਂ ਨੂੰ ਉਹਨਾਂ ਦਾ ਰਾਜ-ਭਾਗ ਦੇਣ ਤੋਂ ਇਨਕਾਰ ਕਰ ਦਿੱਤਾ। ਹੋਰ ਵੀ ਕਈਆਂ ਨੇ ਸਮਝਾਇਆ, ਪਰ ਸ੍ਰੀ ਕ੍ਰਿਸ਼ਨ ਜੀ ਮਹਾਰਾਜ ਖਾਸ ਤੌਰ ਤੇ ਕੌਰਵਾਂ ਨੂੰ ਸਮਝਾਉਣ ਲਈ ਉਨ੍ਹਾਂ ਪਾਸ ਪੁੱਜੇ। ਸ੍ਰੀ ਕ੍ਰਿਸ਼ਨ ਜੀ ਨੇ ਸਮਝਾਇਆ ਕਿ "ਹੁਣ ਗੁਸੇ ਨੂੰ ਜਾਣ ਦਿਓ ਬੀਤੀਆਂ ਗੱਲਾਂ ਨੂੰ ਭੁੱਲ ਜਾਓ, ਤੇ ਪਾਂਡਵਾਂ ਦਾ ਰਾਜ-ਭਾਗ ਹੁਣ ਉਹਨਾਂ ਨੂੰ ਵਾਪਸ ਕਰ ਦਿਓ।"

ਦੁਰਯੋਧਨ ਕਹਿਣ ਲੱਗਾ- ਇਹ ਕਿਵੇਂ ਹੋ ਸਕਦਾ ਹੈ, ਜਦ ਉਹ ਸ਼ਰਤ ਹੀ ਹਾਰ ਗਏ ਹਨ। ਉਨ੍ਹਾਂ ਨੇ ਤੇਰ੍ਹਵੇਂ ਸਾਲ ਦੀ ਸ਼ਰਤ ਪੂਰੀ ਨਹੀਂ ਕੀਤੀ। ਇਕ ਦੋ ਦਿਨ ਪਹਿਲੇ ਹੀ ਸਾਨੂੰ ਉਹਨਾਂ ਦਾ ਪਤਾ ਲੱਗ ਗਿਆ ਸੀ। ਇਸ ਲਈ ਉਹ ਹੁਣ ਫਿਰ ੧੨ ਸਾਲ ਸ਼ਰਤ ਅਨੁਸਾਰ ਹੋਰ ਬਨਵਾਸ ਭੋਗਣ।

ਸ੍ਰੀ ਕ੍ਰਿਸ਼ਨ ਜੀ ਨੇ ਬੜਾ ਸਮਝਾਇਆ, ਪਰ ਉਹਨਾਂ ਤੇ ਕੋਈ ਅਸਰ ਨਾ ਹੋਇਆ। ਉਨ੍ਹਾਂ ਨੇ ਹੰਕਾਰ ਵਿਚ ਆ ਕੇ ਕਈ ਇਤਰਾਜ਼-ਯੋਗ ਗੱਲਾਂ ਵੀ ਕਹਿ ਦਿੱਤੀਆਂ ਸਨ। ਸ੍ਰੀ ਕ੍ਰਿਸ਼ਨ ਜੀ ਵਾਪਸ ਪਰਤ ਆਏ। ਉਹਨਾਂ ਨੇ ਸ੍ਰੀ ਕ੍ਰਿਸ਼ਨ ਜੀ ਦਾ ਕੋਈ ਮਾਨ ਤੇ ਸਤਿਕਾਰ ਨਾ ਕੀਤਾ।

ਕੁਝ ਦਿਨਾਂ ਬਾਅਦ ਸ੍ਰੀ ਕ੍ਰਿਸ਼ਨ ਜੀ ਸਮਝਾਣ ਲਈ ਫਿਰ ਗਏ, ਪਰ ਫੇਰ ਵੀ ਉਹਨਾਂ ਤੇ ਕੋਈ ਅਸਰ ਨਾ ਹੋਇਆ, ਤੀਜੀ ਵਾਰ ਫਿਰ ਗਏ। ਇਸ ਵਾਰ ਉਨ੍ਹਾਂ ਨੇ ਕੌਰਵਾਂ ਨੂੰ ਇਥੋਂ ਤੱਕ ਕਹਿ ਦਿੱਤਾ ਕਿ ਤੁਸੀਂ ਪਾਂਡਵ ਭਰਾਵਾਂ ਨੂੰ ਇਕ-ਇਕ ਪਿੰਡ ਅਰਥਾਤ ਪੰਜ ਪਿੰਡ ਹੀ ਦੇ ਦਿਓ, ਉਹ ਇਸੇ ਵਿਚ ਹੀ ਗੁਜ਼ਾਰਾ ਕਰ ਲੈਣਗੇ। ਪਰ ਹੰਕਾਰੀ ਕੌਰਵਾਂ ਨੇ ਸ੍ਰੀ ਕ੍ਰਿਸ਼ਨ ਜੀ ਦੀ ਇਕ ਵੀ ਗੱਲ ਨਾ ਮੰਨੀ, ਸਗੋਂ ਬੋਲ-ਕੁਬੋਲ ਬੋਲ ਕੇ ਸ੍ਰੀ ਕ੍ਰਿਸ਼ਨ ਜੀ ਤੇ ਹੀ ਨਜ਼ਾਇਜ ਦਬਾਓ ਪਾਉਣ ਲਗੇ ਕਿ ਤੁਸੀਂ ਉਹਨਾਂ ਦਾ ਪੱਖ ਕਿਉਂ ਕਰਦੇ ਹੋ। ਤੁਸੀਂ ਸਭ ਦੇ ਸਾਂਝੇ ਹੋ, ਇਸ ਲਈ ਤੁਸੀਂ ਉਹਨਾਂ ਦਾ ਸਾਥ ਨਾ ਦਿਓ।

ਸ੍ਰੀ ਕ੍ਰਿਸ਼ਨ ਜੀ ਨੇ ਵੀ ਇਸ ਵਾਰ ਉਹਨਾਂ ਦੇ ਘਰ ਦਾ ਪਾਣੀ ਤਕ ਨਾ ਪੀਤਾ। ਸਮਝ ਲਿਆ ਕਿ ਇਹ ਬੜੇ ਹੰਕਾਰੀ ਹਨ ਤੇ ਇਹਨਾਂ ਦਾ ਹੰਕਾਰ

ਟੁੱਟੇ ਬਗੈਰ ਇਹਨਾਂ ਨੂੰ ਸਮਝ ਨਹੀਂ ਆਉਣੀ। ਆਪ ਫਿਰ ਗਏ ਤਾਂ ਕੌਰਵਾਂ ਦੇ ਘਰ ਨਾ ਗਏ ਤੇ ਰਾਤ ਬਿਦਰ ਜੀ ਦੇ ਘਰ ਆਰਾਮ ਕਰਨ ਲਈ ਠਹਿਰ ਗਏ। ਭਾਈ ਗੁਰਦਾਸ ਜੀ ਉਸ ਸਮੇਂ ਦੀ ਵਾਰਤਾ ਨੂੰ ਕਥਨ ਕਰਦੇ ਹਨ:-

*ਆਇਆ ਸੁਣਿਆ ਬਿਦਰ ਦੇ ਬੋਲੈ ਦੁਰਜੋਧਨ ਹੋਇ ਰੁਖਾ।*
*ਘਰਿ ਅਸਾਡੇ ਛਡਿ ਕੈ ਗੋਲੇ ਦੇ ਘਰਿ ਜਾਹਿ ਕਿ ਸੁਖਾ।*
*ਭੀਖਮੁ ਦੋਣਾ ਕਰਣ ਤਜਿ ਸਭਾ ਸੀਗਾਰ ਵਡੇ ਮਨੁਖਾ।*
*ਝੁੰਗੀ ਜਾਇ ਵਲਾਇਓਨੁ ਸਭਨਾ ਦੇ ਜੀਅ ਅੰਦਰਿ ਧੁਖਾ।*
*ਹਸਿ ਬੋਲੈ ਭਗਵਾਨ ਜੀ ਸੁਣਿਹੋ ਰਾਜਾ ਹੋਇ ਸਨਮੁਖਾ।*
*ਤੇਰੇ ਭਾਉ ਨ ਦਿਸਈ ਮੇਰੇ ਨਾਹੀਂ ਅਪਦਾ ਦੁਖਾ।*
*ਭਾਉ ਜਿਵੇਹਾ ਬਿਦਰ ਦੇ ਹੋਰੀ ਦੇ ਚਿਤਿ ਚਾਉ ਨ ਚੁਖਾ।*
*ਗੋਬਿੰਦ ਭਾਉ ਭਗਤਿ ਦਾ ਭੁਖਾ॥ ੭॥*

ਮਤਲਬ ਕਿ ਸ੍ਰੀ ਕ੍ਰਿਸ਼ਨ ਜੀ ਦਾ ਬਿਦਰ ਦੇ ਘਰ ਠਹਿਰਣਾ ਦੁਰਯੋਧਨ ਨੇ ਪਸੰਦ ਨਾ ਕੀਤਾ, ਉਸ ਨੇ ਪਰੇਮ-ਭਾਵ ਨੂੰ ਸਮਝਿਆ ਹੀ ਨਹੀਂ ਸੀ, ਨਾ ਸ੍ਰੀ ਕ੍ਰਿਸ਼ਨ ਜੀ ਨੂੰ ਭਗਵਾਨ ਜਾਣਿਆ ਸੀ, ਸਗੋਂ ਸ੍ਰੀ ਕ੍ਰਿਸ਼ਨ ਜੀ ਨੂੰ ਇਕ ਰਾਜਾ ਤੇ ਆਪਣੇ ਤੋਂ ਛੋਟਾ ਰਾਜਾ ਸਮਝਦਾ ਸੀ, ਤੇ ਰਾਜੇ ਦੇ ਨਾਤੇ ਉਨ੍ਹਾਂ ਨਾਲ ਆਪਣੇ ਸਬੰਧ ਕਾਇਮ ਰੱਖਣਾ ਚਾਹੁੰਦਾ ਸੀ। ਸ੍ਰੀ ਕ੍ਰਿਸ਼ਨ ਜੀ ਵੀ ਵਕਤਨ-ਬ-ਵਕਤਨ ਉਨ੍ਹਾਂ ਨੂੰ ਮਿਲਦੇ ਸਨ, ਪਰ ਇਸ ਲਈ ਕਿ ਇਹ ਸਿੱਧ ਹੋ ਜਾਣ ਤੇ ਰਾਹ ਰਾਸਤੀ ਤੇ ਆ ਜਾਣ। ਸੋ ਇੰਨਾ ਫਰਕ ਸੀ ਉਹਨਾਂ ਵਿਚ ਤੇ ਸ੍ਰੀ ਕ੍ਰਿਸ਼ਨ ਜੀ ਦੇ ਖਿਆਲਾਂ ਵਿਚ। ਸੋ ਹੁਣ ਸ੍ਰੀ ਕ੍ਰਿਸ਼ਨ ਜੀ ਬਿਦਰ ਜੀ ਦੇ ਘਰ ਠਹਿਰੇ ਤਾਂ ਬਿਦਰ ਜੀ ਨੂੰ ਤਾਂ ਚੰਨ ਹੀ ਚੜ੍ਹ ਗਿਆ ਤੇ ਉਸ ਨੇ ਇਉਂ ਮਹਿਸੂਸ ਕੀਤਾ, ਜਿਵੇਂ ਕੀੜੀ ਦੇ ਘਰ ਨਾਰਾਇਣ ਆ ਗਏ ਹੋਣ। ਬੜਾ ਪਰੇਮ ਕੀਤਾ ਤੇ ਮਹਾਂਪੁਰਸ਼ ਤਾਂ ਹੁੰਦੇ ਹੀ ਪਰੇਮ ਦੇ ਪੁਜਾਰੀ ਹਨ। ਬਿਦਰ ਜੀ ਦੀ ਇਸਤਰੀ ਨੂੰ ਤਾਂ ਏਨੀ ਖੁਸ਼ੀ ਹੋਈ ਕਿ ਉਸ ਨੇ ਕੇਲੇ ਛਿਲ ਕੇ ਦਿੱਤੇ ਤਾਂ ਕੇਲੇ ਦੀ ਥਾਂ ਛਿੱਲਾਂ ਹੀ ਪਰੇਮ ਖੁਮਾਰੀ ਵਿਚ ਮਸਤ ਹੋਈ-ਹੋਈ ਸ੍ਰੀ ਕ੍ਰਿਸ਼ਨ ਜੀ ਨੂੰ ਫੜਾਈ ਗਈ ਤੇ ਗੁੱਦਾ ਸੁੱਟੀ ਗਈ। ਫਿਰ ਸਾਗ ਚਾੜ੍ਹਿਆ ਤਾਂ ਉਸ ਵਿਚ ਉਸ ਨੂੰ ਲੂਣ ਪਾਉਣ ਦਾ ਚੇਤਾ ਹੀ ਨਾ ਰਿਹਾ ਤੇ ਸ੍ਰੀ ਕ੍ਰਿਸ਼ਨ ਜੀ ਅਲੂਣਾ ਸਾਗ

ਖਾ ਕੇ ਬੜੇ ਅਨੰਦ ਤੇ ਪ੍ਰਸੰਨ ਹੋਏ। ਰਾਤ ਨੂੰ ਸੁੱਤੇ ਹੀ ਨਾ, ਸਗੋਂ ਹਰੀ-ਭਗਤ ਤੇ ਪਰੇਮ-ਭਗਤੀ ਦੀਆਂ ਗੱਲਾਂ ਕਰਦਿਆਂ ਹੀ ਰਾਤ ਬਤੀਤ ਕਰ ਦਿੱਤੀ। ਇਸ ਪਰੇਮ-ਮਈ ਨਜ਼ਾਰੇ ਦੀ ਖਬਰ ਨੇ ਦੁਰਯੋਧਨ ਨੂੰ ਈਰਖਾ ਦੀ ਅੱਗ ਵਿਚ ਹੀ ਸਾੜ ਦਿੱਤਾ। ਭਗਤ ਕਬੀਰ ਜੀ ਇਸ ਬਾਰੇ ਮਾਰੂ ਰਾਗ ਵਿਚ ਦੱਸਦੇ ਹਨ:-

*ਰਾਜਨ ਕਉਨੁ ਤੁਮਾਰੈ ਆਵੈ॥*
*ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ॥ ੧॥ ਰਹਾਉ॥*
*ਹਸਤੀ ਦੇਖਿ ਭਰਮ ਤੇ ਭੂਲਾ ਸ੍ਰੀ ਭਗਵਾਨੁ ਨ ਜਾਨਿਆ॥*
*ਤੁਮਰੋ ਦੂਧੁ ਬਿਦਰ ਕੋ ਪਾਨ੍ਹੋ ਅੰਮ੍ਰਿਤੁ ਕਰਿ ਮੈ ਮਾਨਿਆ॥ ੧॥*
*ਖੀਰ ਸਮਾਨਿ ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ॥*
*ਕਬੀਰ ਕੋ ਠਾਕੁਰੁ ਅਨਦ ਬਿਨੋਦੀ ਜਾਤਿ ਨ ਕਾਹੂ ਕੀ ਜਾਨੀ॥ ੨॥*

(ਪੰਨਾ ੧੧੦੫)

ਦੁਰਯੋਦਨ ਨੇ ਸ੍ਰੀ ਕ੍ਰਿਸ਼ਨ ਜੀ ਨੂੰ ਕਿਹਾ, 'ਕੀ ਗੱਲ ਹੈ, ਤੁਸੀਂ ਰਾਜ-ਮਹੱਲ, ਵੱਡੇ-ਵੱਡੇ ਭੀਸ਼ਮ ਪਿਤਾਮਾ ਤੇ ਕਰਨ ਵਰਗੇ ਮਨੁਖਾਂ ਨੂੰ ਛੱਡ ਕੇ ਇਕ ਦਾਸ (ਗੋਲੇ) ਦੇ ਘਰ ਜਾ ਰਹੇ, ਕੀ ਇਸ ਬਾਰੇ ਤੁਹਾਨੂੰ ਖਿਆਲ ਨਹੀਂ ਆਇਆ, ਕਿ ਕੀ ਕਰ ਰਹੇ ਹੋ? ਤੁਹਾਡੇ ਇਸ ਕਰਤਬ ਨੂੰ ਤਾਂ ਸਭ ਨੇ ਬੁਰਾ ਮਨਾਇਆ ਹੈ।''

ਸ੍ਰੀ ਕ੍ਰਿਸ਼ਨ ਭਗਵਾਨ ਹੱਸ ਪਏ, ਕਹਿਣ ਲੱਗੇ—''ਰਾਜਨ ਮੇਰੇ ਮਨ ਵਿਚ ਕੋਈ ਨਾਰਾਜ਼ਗੀ ਨਹੀਂ, ਮੈਂ ਤਾਂ ਪਰੇਮ ਦਾ ਪੁਜਾਰੀ ਹਾਂ। ਤੇਰੇ ਪਾਸ ਖਾਣ-ਪਾਣ, ਮਹੱਲਾਂ ਤੇ ਹੋਰ ਸਭ ਚੰਗੀਆਂ ਵਸਤਾਂ ਹਨ ਤੇ ਤੂੰ ਸਾਨੂੰ ਸੌਣ ਲਈਂ ਪਲੰਘ ਤੇ ਚੰਗਾ ਬਿਸਤਰਾ ਵੀ ਦੇ ਸਕਦਾ ਹੈਂ, ਪਰ ਇਕੋ ਹੀ ਕਸਰ ਹੈ, ਕਿ ਇਹ ਸਭ ਚੀਜ਼ਾਂ ਪਰੇਮ ਤੋਂ ਬਿਨਾਂ ਅੰਗੀਕਾਰ ਕਰਨ ਦੇ ਯੋਗ ਨਹੀਂ ਹਨ। ਹੋਰ ਸਾਨੂੰ ਤੁਹਾਡੇ ਨਾਲ ਕੋਈ ਦੁਖ ਨਹੀਂ, ਅਸੀਂ ਪਰੇਮ ਦੇ ਪੁਜਾਰੀ ਹਾਂ।''

''ਪਰ ਨਿਰਾ ਪ੍ਰੇਮ, ਪ੍ਰੇਮ ਕੀ ਹੋਇਆ? ਜੋ ਖਾਣ ਨੂੰ ਅਲੂਣਾ ਸਾਗ ਮਿਲਿਆ, ਉਹ ਖਾਣ ਨੂੰ ਆਪ ਦਾ ਜੀਅ ਕਿਵੇਂ ਕੀਤਾ?''

"ਵਾਹ ਉਹ ਅਲੂਣਾ ਸਾਗ ਤਾਂ ਐਸਾ ਸੀ ਕਿ ਖੀਰ ਤੋਂ ਵੀ ਸੁਆਦ ਸੀ, ਨਿਰਾ ਅੰਮ੍ਰਿਤ ਸੀ। ਰਾਜਨ ! ਤੇ ਹਰੀ ਗੁਣ ਗਾਉਂਦਿਆਂ ਜਿਹੜੀ ਰਾਤ ਬਤੀਤ ਹੋਈ ਹੈ, ਉਸ ਦੀ ਤਾਂ ਮਹਿਮਾਂ ਹੀ ਕਥਨ ਨਹੀਂ ਹੋ ਸਕਦੀ।" ਇਹ ਕਹਿ ਕੇ ਕ੍ਰਿਸ਼ਨ ਜੀ ਚੁਪ ਹੋ ਗਏ ਤੇ ਦੁਰਯੋਧਨ ਵਾਪਸ ਮੁੜ ਗਿਆ।



# ਦਰੋਪਤੀ ਜੀ

ਦਰੋਪਤੀ ਜੀ ਦੀ ਕਥਾ ਬੜੀ ਵਚਿੱਤਰ ਹੈ। ਦੱਸਦੇ ਹਨ ਕਿ ਦਰੋਪਤੀ ਜੀ ਦਾ ਸਵੰਬਰ ਰਚਾਇਆ ਗਿਆ ਤਾਂ ਤੇਲ ਦਾ ਕੜਾਹਿਆ ਥੱਲੇ ਰੱਖ ਕੇ, ਉਪਰ ਛੱਤ ਤੇ ਮੱਛੀ ਟੰਗੀ ਗਈ ਤੇ ਸ਼ਰਤ ਲਾਈ ਗਈ ਕਿ ਜਿਹੜਾ ਵੀ ਤੇਲ ਵਿਚੋਂ ਵੇਖ ਕੇ ਉਪਰ ਟੰਗੀ ਮੱਛੀ ਦੀ ਅੱਖ ਦਾ ਤੀਰ ਨਾਲ ਨਿਸ਼ਾਨਾ ਕਰਕੇ ਵਿਖਾਏਗਾ, ਉਸ ਨਾਲ ਦਰੋਪਤੀ ਜੀ ਦਾ ਵਿਆਹ ਹੋਵੇਗਾ। ਤੇਲ ਦੇ ਅਕਸ ਵਿਚੋਂ ਵੇਖ ਕੇ ੧੦-੧੫ ਫੁਟ ਉੱਚੀ ਟੰਗੀ ਹੋਈ ਮੱਛੀ ਦੀ ਅੱਖ ਦਾ ਨਿਸ਼ਾਨਾ ਕਰਨਾ ਕੋਈ ਖਾਲਾ ਜੀ ਦਾ ਵਾੜਾ ਨਹੀਂ ਸੀ, ਬੜੇ-ਬੜੇ ਤੀਰ-ਅੰਦਾਜ਼ ਪੁੱਜੇ ਹੋਏ ਸਨ, ਪਰ ਅਰਜਨ ਇਸ ਨਿਸ਼ਾਨੇ ਦੇ ਫੁੰਡਣ ਵਿਚ ਕਾਮਯਾਬ ਹੋ ਗਿਆ ਤੇ ਹੋਰ ਕੋਈ ਵੀ ਇਸ ਕੰਮ ਵਿਚ ਪੂਰਾ ਨਾ ਉਤਰਿਆ। ਬੜੀਆਂ ਖੁਸ਼ੀਆਂ ਹੋਈਆਂ ਤੇ ਦਰੋਪਤੀ ਜੀ ਸ੍ਰੀ ਅਰਜਨ ਜੀ ਨਾਲ ਵਿਆਹੇ ਗਏ।

ਏਥੋਂ ਹੀ ਦਰੋਪਤੀ ਦੀ ਭਗਤੀ ਦਾ ਆਰੰਭ ਹੁੰਦਾ ਹੈ। ਘਰ ਆ ਕੇ ਖੁਸ਼ ਹੋਏ ਪਾਂਡਵ ਭਰਾ ਮਾਤਾ ਨੂੰ ਕਹਿਣ ਲੱਗੇ ਕਿ ਅਸੀਂ ਇਕ ਚੀਜ਼ ਲਿਆਂਦੀ ਹੈ। ਮਾਤਾ ਨੇ ਪਤਾ ਲੱਗੇ ਬਿਨਾਂ ਹੀ ਕਹਿ ਦਿੱਤਾ ਕਿ ਜਿਹੜੀ ਚੀਜ਼ ਲਿਆਏ ਹੋ, ਸਾਰੇ ਵੰਡ ਕੇ ਖਾਓ ਪੁਤਰੋ ! ਮਾਤਾ ਕੁੰਤੀ (ਸੱਸ) ਦੇ ਇਹ ਕਹਿਣ ਤੇ ਕਿ ਜੋ ਵਸਤੂ ਲਿਆਏ ਹੋ, ਉਹ ਵੰਡ ਖਾਓ, ਸ੍ਰੀ ਦਰੋਪਤੀ ਜੀ ਨੇ ਇਸ ਹੁਕਮ ਅੱਗੇ ਸਿਰ ਝੁਕਾ ਦਿਤਾ ਤੇ ਪੁੱਤਰ ਵੀ ਮਾਤਾ ਦਾ ਹੁਕਮ ਨਾ ਮੰਨਣਾ ਅਧਰਮ ਸਮਝਦੇ ਸਨ, ਸੋ ਦਰੋਪਤੀ ਜੀ ਪੰਜਾਂ ਪਾਂਡਵਾਂ ਦੀ ਇਸਤ੍ਰੀ ਬਣ ਗਏ, ਇਕ-ਇਕ ਸਾਲ ਸਭ ਦੇ ਪਾਸ ਰਹਿੰਦੇ ਤੇ ਦੂਜਾ ਭਰਾ ਉਸ ਵਲ ਵੇਖਦਾ ਵੀ ਨਾ। ਸੋ ਇਉਂ ਇਹ ਪਤੀਬ੍ਰਤਾ ਧਰਮ ਵਿਚ ਇਕ ਹੋਰ ਧਰਮ ਵੀ ਨਿਬਾਹੁਣ ਲੱਗੇ।

ਪਾਂਡਵ ਭਰਾ, ਯੁਧਿਸ਼ਟਰ, ਅਰਜਨ, ਭੀਮ ਸੈਨ, ਨਕੁਲ ਤੇ ਸਹਿਦੇਵ ਸ੍ਰੀ

ਕ੍ਰਿਸ਼ਨ ਜੀ ਦੇ ਸ਼ਰਧਾਲੂ ਤੇ ਉਹਨਾਂ ਨੂੰ ਪੂਰਨ ਅਵਤਾਰ ਸਮਝਦੇ ਸਨ, ਇਸ ਲਈ ਦਰੋਪਤੀ ਜੀ ਦਾ ਇਤਕਾਦ ਵੀ ਉਹਨਾਂ ਤੇ ਹੋਣਾ ਸੀ, ਅੱਜ-ਕਲ ਵਾਂਗ ਦਾ ਧਰਮ ਨਹੀਂ ਸੀ ਕਿ ਪਤੀ ਕਿਸੇ ਹੋਰ ਦੀ ਪੂਜਾ ਕਰੇ ਤੇ ਪਤਨੀ ਕਿਸੇ ਹੋਰ ਦੀ। ਉਹ ਇਸਤਰੀਆਂ ਪਤੀ ਤੇ ਧਰਮ ਨੂੰ ਆਪਣਾ ਧਰਮ ਤੇ ਪਤੀ ਦੇ ਇਸ਼ਟ ਨੂੰ ਆਪਣਾ ਇਸ਼ਟ ਸਮਝਦੀਆਂ ਸਨ ਤੇ ਮਰ ਕੇ ਵੀ ਇਸ ਧਰਮ ਨੂੰ ਨਿਭਾਉਂਦੀਆਂ ਸਨ।

ਦੱਸਦੇ ਹਨ ਕਿ ਦਰੋਪਦੀ ਜੀ ਨੇ ਕੌਰਵਾਂ ਦੇ ਵੱਡੇ ਭਾਈ ਦੁਰਯੋਧਨ ਜੀ ਨੂੰ ਕਿਤੇ ਹਾਸੇ-ਮਖੌਲ ਨਾਲ 'ਅੰਧ ਕੇ ਅੰਧ' ਕਹਿ ਦਿੱਤਾ, ਜਿਸ ਤੇ ਕੌਰਵ ਦੁਰਯੋਧਨ ਨੇ ਬੜਾ ਗੁੱਸਾ ਮਨਾਇਆ ਤੇ ਉਸ ਨੇ ਇਸ ਗੱਲ ਦਾ ਬਦਲਾ ਲੈਣ ਲਈ ਧਰਮ, ਕਰਮ ਤੇ ਸ਼ਰਮ ਨੂੰ ਵੀ ਛਿੱਕੇ ਤੇ ਟੰਗ ਦਿੱਤਾ। ਹੋਣੀ ਬੜੀ ਪ੍ਰਬਲ ਹੈ, ਪਰ ਭਗਤੀ ਦੀ ਪ੍ਰੀਖਿਆ ਹੋਣੀ ਦੀ ਕਸਵੱਟੀ ਤੇ ਹੀ ਹੋਇਆ ਕਰਦੀ ਹੈ। ਕੌਰਵਾਂ ਤੇ ਪਾਂਡਵਾਂ ਨੇ ਜੂਆ ਖੇਡਿਆ ਤੇ ਜੂਏ ਵਿਚ ਪਾਂਡਵ ਸਭ ਕੁਝ ਹਾਰ ਗਏ। ਪਰ ਜੁਆਰੀਏ ਪਾਂਡਵ ਤੇ ਕੌਰਵ ਇਸ ਤੋਂ ਵੀ ਅੱਗੇ ਵਧੇ। ਔਰਤਾਂ ਦੀ ਸ਼ਰਤ ਲਾ ਕੇ ਬਾਜ਼ੀ ਲਾਈ, ਤਾਂ ਵੀ ਪਾਂਡਵ ਹਾਰ ਗਏ। ਫਿਰ ਬਨਵਾਸ ਦੀ ਸ਼ਰਤ ਲਾ ਕੇ ਬਾਜ਼ੀ ਲਾਈ, ਤਾਂ ਵੀ ਪਾਂਡਵ ਹਾਰ ਗਏ। ਆਪਣੇ ਹੱਥੀਂ ਪਾਂਡਵਾਂ ਨੇ ਬਿਪਤਾ ਸਹੇੜ ਲਈ, ਪਰ "ਹੋਣੀਹਾਰ ਮਿਟਾਵੇ ਕੌਣ" ਵਾਲੀ ਗੱਲ ਕਿਵੇਂ ਬਣਦੀ। ਜਦ ਬੁਰੇ ਦਿਨ ਆਉਂਦੇ ਹਨ, ਤਾਂ ਮੱਤ ਤੇ ਕੁਦਰਤੀ ਪਰਦਾ ਪੈ ਜਾਂਦਾ ਹੈ।

ਦਰੋਪਤੀ ਦੀ ਸ਼ਰਤ ਹਾਰਨ ਤੇ ਦਰੋਪਤੀ ਕੌਰਵਾਂ ਦੇ ਹਵਾਲੇ ਕੀਤੀ ਗਈ ਤੇ ਪਾਂਡਵ ਖਾਲੀ ਹੱਥ ਹੋ ਕੇ ਬਨਬਾਸ ਜਾਣ ਦੀਆਂ ਤਿਆਰੀਆਂ ਕਰਨ ਲੱਗੇ। ਪਰ ਕੌਰਵਾਂ ਦੀ ਮੱਤ ਤੇ ਇਸ ਵੇਲੇ ਹੋਰ ਪਰਦਾ ਪੈ ਗਿਆ। ਉਹਨਾਂ ਨੇ ਪਾਂਡਵਾਂ ਨੂੰ ਜ਼ਲੀਲ ਕਰਨ ਦੀ ਖਾਤਰ ਦਰੋਪਤੀ ਨੂੰ ਨੰਗਿਆਂ ਕਰਨ ਦੀ ਠਾਣ ਲਈ। ਦੁਰਯੋਧਨ ਤੋਂ ਛੋਟੇ ਦੁਸ਼ਾਸ਼ਨ ਨੇ ਬੜੀ ਢੀਠਤਾਈ ਤੋਂ ਕੰਮ ਲਿਆ ਤੇ ਦਰੋਪਤੀ ਜੀ ਨੂੰ ਸਭਾ ਵਿਚ ਲਿਆ ਕੇ ਸਾਰਿਆਂ ਦੇ ਸਾਹਮਣੇ ਨੰਗਿਆਂ ਕਰਨ ਦਾ ਹੁਕਮ ਦੇ ਦਿੱਤਾ। ਭਾਈ ਗੁਰਦਾਸ ਜੀ ਇਸ ਗਾਥਾ ਨੂੰ

ਇਉਂ ਬਿਆਨ ਕਰਦੇ ਹਨ:-

*ਅੰਦਰਿ ਸਭਾ ਦੁਸਾਸਣੈ ਮਥੇਵਾਲਿ ਦ੍ਰੋਪਤੀ ਆਂਦੀ।*
*ਦੂਤਾ ਨੋ ਫੁਰਮਾਇਆ ਨੰਗੀ ਕਰਹੁ ਪੰਚਾਲੀ ਬਾਂਦੀ।*
*ਪੰਜੇ ਪਾਂਡੋ ਵੇਖਦੇ ਅਉਘਟਿ ਰੁਧੀ ਨਾਰਿ ਜਿਨਾ ਦੀ।*
*ਅਖੀ ਮੀਟ ਧਿਆਨੁ ਧਰਿ ਹਾਹਾ ਕ੍ਰਿਸਨ ਕਰੈ ਵਿਲਲਾਂਦੀ।*
*ਕਪੜ ਕੋਟੁ ਉਸਾਰਿਓਨੁ ਥਕੇ ਦੂਤ ਨ ਪਾਰਿ ਵਸਾਂਦੀ।*
*ਹਥ ਮਰੋੜਨਿ ਸਿਰੁ ਧੁਣਨਿ ਪਛੋਤਾਨਿ ਕਰਨਿ ਜਾਹਿ ਜਾਂਦੀ।*
*ਘਰਿ ਆਈ ਠਾਕੁਰ ਮਿਲੇ ਪੈਜ ਰਹੀ ਬੋਲੇ ਸ਼ਰਮਾਂਦੀ।*
*ਨਾਥ ਅਨਾਥਾਂ ਬਾਣ ਧੁਰਾਂ ਦੀ॥ ੮॥*

ਦੁਸ਼ਾਸ਼ਨ ਦਾ ਹੁਕਮ ਸੁਣ ਕੇ ਦਰਬਾਨ ਗਏ ਤੇ ਸ੍ਰੀ ਦਰੋਪਤੀ ਜੀ ਨੂੰ ਧੂਹ ਕੇ ਸਭਾ ਵਿਚ ਲੈ ਆਏ। ਆਉਂਦਿਆਂ-ਆਉਂਦਿਆਂ ਧੱਕਾ-ਧੱਕੀ ਵਿਚ ਦਰੋਪਤੀ ਜੀ ਦੇ ਵਾਲ ਵੀ ਖਿੱਲਰ ਗਏ। ਉਹੋ ਪਾਂਡੋ, ਜਿਨ੍ਹਾਂ ਦੀ ਤਾਕਤ ਦਾ ਸਿੱਕਾ, ਉਸ ਵੇਲੇ ਦੁਸ਼ਮਨ ਵੀ ਮੰਨਦੇ ਸਨ, ਪਰ ਬਾਜ਼ੀ ਦੇ ਹਾਰਨ ਕਰਕੇ ਉਹ ਆਪਣੇ ਧਰਮ ਤੇ ਕਾਇਮ ਰਹੇ ਤੇ ਉਹਨਾਂ ਨੇ ਬਿਪਤ ਫਸੀ ਦਰੋਪਤੀ ਜੀ ਦੀ ਇਸ ਸਮੇਂ ਕੋਈ ਸਹਾਇਤਾ ਨਾ ਕੀਤੀ। ਦੁਸ਼ਟ ਦੁਸ਼ਾਸ਼ਨ ਦੇ ਹੁਕਮ ਅਨੁਸਾਰ ਜਦ ਦਰੋਪਤੀ ਜੀ ਦੇ ਕਪੜੇ ਲਾਹੇ ਜਾਣ ਲਗ ਪਏ, ਤਾਂ ਦਰੋਪਤੀ ਜੀ ਨੇ ਪਹਿਲਾਂ ਤਾਂ ਮੁਜ਼ਾਹਮਤ ਕੀਤੀ, ਪਰ ਬਹੁਤਿਆਂ ਅੱਗੇ ਕੀ ਪੇਸ਼ ਜਾਣੀ ਸੀ। ਹੁਣ ਲਾਚਾਰ ਤੇ ਬੇਵੱਸ ਹੋ ਕੇ ਅੱਖਾਂ ਮੀਟ ਕੇ ਸ੍ਰੀ ਕ੍ਰਿਸ਼ਨ ਜੀ ਨੂੰ ਅਰਾਧਨ ਲੱਗੀ ਤੇ ਉਹਨਾਂ ਦਾ ਨਾਮ ਲੈ ਕੇ ਪੁਕਾਰ ਕਰਨ ਲੱਗੀ। ਦਿਲੋਂ ਮਨੋਂ ਕੀਤੀ ਪੁਕਾਰ ਨੂੰ ਭਗਵਾਨ ਨੇ ਸੁਣਿਆ ਤੇ ਦੂਜੇ ਬੰਨੇ "ਅਤਿ ਤੇ ਰੱਬ ਦਾ ਵੈਰ ਹੈ" ਦੀ ਮਿਸਾਲ ਵੀ ਤਾਂ ਸੱਚੀ ਹੈ। ਸੋ ਭਗਵਾਨ ਇਸ ਵੇਲੇ ਆਪ ਭਾਵੇਂ ਸਭਾ ਵਿਚ ਨਹੀਂ ਸਨ ਪੁੱਜੇ। ਕਿਉਂਕਿ ਉਹ ਸਮਝਦੇ ਸਨ ਕਿ ਇਨ੍ਹਾਂ ਹੰਕਾਰੀਆਂ ਨੇ ਸਮਝਾਇਆਂ ਨਹੀਂ ਸਮਝਣਾ, ਪਰ ਦਰੋਪਤਾਂ ਜੀ ਦੀ ਪਤਿ ਵੀ ਜ਼ਰੂਰ ਬਚਾਉਣੀ ਹੈ, ਇਸ ਲਈ ਭਗਵਾਨ ਨੇ ਇਹ ਮਾਇਆ ਵਰਤਾ ਦਿਤੀ ਕਿ ਕਪੜਿਆਂ ਦੇ ਅੰਬਾਰ ਦਰੋਪਤਾਂ ਦੇ ਦੁਆਲੇ ਉਸ ਦੀ ਰਖਿਆ ਲਈ ਭੇਜ ਦਿੱਤੇ।

ਸੋ ਇਹ ਕੌਤਕ ਇਉਂ ਵਰਤਿਆ ਕਿ ਦੁਸ਼ਾਸ਼ਨ ਦੇ ਦੂਤ ਕਪੜੇ ਲਾਹੁੰਦੇ ਥੱਕ ਗਏ। ਦਰੋਪਤੀ ਜੀ ਦੇ ਕਪੜੇ ਲਾਹੁੰਦਿਆਂ ਕਪੜਿਆਂ ਦੇ ਢੇਰਾਂ ਦੇ ਢੇਰ ਲੱਗ ਗਏ, ਪਰ ਦਰੋਪਤੀ ਜੀ ਨੰਗੇ ਨਾ ਹੋਣ ਵਿਚ ਆਉਣ। ਅਖੀਰ ਜਦ ਦੂਤਾਂ ਦੀ ਪੇਸ਼ ਨਾ ਗਈ ਤਾਂ ਉਹ ਥੱਕ ਗਏ, ਤਾਂ ਹਾਰ ਕੇ ਹੱਟ ਗਏ, ਉਹਨਾਂ ਨੇ ਦਰੋਪਤੀ ਜੀ ਨੂੰ ਛੱਡ ਦਿੱਤਾ। ਦੁਸ਼ਟ ਚਕ੍ਰਿਤ ਤਾਂ ਹੋ ਗਏ, ਪਰ ਉਨ੍ਹਾਂ ਦੇ ਮਨ ਦਾ ਰੱਸੀ-ਵੱਟ ਨਾ ਗਿਆ।

ਦਰੋਪਤੀ ਨੂੰ ਜਦ ਛੱਡ ਦਿੱਤਾ ਗਿਆ ਤਾਂ ਉਹ ਵਿਚਾਰੀ ਆਪਣੇ ਵਾਲਾਂ ਤੇ ਬਾਕੀ ਦੇ ਕਪੜਿਆਂ ਨੂੰ ਸੰਭਾਲਦਿਆਂ ਦਰਬਾਰ ਵਿਚੋਂ ਬਾਹਰ ਨਿਕਲ ਗਈ, ਮਗਰੇ ਹੀ ਪਾਂਡਵ ਵੀ ਬਾਹਰ ਨਿਕਲ ਗਏ। ਅੱਗੋਂ ਸ੍ਰੀ ਕ੍ਰਿਸ਼ਨ ਜੀ ਮਿਲੇ, ਦਰੋਪਤਾਂ ਨੂੰ ਹੱਸ ਕੇ ਕਹਿਣ ਲੱਗੇ:-

'ਕੀ ਗੱਲ ਹੈ ਦਰੋਪਤਾਂ, ਬੜੀ ਘਬਰਾਈ ਹੋਈ ਹੈਂ ?'

ਦਰੋਪਤਾਂ ਚਰਨਾਂ ਤੇ ਲਿਪਟ ਗਈ ਤੇ ਕਹਿਣ ਲੱਗੀ, "ਭਗਵਾਨ ! ਜੇ ਅੱਜ ਤੁਸੀਂ ਰਖਿਆ ਨਾ ਕਰਦੇ ਤਾਂ ਦੁਸ਼ਟਾਂ ਨੇ ਮੇਰੀ ਪੱਤ ਲਾਹੁਣ ਲਈ ਕੋਈ ਕਸਰ ਨਾ ਛੱਡੀ। ਆਪ ਬੜੀ ਕਿਰਪਾ ਕੀਤੀ ਹੈ, ਮੇਰੀ ਬੜੀ ਮਾੜੇ ਵੇਲੇ ਸਹਾਇਤਾ ਕੀਤੀ ਹੈ, ਪਰ ਭਗਵਾਨ ਇਹ ਦੱਸੋ ਕਿ ਤੁਸੀਂ ਮੇਰੀਆਂ ਚੀਕਾਂ ਕਢਵਾ ਕੇ ਲੱਤਾਂ-ਬਾਹਾਂ ਰਗੜਵਾ ਕੇ, ਫਿਰ ਮੇਰੀ ਮਦਦ ਕੀਤੀ ਹੈ, ਪਹਿਲੇ ਕਿਉਂ ਨਾ ਕੀਤੀ ?"

ਸ੍ਰੀ ਕ੍ਰਿਸ਼ਨ ਜੀ ਇਹ ਸੁਣ ਕੇ ਹੱਸ ਪਏ। ਕਹਿਣ ਲੱਗੇ 'ਦਰੋਪਤਾਂ, ਤੂੰ ਅਜੇ ਵੀ ਨਹੀਂ ਸਮਝੀ। ਮੈਂ ਤਾਂ ਉਸ ਵੇਲੇ ਮਦਦ ਕਰਦਾ ਹਾਂ, ਜਦ ਤਕ ਉਹ ਕਿਸੇ ਹੋਰ ਦੀ ਆਸ ਨਾ ਰੱਖੇ, ਓਨਾ ਚਿਰ ਮੈਂ ਉਸ ਦੀ ਸਹਾਇਤਾ ਲਈ ਨਹੀਂ ਆਉਂਦਾ।'

'ਭਗਵਾਨ ! ਮੈਨੂੰ ਹੋਰ ਕਿਸ ਦੀ ਆਸ ਸੀ ? ਇਸ ਬਿਪਤਾ ਵਿਚ ਮੇਰੇ ਸਵਾਮੀ (ਪਾਂਡਵ) ਸਾਹਮਣੇ ਖੜੇ ਦੇਖ ਰਹੇ ਸਨ, ਪਰ ਉਹਨਾਂ ਨੇ ਧਰਮ ਦੀ ਖਾਤਰ ਹੱਥ ਨਹੀਂ ਹਿਲਾਇਆ, ਫਿਰ ਹੋਰ ਮੈਨੂੰ ਕਿਸ ਤੇ ਆਸ ਹੋਣੀ ਸੀ?'

'ਦਰੋਪਤਾਂ! ਇਹ ਗੱਲ ਨਹੀਂ, ਜਦ ਤਕ ਤੈਨੂੰ ਆਪਣੇ ਤੇ ਆਸ ਰਹੀ, ਤੂੰ ਆਪ ਦੂਤਾਂ ਨਾਲ ਲੜਦੀ ਰਹੀ, ਆਪਣੇ ਆਪ ਨੂੰ ਛੁਡਾਉਣ ਦਾ ਜਤਨ ਕਰਦੀ ਰਹੀ, ਓਨਾ ਚਿਰ ਤੂੰ ਮੈਨੂੰ ਪੂਰੀ ਤਰ੍ਹਾਂ ਯਾਦ ਨਹੀਂ ਕੀਤਾ, ਤੇ ਜਦ ਤੂੰ ਆਪਣੇ ਬਲ ਦੀ ਵੀ ਪੇਸ਼ ਨਾ ਜਾਂਦੀ ਵੇਖੀ, ਫਿਰ ਤੂੰ ਮੇਰੇ ਕੋਲ ਅਰਦਾਸ ਕੀਤੀ ਹੈ ਤੇ ਮੈਨੂੰ ਪੂਰੀ ਤਰ੍ਹਾਂ ਯਾਦ ਕੀਤਾ। ਇਹ ਉਸ ਤੋਂ ਮਗਰੋਂ ਮੈਂ ਦੇਰ ਨਹੀਂ ਲਾਈ, ਤੇਰੀ ਸਹਾਇਤਾ ਲਈ ਪੁਜ ਗਿਆ ਸਾਂ।

ਦਰੋਪਤੀ ਨੂੰ ਸਮਝ ਆ ਗਈ ਤੇ ਹੁਣ ਨਾ ਬੋਲੀ। ਚਰਨਾਂ ਤੇ ਸਿਰ ਰੱਖ ਕੇ ਉਹ ਹੰਝੂ ਬਹਾ ਰਹੀ ਸੀ। ਏਨੇ ਚਿਰ ਨੂੰ ਪਾਂਡਵ ਵੀ ਨੇੜੇ ਆਣ ਪੁੱਜੇ। ਸ੍ਰੀ ਕ੍ਰਿਸ਼ਨ ਜੀ ਦੀ ਆਗਿਆ ਲੈ ਕੇ ਫਿਰ ਉਹ ਬਨਬਾਸ ਨੂੰ ਚਲੇ ਗਏ।



# ਸੁਦਾਮਾ ਜੀ

ਦੱਸਦੇ ਹਨ ਕਿ ਸੁਦਾਮਾ ਜੀ ਤੇ ਸ੍ਰੀ ਕ੍ਰਿਸ਼ਨ ਜੀ ਛੋਟੇ ਹੁੰਦੇ ਇਕ ਪਾਠਸ਼ਾਲਾ ਵਿਚ ਪੜ੍ਹਦੇ ਸਨ ਤੇ ਸੰਦੀਪਨ ਇਨ੍ਹਾਂ ਦੇ ਗੁਰੂ (ਮਾਸਟਰ) ਦਾ ਨਾਮ ਸੀ। ਭਾਵੇਂ ਹੋਰ ਵੀ ਕਈ ਵਿਦਿਆਰਥੀ ਉਥੇ ਪੜ੍ਹਦੇ ਸਨ, ਪਰ ਸੁਦਾਮੇ ਕ੍ਰਿਸ਼ਨ ਜੀ ਦੀ ਜੋਟੀ ਬਣੀ ਹੋਈ ਸੀ। ਇਹ ਇਕੱਠੇ ਬੈਠਦੇ, ਇਕੱਠੇ ਬੈਠ ਕੇ ਸਬਕ ਪੜ੍ਹਦੇ, ਕੱਠੇ ਬੈਠ ਕੇ ਸੰਥਾ ਯਾਦ ਕਰਦੇ ਤੇ ਸੰਦੀਪਨ ਜੋ ਜੋ ਵੀ ਕੋਈ ਸੇਵਾ ਕਰਨ ਲਈ ਆਖਦੇ, ਇਹ ਦੋਵੇਂ ਰਲ ਕੇ ਉਸ ਨੂੰ ਬੜੇ ਪਿਆਰ ਨਾਲ ਕਰਦੇ। ਇਉਂ ਇਹ ਬਾਲਪਨ ਤੇ ਵਿਦਿਆਰਥੀ-ਪੁਣੇ ਦਾ ਸਮਾਂ, ਸੁਦਾਮਾ ਜੀ ਤੇ ਕ੍ਰਿਸ਼ਨ ਜੀ ਦਾ ਕੱਠਾ ਗੁਜ਼ਰਿਆ। ਇਸ ਸਮੇਂ ਸੁਦਾਮਾ ਜੀ ਦੇ ਮਾਤਾ-ਪਿਤਾ ਦੀ ਹਾਲਤ ਚੰਗੀ ਰੱਜਿਆਂ ਪੁੱਜਿਆਂ ਵਾਲੀ ਸੀ, ਗਰੀਬੀ ਦਾ ਨਾਮ ਭੀ ਨਹੀਂ ਸੀ। ਪਰ ਇਕ ਗਲਤੀ ਨੇ ਸੁਦਾਮਾ ਜੀ ਨੂੰ ਜਿਵੇਂ ਗੁਰਬਤ ਵਿਚ ਸੁੱਟ ਦਿੱਤਾ, ਇਹ ਵੀ ਇਕ ਖਾਸ ਸਿਖਿਆਦਾਇਕ ਕਹਾਣੀ ਹੈ। ਗੈਰ ਕੋਲੋਂ ਮੁੱਕਰ ਜਾਣਾ ਤੇ ਉਸ ਨੂੰ ਝੂਠ ਮਾਰ ਕੇ ਕਿਸੇ ਚੀਜ਼ ਵਲੋਂ ਨਾਂਹ ਕਰਨੀ ਭੀ ਠੀਕ ਨਹੀਂ ਕਹੀ ਜਾ ਸਕਦੀ, ਪਰ ਮਿੱਤਰ ਕੋਲੋਂ ਹੁੰਦੀ ਚੀਜ਼ ਲੁਕਾਣੀ ਤੇ ਮੁੱਕਰ ਜਾਣਾ ਤੇ ਮਿੱਤਰ ਵੀ ਐਸੇ ਕੋਲੋਂ ਜੋ ਦਿਲ ਦਾ ਜਾਨੀ ਬਣਿਆ ਹੋਇਆ ਹੋਵੇ, ਇਹ ਗੱਲ ਕਿੱਡੀ ਭਿਆਨਕ ਭੁੱਲ ਹੈ, ਤੇ ਇਸ ਦਾ ਕਿੰਨਾ ਦੁਖਦਾਈ ਨਤੀਜਾ ਨਿਕਲਦਾ ਹੈ। ਇਹੀ ਸਭ ਤੋਂ ਵੱਡੀ ਸਿਖਿਆ ਸੁਦਾਮਾ ਜੀ ਦੇ ਜੀਵਨ ਤੋਂ ਮਿਲਦੀ ਹੈ।

ਦੱਸਦੇ ਹਨ ਕਿ ਇਕ ਵਾਰ ਸੁਦਾਮਾ ਜੀ ਦੀ ਮਾਤਾ ਨੇ ਆਪ ਨੂੰ ਭੁੱਜੇ ਹੋਏ ਛੋਲੇ ਦਿੱਤੇ ਤੇ ਕਿਹਾ, ਜਦ ਭੁੱਖ ਲਗੇਗੀ ਖਾ ਲੈਣੇ, ਸੁਦਾਮਾ ਜੀ ਛੋਲੇ ਲੈ ਕੇ ਪਾਠਸ਼ਾਲਾ ਵਿਚ ਪੁੱਜੇ ਤਾਂ ਗੁਰੂ ਸੰਦੀਪਨ ਨੇ ਆਪ ਨੂੰ ਲੱਕੜਾਂ ਲਈ ਜੰਗਲ ਵਿਚ ਭੇਜ ਦਿੱਤਾ। ਕ੍ਰਿਸ਼ਨ ਜੀ ਨੂੰ ਛੋਲੇ ਦੇਣ ਦਾ ਦਿਲ ਨਾ ਕੀਤਾ,

ਸੁਭਾਵਿਕ ਹੀ ਝੂਠ ਬੋਲ ਦਿੱਤਾ ਤਾਂ ਸੁਭਾਵਿਕ ਹੀ ਸ੍ਰੀ ਕ੍ਰਿਸ਼ਨ ਜੀ ਨੇ ਵੀ ਇਹ ਕਹਿ ਦਿੱਤਾ, ਜਾਹ ਓਏ, ਕੰਗਲਿਆ, ਕੀ ਨਿਗੂਣੇ ਦਾਨੇ ਸਨ, ਜਿਨ੍ਹਾਂ ਤੋਂ ਤੂੰ ਮੁੱਕਰ ਗਿਆ ਹੈਂ। ਹੱਛਾ ਜਾਹ ਇਹ ਦਾਣੇ ਹੁਣ ਖਾ-ਖਾ ਕੇ ਗੁਜ਼ਾਰਾ ਕਰਿਆ ਕਰੇਂਗਾ।

ਬਚਪਨ ਦੀਆਂ ਇਹ ਗੱਲਾਂ ਸਨ। ਦੋਵੇਂ ਮਿੱਤਰ ਪੜ੍ਹ ਕੇ ਇਕ ਦੂਜੇ ਤੋਂ ਵਿਦਾ ਹੋ ਗਏ।

ਸਮਾਂ ਬੀਤਦਾ ਗਿਆ। ਦੋਵੇਂ ਮਿੱਤਰ ਵਿਦਵਾਨ ਹੋ ਕੇ ਘਰੋ-ਘਰੀ ਚਲੇ ਗਏ। ਸੁਦਾਮਾ ਜੀ ਦਾ ਵਿਆਹ ਹੋ ਗਿਆ, ਪਰ ਹੌਲੀ-ਹੌਲੀ ਧਨ ਸੰਪਤਾ ਖਤਮ ਹੁੰਦੀ ਗਈ ਤੇ ਪਿਤਾ ਦੇ ਮਰਨ ਪਿੱਛੋਂ, ਸੁਦਾਮਾ ਜੀ ਅੱਤ ਹੀ ਗਰੀਬ ਹੋ ਗਏ।

ਇਧਰ ਸ੍ਰੀ ਕ੍ਰਿਸ਼ਨ ਜੀ ਪਹਿਲੋਂ ਗੋਕੁਲ, ਫੇਰ ਮਥਰਾ ਤੇ ਫਿਰ ਦਵਾਰਕਾ ਦੇ ਰਾਜੇ ਬਣ ਗਏ। ਨਾਲੇ ਜੰਗਾਂ-ਜੁਧਾਂ ਦੀ ਜਿੱਤ ਨੇ ਆਪ ਦੀਆਂ ਧੁੰਮਾਂ ਪਾ ਦਿੱਤੀਆਂ। ਆਪ ਬੜੇ ਵੱਡੇ ਪੁਰਸ਼ (ਵੱਡੇ ਤਾਂ ਅੱਗੇ ਹੀ ਸਨ, ਪਰ ਦੁਨੀਆਂ-ਦਾਰੀ ਦੇ ਲਿਹਾਜ਼ ਨਾਲ ਵੀ) ਹੋ ਗਏ।

ਰਾਜ ਸਭਾਵਾਂ ਵਿਚ ਸਿੰਘਾਸਣਾਂ ਤੇ ਬੈਠਦੇ ਤੇ ਦੁਨੀਆਂ ਨਮਸ਼ਕਾਰਾਂ ਕਰਨ ਲੱਗੀ, ਪਰ ਏਧਰ ਸੁਦਾਮਾ ਜੀ ਅੱਤ ਗਰੀਬੀ ਤੇ ਕੰਗਾਲੀ ਦੇ ਦਿਨ ਕੱਟਣ ਲੱਗੇ। ਸੁਦਾਮਾ ਜੀ ਪਤਨੀ ਨਾਲ ਆਏ ਦਿਨ ਗੱਲਾਂ ਕਰਦੇ ਸਨ ਕਿ ਮੈਂ ਤੇ ਸ੍ਰੀ ਕ੍ਰਿਸ਼ਨ ਜੀ ਇਕੋ ਗੁਰੂ ਕੋਲੋਂ ਵਿਦਿਆ ਪੜ੍ਹਦੇ ਰਹੇ ਹਾਂ, ਬੜੇ ਚੰਗੇ ਦਿਨ ਸਨ ਉਹ, ਨਿੱਤ ਭਗਵਾਨ ਦੇ ਦਰਸ਼ਨ ਹੁੰਦੇ ਸਨ।

ਕਈ ਵਰ੍ਹੇ ਬੀਤ ਗਏ। ਪਤਨੀ ਨੇ ਕਹਿਣਾ, 'ਬ੍ਰਾਹਮਣ ਹੋ, ਕਿਸੇ ਰਾਜੇ ਕੋਲੋਂ ਜਾ ਦੱਛਣਾ ਹੀ ਮੰਗ ਲਿਆਓ, ਕਿਉਂ ਭੁੱਖੇ ਮਰਦੇ ਹੋ, ਨਾਲੇ ਸਾਨੂੰ ਮਾਰਦੇ ਹੋ, ਬ੍ਰਾਹਮਣ ਜਾਤੀ ਨੂੰ ਮੰਗਣ ਦਾ ਕੋਈ ਗੁਨਾਹ ਨਹੀਂ।'

'ਪਰ ਪ੍ਰਿਯ! ਮੇਰੇ ਗੁਰੂ ਨੇ ਮੈਨੂੰ ਸੀਲ ਤੇ ਸੰਤੋਖ ਵਿਚ ਰਹਿਣ ਦਾ ਉਪਦੇਸ਼ ਦਿੱਤਾ ਹੈ। ਸੰਤੋਖ ਵਿਚ ਬੜੇ ਸੁਖ ਹਨ। ਭਗਵਾਨ ਦੇ ਗੁਣ ਗਾਉਣੇ

ਨਾ ਛਡੀਂ, ਤਾਂ ਫੇਰ ਕੋਈ ਖਤਰਾ ਨਹੀਂ, ਜਿੰਨਾ ਕੁਝ ਦਿੰਦਾ ਹੈ, ਜੇ ਸਾਨੂੰ ਉਸ ਨੇ ਜੀਵਤ ਰੱਖਣਾ ਹੈ, ਤਾਂ ਇਤਨੇ ਵਿਚ ਹੀ ਰੱਖ ਲਏਗਾ, ਤੂੰ ਬਹੁਤਾ ਫਿਕਰ ਨਾ ਕਰ।

ਪਤੀ ਦੇਵ! ਕੀ ਆਖਦੇ ਹੋ, ਜੀਵਤ ਰੱਖ ਲਏਗਾ, ਜੀਵਤ ਰਹਿਣ ਦਾ ਲਾਭ ਵੀ ਕੀ ਹੈ, ਜੇ ਸੁਖ-ਸੁਆਦ ਨਾਲ ਜੀਵਨ ਨਾ ਗੁਜ਼ਰੇ। ਛੋਲੇ, ਚੋਲ ਤੇ ਬਾਜਰੀ ਖਾ ਕੇ ਗੁਜ਼ਾਰਨ ਕਰਦੇ ਹਾਂ, ਉਹ ਵੀ ਕਈ ਵਾਰ ਨਹੀਂ ਮਿਲਦੇ, ਫਿਰ ਕੀਂ ਜੀਵਨ ਹੋਇਆ ਇਹ? ਹੱਛਾ, ਇਹ ਦੱਸੋ, ਜਿਸ ਸ੍ਰੀ ਕ੍ਰਿਸ਼ਨ ਜੀ ਦੀ ਮਹਿਮਾ ਕਰਦੇ ਹੋ ਤੇ ਕਹਿੰਦੇ ਹੋ, ਸਾਡੇ ਮਿੱਤਰ ਹਨ, ਉਹ ਕਿਥੇ ਹਨ?'

'ਉਹ ਤਾਂ ਇਸ ਸਮੇਂ ਦਵਾਰਕਾ ਨਗਰੀ ਦੇ ਮਹਾਰਾਜੇ ਹਨ।'

'ਫੇਰ ਉਨ੍ਹਾਂ ਕੋਲ ਹੀ ਚਲੇ ਜਾਓ।'

'ਓ ਭੋਲੀਏ, ਰਾਜੇ ਮਹਾਰਾਜੇ ਦੀ ਸ਼ਾਨ ਅੱਗੇ ਮੈਂ ਕੀ ਚੀਜ਼ ਹਾਂ ਤੇ ਕਿਹੜੇ ਮੂੰਹ ਨਾਲ ਜਾਵਾਂ? ਕੋਈ ਕਪੜਾ ਸਬੂਤਾ ਨਹੀਂ, ਤੇ ਪਾਟੇ-ਪੁਰਾਣੇ ਕੱਪੜਿਆਂ ਵਾਲੇ ਨੂੰ ਪਹਿਲੇ ਉਸ ਕੋਲ ਮੈਨੂੰ ਜਾਣ ਕਿਸ ਨੇ ਦੇਣਾ ਹੈ? ਤੇ ਹੋਰ ਗੱਲ ਕਰਨੀ ਤਾਂ ਕਿਧਰੇ ਰਹੀ।'

'ਪਰ ਤੁਸੀਂ ਤਾਂ ਕਹਿੰਦੇ ਹੋ, ਮੇਰੇ ਬੜੇ ਮਿੱਤਰ ਹਨ, ਜੇ ਸੱਚੇ ਮਿੱਤਰ ਹੋਏ ਤਾਂ ਜ਼ਰੂਰ ਤੁਹਾਡੀ ਮਦਦ ਕਰਨਗੇ, ਤੁਸੀਂ ਜਾਓ ਤਾਂ ਸਹੀ, ਬਹਾਨੇ ਨਾ ਬਣਾਓ।'

'ਫਿਰ ਦਿੱਸਦੇ ਭਗਵਾਨ ਨੂੰ ਛਡ ਕੇ ਅਣ-ਦਿਸਦੇ ਭਗਵਾਨ ਦੀ ਪੂਜਾ ਤੁਹਾਨੂੰ ਕੀ ਫਲ ਦੇਵੇਗੀ? ਤੁਸੀਂ ਕਿਉਂ ਨਹੀਂ ਦਿਸਦੇ ਭਗਵਾਨ ਕੋਲ ਜਾ ਕੇ ਆਪਣੀ ਹਾਲਤ ਦਾ ਬਿਆਨ ਕਰਦੇ? ਦਿਸਦੇ ਭਗਵਾਨ ਦੀ ਪੂਜਾ ਕਰੋ, ਉਸ ਦੀ ਯਾਚਨਾ ਕਰੋ, ਉਹ ਤੁਹਾਡੀ ਗੁਰਬਤ ਤੋਂ ਸੰਕਟ ਕੱਟਣ ਦੇ ਸਮਰੱਥ ਹਨ, ਤਾਂ ਕਿਉਂ ਤੁਸੀਂ ਮੇਰੀ ਗੱਲ ਨਹੀਂ ਮੰਨਦੇ?'

ਸੁਦਾਮਾ ਜੀ ਜਿਉਂ-ਜਿਉਂ ਨਾਂਹ ਕਰਦੇ ਸਨ ਤੇ ਦਲੀਲਾਂ ਦਿੰਦੇ ਸਨ ਕਿ ਮੰਗਣਾ ਠੀਕ ਨਹੀਂ, ਤਿਉਂ-ਤਿਉਂ ਹੀ ਸੁਦਾਮੇ ਦੀ ਇਸਤਰੀ ਸਗੋਂ ਜ਼ੋਰ

ਨਾਲ ਸੁਦਾਮਾ ਜੀ ਨੂੰ ਸ੍ਰੀ ਕ੍ਰਿਸ਼ਨ ਜੀ ਪਾਸ ਜਾਣ ਲਈ ਮਜਬੂਰ ਕਰਨ ਲੱਗੀ। ਖੈਰ ਸੁਦਾਮਾ ਜੀ ਦੇ ਮਗਰ ਪੈ ਕੇ ਉਹਨਾਂ ਦੀ ਇਸਤਰੀ ਨੇ ਆਪਣੀ ਗੱਲ ਮੰਨਵਾ ਲਈ, ਸੁਦਾਮਾ ਜੀ ਸ੍ਰੀ ਕ੍ਰਿਸ਼ਨ ਜੀ ਪਾਸ ਜ਼ਰੂਰ ਜਾਣ, ਇਹ ਫੈਸਲਾ ਹੋ ਗਿਆ। ਸੁਦਾਮਾ ਜੀ ਚੱਲੇ, ਤਾਂ ਸੁਦਾਮੇ ਦੀ ਇਸਤਰੀ ਨੇ ਭੇਟਾ ਦੇ ਤੌਰ ਤੇ ਥੋੜੇ ਜਿਹੇ ਚੌਲ ਸੁਦਾਮਾ ਜੀ ਦੇ ਦੁੱਪਟੇ ਨਾਲ ਬੰਨ੍ਹ ਦਿੱਤੇ ਕਿ ਇਹ ਭੇਟਾ ਦੇ ਦੇਣੀ, ਖਾਲੀ ਹੱਥ ਮਹਾਂਪੁਰਸ਼ਾਂ ਕੋਲ ਜਾਣਾ ਠੀਕ ਨਹੀਂ ਹੁੰਦਾ।

ਸ੍ਰੀ ਕ੍ਰਿਸ਼ਨ ਜੀ ਇਸ ਵੇਲੇ ਤਕ ਬੜੀ ਪ੍ਰਭਤਾ ਦੇ ਮਾਲਕ ਬਣ ਚੁਕੇ ਸਨ। ਰੁਕਮਣ ਨੂੰ ਸ਼ਿਕਸਤ ਦੇ ਕੇ, ਜਸਪਾਲ ਰਾਜੇ ਨੂੰ ਮਾਰ ਕੇ ਉਹ ਰੁਕਮਣੀ ਨੂੰ ਆਪਣੀ ਰਾਣੀ ਬਣਾ ਚੁਕੇ ਸਨ। ਰੁਕਮਣ, ਰੁਕਮਣੀ ਦਾ ਭਰਾ ਆਪਣੀ ਭੈਣ ਦਾ ਵਿਆਹ ਜਸਪਾਲ ਨਾਲ ਕਰਨਾ ਚਾਹੁੰਦਾ ਸੀ, ਪਰ ਰੁਕਮਣੀ ਜੀ ਸ੍ਰੀ ਕ੍ਰਿਸ਼ਨ ਜੀ ਨੂੰ ਚਾਹੁੰਦੇ ਸਨ। ਸੋ ਇਸ ਸਵੰਬਰ ਤੇ ਹੀ ਭਾਰੀ ਜੰਗ ਹੋ ਗਿਆ।

ਸ੍ਰੀ ਦਸ਼ਮੇਸ਼ ਜੀ ਕ੍ਰਿਸ਼ਨ ਅਵਤਾਰ ਦੀ ਕਥਾ ਵਿਚ ਲਿਖਦੇ ਹਨ -

*"ਕੰਗਨਾ ਜਸਪਾਲ ਕੇ ਹਾਥ ਰਹਿਓ ਗਤ ਅਉਰ ਕੀ ਅਉਰ ਬਨੀ।"*

ਜਸਪਾਲ ਦੇ ਹੱਥ ਸਿਰਫ ਰੁਕਮਣੀ ਦਾ ਕੰਗਨਾ ਹੀ ਰਹਿ ਗਿਆ, ਜੋ ਉਸ ਨੇ ਰੁਕਮਣੀ ਜੀ ਨੂੰ ਪਾਉਣ ਲਈ ਫੜਿਆ ਹੋਇਆ ਸੀ ਕਿ ਜੰਗ ਹੋ ਗਈ। ਸ੍ਰੀ ਕ੍ਰਿਸ਼ਨ ਜੀ ਨੇ ਰੁਕਮਣ ਜੀਊਂਦੇ ਨੂੰ ਫੜ ਲਿਆ, ਪਰ ਰੁਕਮਣੀ ਜੀ ਦੇ ਬੇਨਤੀ ਕਰਨ ਤੇ ਇਸ ਨੂੰ ਮਾਰੋ ਨਾ, ਮੈਂ ਵੀਰ ਨੂੰ ਤੁਹਾਡੇ ਹੱਥੋਂ ਮਰਦਾ ਨਹੀਂ ਦੇਖਣਾ ਚਾਹੁੰਦੀ, ਤਾਂ ਸ੍ਰੀ ਕ੍ਰਿਸ਼ਨ ਜੀ ਨੇ ਉਸ ਦਾ ਜੂੜਾ ਕੱਟ ਕੇ ਉਸ ਨੂੰ ਜੀਊਂਦੇ ਨੂੰ ਛੱਡ ਦਿੱਤਾ ਸੀ। ਕੇਸ ਕੱਟੇ ਜਾਣੇ ਉਸ ਵੇਲੇ ਮੌਤ ਨਾਲੋਂ ਵੀ ਵੱਧ ਦੋਸ਼ ਮੰਨਿਆ ਜਾਂਦਾ ਸੀ। ਸੋ ਇਉਂ ਪ੍ਰਭਤਾ ਦੇ ਮਾਲਕ ਬਣ ਚੁਕੇ ਸ੍ਰੀ ਕ੍ਰਿਸ਼ਨ ਜੀ ਨੂੰ ਮਿਲਣ ਲਈ ਸ੍ਰੀ ਸੁਦਾਮਾ ਜੀ ਤੁਰ ਪਏ। ਪੈਦਲ ਰਸਤਾ, ਕਈ ਦਿਨ ਪੰਧ ਮਾਰ ਕੇ ਮਥਰਾ ਪੁਰੀ ਪੁਜੇ। ਰਸਤੇ ਵਿਚ ਕਿਤੇ ਕੋਈ ਜੰਗਲੀ ਫਲ ਮਿਲਿਆ ਤਾਂ ਖਾ ਲਿਆ, ਨਹੀਂ ਤਾਂ ਬਹੁਤਾ ਕਰਕੇ ਭੁੱਖੇ ਹੀ ਚਲਦੇ ਗਏ।

ਸੁਦਾਮਾ ਜੀ ਸ੍ਰੀ ਕ੍ਰਿਸ਼ਨ ਜੀ ਦੇ ਸ਼ਹਿਰ ਪੁਜ ਗਏ। ਬੜੀਆਂ ਰੌਣਕਾਂ

ਸਨ। ਏਥੇ ਬੜੇ ਬਾਜ਼ਾਰ ਤੇ ਮਹੱਲ ਸਨ। ਕਿਥੇ ਏਨੀ ਸ਼ਾਨ-ਸ਼ੌਕਤ ਤੇ ਕਿਥੇ ਪਾਟੇ-ਪੁਰਾਣੇ ਕਪੜਿਆਂ ਵਾਲਾ ਸੁਦਾਮਾ ਭਗਤ ਸੋਚਣ ਲੱਗਾ, ਮੈਂ ਕੀਕੁਣ ਮਿਲ ਸਕਾਂਗਾ, ਮੈਨੂੰ ਕੌਣ ਮਿਲਣ ਦੇਵੇਗਾ ਤੇ ਕੌਣ ਮਿਲਾਣ ਵਾਲਾ ਮਿਲੇਗਾ। ਕਿਥੇ ਸ੍ਰੀ ਕ੍ਰਿਸ਼ਨ ਜੀ ਰਾਜਾ ਤੇ ਮੈਂ ਇਕ ਭਿਖਾਰੀ ਦੀ ਮਾਨਿੰਦ ਗਰੀਬ ਤੇ ਅਨਾਥ ਬ੍ਰਾਹਮਣ। ਇਸਤਰੀ ਨੇ ਬਹੁਤਾ ਇਹੀ ਦਲੀਲ ਦੇ ਕੇ ਮਨਾਇਆ ਸੀ ਕਿ ਤੁਸੀਂ ਬ੍ਰਾਹਮਣ ਹੋ, ਤੁਹਾਨੂੰ ਦਾਨ ਮੰਗਦੇ ਲੱਜਿਆ ਨਹੀਂ ਕਰਨੀ ਚਾਹੀਦੀ, ਬ੍ਰਾਹਮਣ ਦਾ ਦਾਨ ਮੰਗਣਾ ਹੀ ਕਰਤੱਵ ਹੈ। ਬ੍ਰਾਹਮਣ ਨੂੰ ਦਾਨ ਮੰਗਣ ਦਾ ਕੋਈ ਦੋਸ਼ ਨਹੀਂ ਤੇ ਆਏ ਬ੍ਰਾਹਮਣ ਨੂੰ ਦਾਨ ਨਾ ਦੇਣ ਵਾਲਾ ਸਗੋਂ ਦੋਸ਼ੀ ਬਣ ਜਾਂਦਾ ਹੈ। ਸੋ ਸੁਦਾਮਾ ਜੀ ਘੜੀ-ਮੁੜੀ ਇਹੋ ਵਿਚਾਰ ਕਰਦੇ-ਕਰਦੇ ਹੌਲੀ-ਹੌਲੀ ਤੁਰੇ ਜਾ ਰਹੇ ਸਨ ਕਿ ਮੇਲ ਕਿਵੇਂ ਹੋਵੇਗਾ, ਮੈਨੂੰ ਬੂਹੇ ਅੱਗੇ ਖੜਾ ਕੌਣ ਹੋਣ ਦੇਵੇਗਾ, ਮੈਂ ਬ੍ਰਾਹਮਣ ਤਾਂ ਠੀਕ ਹਾਂ, ਪਰ ਨਾ ਮੇਰੀ ਧੋਤੀ ਚੰਗੀ, ਨਾ ਟਿੱਕਾ ਤੇ ਨਾ ਜਨੇਊ ਚੰਗੀ ਹਾਲਤ ਵਿਚ ਕਿਸੇ ਨੂੰ ਦਿੱਸ ਰਿਹਾ ਹੈ, ਤਾਂ ਮੈਨੂੰ ਬ੍ਰਾਹਮਣ ਜਾਣ ਕੇ ਅੱਗੇ ਕੌਣ ਹੋਣ ਦੇਵੇਗਾ, ਤੇ ਜੇ ਮੈਂ ਆਪਣਾ ਨਾਂ ਲਵਾਂਗਾ, ਤਾਂ ਕੀ ਪਤਾ ਸ੍ਰੀ ਕ੍ਰਿਸ਼ਨ ਜੀ ਨੂੰ ਇਸ ਵੇਲੇ ਮੇਰੇ ਨਾਂ ਦੀ ਯਾਦ ਵੀ ਹੋਵੇਗੀ ਜਾਂ ਨਹੀਂ, ਤੇ ਹਰ ਆਦਮੀਆਂ ਨੂੰ ਮੇਰੀ ਬਾਬਤ ਕੀ ਪਤਾ ਹੈ ਕਿ ਮੈਂ ਕੌਣ ਹਾਂ ਤੇ ਸ੍ਰੀ ਕ੍ਰਿਸ਼ਨ ਜੀ ਨੂੰ ਮਿਲਣਾ ਚਾਹੁੰਦਾ ਹਾਂ।

ਸੋ ਅਜੇਹੀਆਂ ਸੋਚਾਂ ਸੋਚਦੇ ਹੋਏ ਸੁਦਾਮਾ ਜੀ ਰਾਜ ਦਰਬਾਰ ਦੇ ਬੂਹੇ ਅੱਗੇ ਪੁੱਜ ਗਏ। ਉਸ ਵੇਲੇ ਸ੍ਰੀ ਕ੍ਰਿਸ਼ਨ ਜੀ ਰਾਜ-ਸਿੰਘਾਸਨ ਉਤੇ ਬੈਠੇ ਹੋਏ ਸ਼ੋਭਾ ਪਾ ਰਹੇ ਸਨ। ਭਾਈ ਗੁਰਦਾਸ ਜੀ ਕੈਸਾ ਸੁੰਦਰ ਬਿਆਨ ਕਰਦੇ ਹਨ:-

*ਬਿਪੁ ਸੁਦਾਮਾ ਦਾਲਿਦੀ ਬਾਲ ਸਖਾਈ ਮਿਤ੍ਰ ਸਦਾਏ।*
*ਲਾਗੂ ਹੋਈ ਬਾਮਣੀ ਮਿਲਿ ਜਗਦੀਸ ਦਲਿਦ੍ਰ ਗਵਾਏ।*
*ਚਲਿਆ ਗਿਣਦਾ ਗਟੀਆਂ ਕਿਉਕਰਿ ਜਾਈਐ ਕਉਣੁ ਮਿਲਾਏ।*
*ਪਹੁਤਾ ਨਗਰ ਦੁਆਰਕਾ ਸਿੰਘ ਦੁਆਰਿ ਖਲੋਤਾ ਜਾਏ।*
*ਦੂਰਹੁ ਦੇਖਿ ਡੰਡਾਉਤਿ ਕਰਿ ਛਡਿ ਸਿੰਘਾਸਣ ਹਰਿ ਜੀ ਆਏ।*
*ਪਹਿਲੇ ਦੇ ਪਰਦਖਣਾ ਪੈਰੀ ਪੈ ਕੇ ਲੈ ਗਲਿ ਲਾਏ।*
*ਚਰਣੋਦਕ ਲੈ ਪੈਰ ਧੋਇ ਸਿੰਘਾਸਣੁ ਉਤੇ ਬੈਠਾਏ।*

ਪੁਛੈ ਕੁਸਲੁ ਪਿਆਰੁ ਕਰਿ ਗੁਰ ਸੇਵਾ ਦੀ ਕਥਾ ਸੁਣਾਏ।
ਲੈ ਕੈ ਤੰਦੁਲ ਚਬਿਓਨ ਵਿਦਾ ਕਰੇ ਅਗੈ ਪਹੁਚਾਏ।
ਚਾਰ ਪਦਾਰਥ ਸਕੁਚਿ ਪਠਾਏ॥ ੯॥

ਬੂਹੇ ਅੱਗੇ ਪਹਿਰੇਦਾਰ ਚੋਬ ਲਈ ਖੜਾ ਸੀ ਕਿ ਸੁਦਾਮਾ ਜੀ ਅੱਗੇ ਹੋਏ। ਚੋਬ ਵਾਲੇ ਨੇ ਚੋਬ ਅੱਗੇ ਕਰ ਦਿੱਤੀ ਕਿ ਤੂੰ ਮੈਲੇ-ਕੁਚੈਲੇ ਕਪੜਿਆਂ ਵਾਲਾ ਕਿਧਰ ਅੱਗੇ ਵਧਿਆ ਆ ਰਿਹਾ ਹੈ? ਕੀ ਸਮਝ ਕੇ ਅੱਗੇ ਜਾ ਰਿਹਾ ਹੈਂ? ਸੁਦਾਮਾ ਜੀ ਨੇ ਜਵਾਬ ਨਹੀਂ ਦਿੱਤਾ ਤੇ ਦੋ ਕਦਮ ਪਿਛੇ ਹਟ ਕੇ ਸਰਧਾਈਆਂ ਅੱਖਾਂ ਨਾਲ ਦੂਰ ਅੰਦਰ ਰਾਜ-ਸਿੰਘਾਸਣ ਤੇ ਬੈਠੇ ਸ੍ਰੀ ਕ੍ਰਿਸ਼ਨ ਜੀ ਵੱਲ ਧਿਆਨ ਨਾਲ ਦੇਖਣ ਦਾ ਯਤਨ ਕੀਤਾ। ਪਹਿਰੇਦਾਰ ਨੇ ਪੁੱਛਿਆ, 'ਤੂੰ ਕੌਣ ਹੈਂ?'

'ਮੈਂ ਸੁਦਾਮਾ ਹਾਂ, ਕ੍ਰਿਸ਼ਨ ਜੀ ਦਾ ਬਾਲ-ਸਖਾਈ ਮਿੱਤਰ ਹਾਂ।'......

ਸੁਦਾਮਾ ਜੀ ਨੇ ਹੋਰ ਕੁਝ ਕਹਿਣਾ ਸੀ ਕਿ ਉਧਰੋਂ ਸ੍ਰੀ ਕ੍ਰਿਸ਼ਨ ਜੀ ਦੀ ਅੰਦਰ ਬੈਠਿਆਂ ਹੀ ਬਾਹਰ ਖਲੋਤੇ ਸੁਦਾਮੇ ਤੇ ਨਜ਼ਰ ਪੈ ਗਈ। ੧੫-੨੦ ਸਾਲ ਮਗਰੋਂ ਸੁਦਾਮੇ ਨੂੰ ਉਨ੍ਹਾਂ ਵੇਖਿਆ ਸੀ, ਪਰ ਝਟ-ਪਟ ਹੀ ਪਛਾਣ ਲਿਓ ਨੇ ਤੇ ਸਿੰਘਾਸਨ ਤੋਂ ਉਠ ਬੈਠੇ। ਬਾਕੀ ਦਰਬਾਰ ਵਿਚ ਬੈਠੇ ਲੋਕ ਹੈਰਾਨ ਹੋ ਕੇ ਵੇਖਣ ਲੱਗੇ ਕਿ ਸ੍ਰੀ ਕ੍ਰਿਸ਼ਨ ਜੀ ਬਿਨਾਂ ਕੁਝ ਕਹੇ ਤੋਂ ਸਿੰਘਾਸਨ ਤੋਂ ਕਿਉਂ ਉਠ ਬੈਠੇ ਹਨ ਤੇ ਉਸ ਵੇਲੇ ਤਾਂ ਹੋਰ ਵੀ ਅਸਚਰਜਾ ਫੈਲ ਗਈ, ਜਦ ਸ੍ਰੀ ਕ੍ਰਿਸ਼ਨ ਜੀ ਨੇ ਬਾਹਰ ਖਲੋਤੇ ਮੈਲੇ-ਕੁਚੈਲੇ ਤੇ ਫਟੇ ਪੁਰਾਣੇ ਕਪੜਿਆਂ ਵਾਲੇ ਸੁਦਾਮੇ ਨੂੰ ਗਲਵਕੜੀ ਜਾ ਪਾਈ ਤੇ ਬੜੇ ਪਰੇਮ ਨਾਲ, ਹੱਥ ਵਿਚ ਹੱਥ ਪਾ ਕੇ, ਅੰਦਰ ਆਪਣੇ ਨਾਲ ਲੈ ਗਏ। ਬਹੁਤ ਪਰੇਮ ਕੀਤਾ, ਉਸ ਨੂੰ ਆਪਣੇ ਨਾਲ ਆਪਣੇ ਸਿੰਘਾਸਨ ਤੇ ਜਾ ਬਿਠਾਇਆ।

ਫਿਰ ਸੁਦਾਮੇ ਨੂੰ ਬੈਠਾ ਕੇ ਉਠੇ, ਸਿੰਘਾਸਣ ਦੀਆਂ ਪਰਕਰਮਾਂ ਕੀਤੀਆਂ ਤੇ ਪੈਰੀਂ ਪੈ ਕੇ ਸੁਦਾਮਾ ਜੀ ਨਾਲ ਬੈਠ ਗਏ। ਸੁਖ-ਸਾਂਦ ਪੁਛੀ। ਸੁਦਾਮੇ ਨੂੰ ਸ੍ਰੀ ਕ੍ਰਿਸ਼ਨ ਜੀ ਦਾ ਪਿਆਰ ਨਾਲ ਮਿਲਣਾ ਵੇਖ ਕੇ ਏਨੀ ਖੁਸ਼ੀ ਹੋਈ ਕਿ ਉਸਨੂੰ ਸਭ ਕੁਝ ਹੀ ਭੁਲ ਗਿਆ ਕਿ ਮੈਂ ਕਿਉਂ ਆਇਆ ਹਾਂ, ਕੀ ਕਰਨ

ਆਇਆ ਹਾਂ। ਕਿਥੇ ਰਾਜਾ ਤੇ ਕਿਥੇ ਫਕੀਰ, ਪਰ ਰਾਜੇ ਦਾ ਫਕੀਰ ਨਾਲ ਪਰੇਮ ਇਹ ਵੇਖ ਕੇ ਤਾਂ 'ਸਾਰੇ ਦੰਗ' ਹੀ ਹੋ ਰਹੇ ਸਨ ਤੇ ਸਭ ਦੀ ਅਕਲ ਹੀ ਗੁੰਮ ਹੋ ਗਈ ਸੀ ਕਿ ਇਹ ਫਟੇ-ਪੁਰਾਣੇ ਕਪੜਿਆਂ ਵਾਲਾ ਕੌਣ ਏ, ਜਿਸ ਨੂੰ ਸ੍ਰੀ ਕ੍ਰਿਸ਼ਨ ਜੀ ਏਨੇ ਪਿਆਰ ਨਾਲ ਮਿਲੇ ਹਨ। ਸੁਦਾਮੇ ਨੂੰ ਇਸ ਵੇਲੇ ਘਰ ਵਾਲੀ ਦੀ ਦਿਤੀ ਭੇਟਾ ਕੱਚੇ ਮੁੱਠ ਚਾਵਲ ਯਾਦ ਆਏ, ਪਰ ਇਹ ਨਿਗੁਣੀ ਭੇਟਾ ਕੀ ਦੇਵਾਂ? ਸ਼ਰਮ ਆ ਗਈਓ ਸੂ ਤੇ ਚੁੱਪ ਹੀ ਰਿਹਾ, ਪਰ ਜਾਣੀ-ਜਾਣ ਸ੍ਰੀ ਕ੍ਰਿਸ਼ਨ ਜੀ ਨੇ ਕਿਹਾ, ਸੁਦਾਮਾ, ਭਾਬੀ ਕੋਲੋਂ ਸਾਡੇ ਲਈ ਕੀ ਭੇਟਾ ਲਿਆਇਆ ਹੈਂ? ਤੇ ਇਹ ਕਹਿ ਕੇ ਫਿਰ ਆਪ ਹੀ ਹੱਥ ਮਾਰ ਕੇ ਦੁਪੱਟੇ ਦੀ ਕੰਨੀ ਨਾਲ ਬੱਧੇ ਹੋਏ ਚਾਵਲ ਖਾਣ ਲੱਗ ਪਏ ਤੇ ਕਹਿਣ ਲੱਗੇ, "ਇਹ ਚਾਵਲ ਕੀ ਹਨ, ਚਾਰੇ ਪਦਾਰਥਾਂ ਦਾ ਤੱਤ ਹਨ, ਚਾਰੇ ਪਦਾਰਥਾਂ ਤੋਂ ਵੀ ਸਵਾਦਿਸ਼ਟ ਹਨ।"

ਇਹ ਕਹਿ ਕੇ ਫਿਰ ਉਹ ਪੁਰਾਣੇ ਸਮੇਂ ਪੜ੍ਹਾਈ ਦੇ ਵੇਲੇ ਦੀਆਂ ਤੇ ਗੁਰ ਸੇਵਾ ਦੀਆਂ ਵਾਰਦਾਤਾਂ ਕਹਿਣ ਸੁਣਨ ਲਗ ਪਏ। ਘੜੀ-ਦੋ-ਘੜੀ ਏਸ ਵਿਸਮਾਦ ਵਿਚ ਹੀ ਬੈਠੇ ਰਹੇ, ਤੇ ਫਿਰ ਬੜੇ ਪਿਆਰ ਨਾਲ ਸੁਦਾਮਾ ਜੀ ਨੂੰ ਵਿਦਾ ਕੀਤਾ। ਬੂਹੇ ਤਕ ਸੁਦਾਮਾ ਜੀ ਨੂੰ ਬਾਹਰ ਤਕ ਛੱਡਣ ਆਏ, ਪਰ ਨਾ ਸੁਦਾਮਾ ਜੀ ਨੇ, ਜਿਸ ਕੰਮ ਲਈ ਆਏ ਸਨ, ਕੋਈ ਗੱਲ ਕੀਤੀ, ਤੇ ਨਾ ਹੀ ਸ੍ਰੀ ਕ੍ਰਿਸ਼ਨ ਜੀ ਨੇ ਹੀ ਕੋਈ ਗੱਲ ਕੀਤੀ ਕਿ ਕਿਸ ਕੰਮ ਲਈ ਆਏ ਹੋ? ਸੁਦਾਮਾ ਜੀ ਵਾਪਸ ਪਰਤ ਆਏ, ਪਰ ਸ਼ਹਿਰੋਂ ਬਾਹਰ ਨਿਕਲ ਕੇ ਉਹਨਾਂ ਨੂੰ ਖਿਆਲ ਆਇਆ ਕਿ ਜਿਸ ਕੰਮ ਲਈ ਘਰ ਵਾਲੀ ਨੇ ਭੇਜਿਆ ਸੀ, ਉਹ ਤਾਂ ਗੱਲ ਹੋਈ ਹੀ ਕੋਈ ਨਹੀਂ, ਤੇ ਘਰ ਜਾ ਕੇ ਕਹਾਂਗਾ? ਇਸਤਰੀ ਤਾਂ ਹੁਣ ਬਹੁਤ ਹੀ ਝਗੜਾ ਕਰੇਗੀ, ਪਰ ਅੱਛਾ ਜੋ ਹੋਊ, ਵੇਖੀ ਜਾਊ। ਇਹ ਖਿਆਲ ਬਣਾ ਕੇ ਵਾਪਸ ਪਰਤ ਆਏ।

ਹੌਲੀ-ਹੌਲੀ ਪੈਂਡਾ ਮੁਕਾ ਕੇ ਜਦ ਨਗਰ ਦੇ ਨੇੜੇ ਪੁੱਜੇ ਤਾਂ ਉਨ੍ਹਾਂ ਦੂਰੋਂ ਹੀ ਵੇਖਿਆ ਕਿ ਨਗਰ ਵਿਚ ਇਕ ਬੜਾ ਉੱਚਾ ਮਹੱਲ, ਉਨ੍ਹਾਂ ਦੀ ਕੁਟੀਆ ਦੀ ਥਾਂ ਤੇ ਬਣਿਆ ਹੋਇਆ ਹੈ। 'ਹੈਂ ਇਹ ਏਡੀ ਛੇਤੀ ਕਿਸ ਨੇ ਬਣਾ ਦਿਤਾ

ਹੈ?' ਉਸ ਵਿਚਾਰ ਨੇ ਉਹਨਾਂ ਨੂੰ ਚਕ੍ਰਿਤ ਕਰ ਦਿੱਤਾ। ਨੇੜੇ ਪੁੱਜੇ, ਤਾਂ ਘਰ ਵਿਚੋਂ ਗਹਿਣਿਆਂ ਨਾਲ ਲੱਦੀ ਹੋਈ ਸੁਦਾਮਾ ਜੀ ਦੀ ਇਸਤਰੀ ਨਿਕਲੀ ਤੇ ਸੁਦਾਮਾ ਜੀ ਦੇ ਪਾਸ ਆ ਕੇ ਬੋਲੀ- "ਤੁਸੀਂ ਕੀ ਵੇਖ ਰਹੇ ਹੋ? ਅੱਗੇ ਕਿਉਂ ਨਹੀਂ ਵਧਦੇ। ਵੇਖਿਆ ਜੇ ਨਾ, ਜੇ ਮੇਰਾ ਕਿਹਾ ਮੰਨਿਆ ਤੇ ਭਗਵਾਨ ਕੋਲ ਗਏ, ਤਾਂ ਸਭ ਕੁਝ ਭਗਵਾਨ ਨੇ ਦੇ ਦਿੱਤਾ ਹੈ।"

"ਕੌਣ ਆਇਆ ਸੀ ਦੇਣ? ਮੈਂ ਭਗਵਾਨ ਪਾਸ ਦੇਣ ਲਈ ਕੁਝ ਕਿਹਾ ਨਹੀਂ, ਉਂਜ ਉਹਨਾਂ ਮੇਰਾ ਆਦਰ ਬੜਾ ਕੀਤਾ ਹੈ।"

"ਤੁਸਾਂ ਨਹੀਂ ਕਿਹਾ ਤਾਂ ਫੇਰ ਕੀ? ਉਹ ਤਾਂ ਅੰਤਰਜਾਮੀ ਹਨ, ਸਭ ਦੇ ਮਨ ਦੀਆਂ ਜਾਣਦੇ ਹਨ, ਸਾਡੇ ਮਨ ਦੀ ਜਾਣ ਕੇ, ਪਲਾਂ ਵਿਚ ਹੀ ਸਭ ਕੁਝ ਬਦਲ ਦਿੱਤਾ ਹੈ, ਪਰਸੋਂ ਮੈਂ ਅੰਦਰ ਬੈਠੀ ਸਾਂ, ਤਾਂ ਛਿਨ ਵਿਚ ਹੀ ਸਭ ਕੁਝ ਬਦਲ ਗਿਆ। ਝੌਂਪੜੀ ਦੀ ਥਾਂ ਮਹੱਲ ਤੇ ਪਾਟੇ-ਪੁਰਾਣੇ ਕਪੜਿਆਂ ਦੀ ਥਾਂ ਸੁੰਦਰ ਤੇ ਕੀਮਤੀ ਕਪੜੇ ਤੇ ਗਹਿਣੇ ਅਤੇ ਧਨ ਸੰਪਦੀ ਆਦਿ ਦੇ ਭਰੇ ਹੋਏ ਸੰਦੂਕ ਝੱਟ ਹੀ ਮੈਨੂੰ ਨਜ਼ਰ ਆਉਣ ਲੱਗੇ। ਹੱਛਾ ਇਹ ਦਸੋ ਕਿ ਭਗਵਾਨ ਨੂੰ ਮੇਰੀ ਭੇਟਾ, ਚਾਵਲ, ਦਿੱਤੇ ਸਨ ਕਿ ਨਹੀਂ?"

ਉਹ! ਉਹ ਚਾਵਲ ਤਾਂ ਮੈਨੂੰ ਯਾਦ ਹੀ ਨਹੀਂ ਸੀ ਰਹੇ, ਭਗਵਾਨ ਨੇ ਆਪ ਹੀ ਮੇਰੇ ਪੱਲਿਓਂ ਖੋਹਲ ਕੇ ਖਾ ਲਏ ਤੇ ਉਸ ਵੇਲੇ ਹੀ ਉਹਨਾਂ ਨੇ ਕੋਈ ਕਿਰਪਾ ਕੀਤੀ ਸੀ, ਕਹਿੰਦੇ ਸੀ ਚਾਰੇ ਪਦਾਰਥ ਸੁਦਾਮਾ (ਤੈਨੂੰ) ਹੁਣ ਪ੍ਰਾਪਤ ਹੋ ਜਾਣਗੇ।

ਇਹ ਕਹਿ ਕੇ ਸੁਦਾਮਾ ਜੀ ਵੀ ਪ੍ਰਸੰਨ ਹੋ ਗਏ ਤੇ ਉਸ ਦੀ ਇਸਤਰੀ ਦੀ ਖੁਸ਼ੀ ਦਾ ਤਾਂ ਪਾਰਾਵਾਰ ਹੀ ਕੋਈ ਨਹੀਂ ਸੀ ਦਿੱਸਦਾ।



# ਭਗਤ ਜੈ ਦੇਵ ਜੀ

ਇਹ ਭਗਤ ਜੀ ਬੰਗਲਾ ਦੇਸ਼ ਵਿਚ ਪ੍ਰਗਟ ਹੋਏ ਸਨ ਤੇ ਕਿੰਤੂ-ਦਲ ਇਨ੍ਹਾਂ ਦੇ ਨਗਰ ਦਾ ਨਾਮ ਸੀ। ਆਪ ਅਜੇ ਛੋਟੀ ਉਮਰ ਦੇ ਸਨ ਕਿ ਆਪ ਦੇ ਮਾਤਾ ਪਿਤਾ ਜੀ ਸਵਰਗਵਾਸ ਹੋ ਗਏ ਤੇ ਆਪ ਯਤੀਮ ਹੋ ਗਏ। ਆਪ ਦੀ ਬਚਪਨ ਤੋਂ ਹੀ ਬਿਰਤੀ ਪਰੇਮਾ-ਭਗਤੀ ਵਾਲੀ ਸੀ, ਇਸ ਲਈ ਆਪ ਮਾਤਾ-ਪਿਤਾ ਦੇ ਮਰਨ ਮਗਰੋਂ ਸਾਰਾ ਸਮਾਂ ਭਜਨ ਤੇ ਹਰੀ ਕੀਰਤਨ ਵਿਚ ਲਾਉਣ ਲੱਗੇ, ਤੇ ਹੌਲੀ ਹੌਲੀ ਆਪ ਦੇ ਅੰਦਰ ਸ੍ਰੇਸ਼ਟ ਬੁਧੀ ਦਾ ਪ੍ਰਕਾਸ਼ ਹੋ ਗਿਆ ਤੇ ਲੋਕ ਆਪ ਜੀ ਨੂੰ ਭਗਤ-ਭਗਤ ਕਹਿਣ ਲੱਗ ਪਏ। ਭਗਤ ਲੋਕ ਉਹੀ ਬਣਦੇ ਹਨ, ਜੋ ਨਿਸ਼ਕਪਟ ਹੋਇਆ ਕਰਦੇ ਹਨ, ਤੇ ਕਪਟ ਵਾਲੇ ਲੋਕਾਂ ਨੂੰ ਇਕ ਤਾਂ ਭਗਤੀ ਪ੍ਰਾਪਤ ਨਹੀਂ ਹੁੰਦੀ, ਉਨ੍ਹਾਂ ਵਲੋਂ ਨਿਸ਼ਕਪਟ ਭਗਤਾਂ ਨਾਲ ਕੀਤੀ ਵਧੀਕੀ ਦਾ ਫਲ ਉਨ੍ਹਾਂ ਨੂੰ ਉਸੇ ਵੇਲੇ ਹੀ ਮਿਲ ਜਾਂਦਾ ਹੈ। ਇਹ ਗੱਲ ਇਹਨਾਂ ਦੇ ਜੀਵਨ ਵਿਚ ਸਭ ਤੋਂ ਪਹਿਲਾਂ ਹੋਈ। ਸ਼ਾਹ ਲੋਕਾਂ ਨੂੰ ਧਨ ਨਾਲ ਪਿਆਰ ਹੁੰਦਾ ਹੈ, ਉਹਨਾਂ ਨੂੰ ਕਿਸੇ ਦੀ ਗਰੀਬੀ ਜਾਂ ਕਿਸੇ ਦੀ ਮਸੂਮੀਅਤ ਉਤੇ ਕੋਈ ਤਰਸ ਨਹੀਂ ਆਉਂਦਾ, ਸੋ ਕਿਸੇ ਅਜਿਹੇ ਸ਼ਾਹ ਫਕੀਰ ਨੇ ਹੀ ਭਗਤ ਜੀ ਦੇ ਪਿਤਾ ਕੋਲੋਂ ਕੁਝ ਰਕਮ ਲੈਣੀ ਸੀ ਤੇ ਉਸ ਨੇ ਉਸ ਰਕਮ ਵਿਚ ਜੈ ਦੇਵ ਜੀ ਦੇ ਘਰ ਤੇ ਕਬਜ਼ਾ ਕਰ ਲਿਆ, ਪਰ ਠੀਕ ਉਸ ਸਮੇਂ ਉਸ ਸ਼ਾਹ ਦੇ ਆਪਣੇ ਘਰ ਨੂੰ ਅੱਗ ਲਗ ਗਈ ਤੇ ਉਹ ਜੈ ਦੇਵ ਜੀ ਦੇ ਘਰ ਨੂੰ ਛੱਡ ਕੇ ਆ ਕੇ ਜਦ ਉਹਨਾਂ ਦੀ ਚਰਨੀ ਪਿਆ ਤਾਂ ਉਸੇ ਵੇਲੇ ਅੱਗ ਬੁਝ ਗਈ। ਇਸ ਕੌਤਕ ਨੇ ਜੈ ਦੇਵ ਜੀ ਨੂੰ ਹੋਰ ਭਗਤੀ ਦਾ ਰੰਗ ਚਾੜ੍ਹਿਆ ਤੇ ਫਿਰ ਕੀ ਹੋਇਆ? ਭਗਤ ਜੀ ਹੁਣ ਪ੍ਰਭੂ-ਭਜਨਾਂ ਦੇ ਗੀਤ ਗਾ-ਗਾ ਕੇ ਬੋਲਣ ਲੱਗੇ। ਗੀਤ ਬਣਾਉਂਦੇ ਸਨ, ਇਸ ਲਈ ਉਹਨਾਂ ਨੇ ਆਪਣੇ ਗੀਤਾਂ ਦੀ

ਪੁਸਤਕ ਦਾ ਨਾਮ ਗੀਤ ਗੋਬਿੰਦ ਰੱਖ ਲਿਆ, ਪਰ ਅਜੇ ਇਹ ਪੁਸਤਕ ਪੂਰੀ ਨਹੀਂ ਸੀ ਹੋਈ ਕਿ ਆਪ ਮਥਰਾ ਕਾਂਸ਼ੀ ਦੇ ਦਰਸ਼ਨਾਂ ਨੂੰ ਚਲੇ ਗਏ ਇਥੋਂ ਹੀ ਸ੍ਰੀ ਕ੍ਰਿਸ਼ਨ ਜੀ ਦੀ ਭਗਤੀ ਵਿਚ ਵਧੇਰੇ ਰੰਗੇ ਗਏ। ਇਥੋਂ ਆਪ ਜਗਨ ਨਾਥ ਪੁਰੀ ਨੂੰ ਚਲੇ ਗਏ। ਆਪ ਸ਼ਹਿਰੋਂ ਬਾਹਰ ਬ੍ਰਿਛ ਦੇ ਥੱਲੇ ਹੀ ਰਾਤ ਬਿਸਰਾਮ ਕਰਿਆ ਕਰਦੇ ਤੇ ਤੜਕੇ ਉਠ ਕੇ ਹਰੀ ਭਜਨ ਵਿਚ ਜੁੜ ਜਾਇਆ ਕਰਦੇ ਸਨ। ਆਪ ਪ੍ਰਭੂ-ਪਿਆਰ ਵਿਚ ਏਨੇ ਮਗਨ ਰਹਿੰਦੇ ਕਿ ਹੁਣ ਨਿੱਤ ਨਵੇਂ ਗੀਤ ਗੋਬਿੰਦ ਦੇ ਲਿਖਣ ਲਗ ਪਏ ਤੇ ਉਹਨਾਂ ਨੂੰ ਇੰਨੇ ਪਿਆਰ ਨਾਲ ਗਾਉਂਦੇ ਦੇ ਲਿਖਣ ਲਗ ਪਏ ਕਿ ਸੁਣਨ ਵਾਲੇ ਦ੍ਰਵ ਜਾਂਦੇ ਤੇ ਮਸਤੀ ਵਿਚ ਆ ਜਾਂਦੇ।

ਜਗਨ ਨਾਥ ਪੁਰੀ ਵਿਚ ਹੀ ਆਪ ਜੀ ਦਾ ਵਿਆਹ ਹੋਇਆ ਸੀ। ਆਪ ਜੀ ਦੇ ਵਿਆਹ ਬਾਰੇ ਵੀ ਇਕ ਵਚਿਤਰ ਗਾਥਾ ਦੱਸੀ ਜਾਂਦੀ ਹੈ ਕਿ ਜਦ ਆਪ ਜਗਨ ਨਾਥ ਪੁਰੀ ਵਿਚ ਗੋਬਿੰਦ-ਗੀਤਾਂ ਦਾ ਗਾਇਨ ਕਰਦੇ ਸਨ, ਤਾਂ ਆਪ ਦੇ ਗੋਬਿੰਦ-ਗੀਤਾਂ ਨੇ ਓਥੇ ਬੜਾ ਰਹੱਸ ਪੈਦਾ ਕਰ ਦਿੱਤਾ। ਚੰਗੀ ਚੀਜ਼ ਨੂੰ ਹਰ ਕੋਈ ਚਾਹੁੰਦਾ ਹੈ ਤੇ ਨਕਲ ਕਰਨ ਦੀ ਕੋਸ਼ਿਸ਼ ਕਰਦਾ ਹੈ। ਦੱਸਦੇ ਹਨ ਕਿ ਉਥੋਂ ਦੇ ਰਾਜੇ ਨੇ ਗੋਬਿੰਦ ਦੇ ਗੀਤਾਂ ਦੀ ਇਕ ਕਿਤਾਬ ਬਣਾ ਲਈ ਤੇ ਮਸ਼ਹੂਰ ਕੀਤਾ ਕਿ ਅਸਲੀ ਗੋਬਿੰਦ ਦੇ ਗੀਤਾਂ ਦੀ ਪੋਥੀ ਇਹ ਹੈ, ਪਰ ਉਸ ਨੂੰ ਗਾਵਣ ਦੀ ਜਾਂਚ ਨਹੀਂ ਸੀ, ਤੇ ਨਾ ਹੀ ਗਾਉਣ ਦਾ ਉਹ ਪਰੇਮ ਸੀ, ਜੋ ਭਗਤ ਜੈ ਦੇਵ ਨੂੰ ਸੀ। ਇਹਨਾਂ ਹੀ ਦਿਨਾਂ ਤੋਂ ਕੁਝ ਸਾਲ ਪਹਿਲੇ ਇਕ ਬ੍ਰਾਹਮਣ ਨੇ ਜਿਸ ਦੇ ਘਰ ਔਲਾਦ ਨਹੀਂ ਸੀ, ਭਗਵਾਨ ਅੱਗੇ ਬੇਨਤੀ ਕੀਤੀ ਕਿ ਮੇਰੇ ਘਰ ਔਲਾਦ ਹੋਵੇ, ਤਾਂ ਪਹਿਲਾ ਬੱਚਾ ਆਪ ਦੀ ਭੇਟਾ ਕਰਾਂਗਾ। ਸੋ ਉਸ ਦੇ ਘਰ ਕੰਨਿਆਂ ਪੈਦਾ ਹੋਈ, ਤੇ ਹੁਣ ਜਦ ਉਹ ਕੰਨਿਆਂ ੧੨-੧੩ ਸਾਲ ਦੀ ਸੀ ਤਾਂ ਬ੍ਰਾਹਮਣ ਨੇ ਉਸ ਨੂੰ ਜਗਨ ਨਾਥ ਪੁਰੀ ਜੀ ਦੇ ਮੰਦਰ ਚੜ੍ਹਾ ਦੇਣ ਦਾ ਫੈਸਲਾ ਕੀਤਾ, ਉਸ ਬ੍ਰਾਹਮਣ ਨੇ ਦੂਜੇ ਦਿਨ ਕੰਨਿਆਂ ਨੂੰ ਮੰਦਰ ਵਿਚ ਚਾੜ੍ਹਨਾ ਸੀ ਕਿ ਰਾਤ ਸੁਪਨੇ ਵਿਚ ਉਸ ਨੂੰ ਭਗਵਾਨ ਦੇ ਦਰਸ਼ਨ ਹੋਏ ਤੇ ਭਗਵਾਨ ਨੇ ਆਗਿਆ ਕੀਤੀ ਕਿ ਜੋ ਕੰਨਿਆਂ ਨੂੰ ਤੂੰ ਸਾਡੇ ਅਰਪਨ ਕਰਨਾ

ਹੈ ਤਾਂ ਇਹ ਸਾਡੇ ਭਗਤ ਜੈ ਦੇਵ ਜੀ ਦੇ ਅਰਪਨ ਕਰ ਦੇਹ, ਤੇ ਸਮਝ ਲਈਂ ਕਿ ਇਹ ਤੂੰ ਸਾਡੇ ਹੀ ਅਰਪਨ ਕਰ ਦਿੱਤੀ ਹੈ। ਸੋ ਸਵੇਰੇ ਉਠ ਕੇ ਬ੍ਰਾਹਮਣ ਨੇ ਆਪਣੀ ਘਰ ਵਾਲੀ ਨੂੰ ਸਾਰੀ ਗੱਲ ਦੱਸੀ ਤੇ ਫੈਸਲਾ ਕੀਤਾ ਕਿ ਜੈ ਦੇਵ ਜੀ ਨੂੰ ਲੱਭ ਕੇ ਇਹ ਕੰਨਿਆਂ ਉਸ ਦੇ ਹਵਾਲੇ ਕਰ ਦਿੱਤੀ ਜਾਵੇ। ਸੋ ਇਹ ਦੋਵੇਂ ਬ੍ਰਾਹਮਣ ਤੇ ਬ੍ਰਾਹਮਣੀ, ਕੰਨਿਆਂ ਨੂੰ ਲੈ ਕੇ ਲਭਦੇ ਲਭਾਂਦੇ ਭਗਤ ਜੈ ਦੇਵ ਜੀ ਦੇ ਪਾਸ ਪੁੱਜੇ ਤੇ ਬੇਨਤੀ ਕੀਤੀ ਕਿ ਭਗਵਾਨ ਦਾ ਹੁਕਮ ਕਿ ਅਸੀਂ ਇਹ ਕੰਨਿਆਂ ਆਪ ਦੇ ਹਵਾਲੇ ਕਰ ਦਈਏ। ਭਗਤ ਜੀ ਨੇ ਕਿਹਾ ਕਿ ਅਸੀਂ ਤਾਂ ਫਕੀਰ ਤੇ ਪਰਦੇਸੀ ਆਦਮੀ ਹਾਂ, ਭਿਖਾਰੀ ਹਾਂ, ਅਸੀਂ ਇਸ ਦੀ ਪਰਿਤਪਾਲਣਾ ਕਿਵੇਂ ਕਰਾਂਗੇ, ਤੁਸੀਂ ਇਸ ਨੂੰ ਕੋਈ ਸੁਯੋਗ ਵਰ ਲੱਭ ਕੇ ਦਿਓ, ਸਾਡੇ ਅਰਪਣ ਨਾ ਕਰੋ। ਪਰ ਉਹ ਨਹੀਂ ਮੰਨੇ ਤੇ ਭਗਤ ਜੀ ਦੇ ਕਹਿੰਦਿਆਂ-ਕਹਿੰਦਿਆਂ ਲੜਕੀ ਨੂੰ ਜੈ ਦੇਵ ਜੀ ਦੇ ਪਾਸ ਛੱਡ ਕੇ ਤੁਰ ਗਏ। ਮਗਰੋਂ ਭਗਤ ਜੀ ਨੇ ਲੜਕੀ ਨੂੰ ਕਿਹਾ ਕਿ "ਜਾਹ ਭਲੀਏ! ਤੂੰ ਚਲੀ ਜਾਹ, ਆਪਣੇ ਪਿਤਾ ਕੋਲ ਹੀ ਜਾ ਰਹੁ ਏਥੇ ਨਾ ਬੈਠ।" ਤਾਂ ਲੜਕੀ ਨੇ ਕਿਹਾ ਜਦ ਉਹ ਮੈਨੂੰ ਤੁਹਾਡੇ ਲੜ ਲਾ ਗਏ ਹਨ ਤਾਂ ਮੈਂ ਆਪ ਦਾ ਲੜ ਹੁਣ ਕਿਵੇਂ ਛੱਡ ਸਕਦੀ ਹਾਂ।

ਜਦ ਲੜਕੀ ਨੇ ਕਿਸੇ ਤਰ੍ਹਾਂ ਵੀ ਜਾਣਾ ਨਾ ਮੰਨਿਆਂ ਤਾਂ ਭਗਤ ਜੀ ਨੇ ਸੋਚਿਆ ਕਿ ਹੁਣ ਇਸ ਨੂੰ ਪਿੱਠ ਦੇਣੀ ਸਾਡਾ ਧਰਮ ਨਹੀਂ ਹੈ। ਸੋ ਉਸ ਨੇ ਲੜਕੀ ਨੂੰ ਨਾਲ ਲੈ ਲਿਆ ਤੇ ਸ਼ਹਿਰ ਦੇ ਬਾਹਰ ਇਕ ਝੋਂਪੜਾ ਬਣਾਇਆ ਤੇ ਵਧੇਰੇ ਗਾਉਣ ਤੇ ਲਿਖਣ ਲਗ ਪਏ। ਆਪ ਦੀ ਇਸਤਰੀ ਪਦਮਾ ਭੀ ਬੜੀ ਪਰੇਮਣ ਸੀ। ਉਹ ਭਗਤ ਜੀ ਲਈ ਬੜੇ ਪਰੇਮ ਨਾਲ ਪ੍ਰਸ਼ਾਦ ਤਿਆਰ ਕਰਦੀ, ਆਏ ਗਏ ਸਾਧੂਆਂ ਨੂੰ ਛਕਾਂਦੀ, ਪਤੀ ਨੂੰ ਛਕਾਂਦੀ ਤੇ ਫਿਰ ਆਪ ਛਕਦੀ।

ਦੱਸਦੇ ਹਨ ਕਿ ਇਕ ਦਿਨ ਇਕ ਮਾਲਣ ਕੁੜੀ, ਭਗਤ ਜੀ ਦੇ ਗੀਤ ਬੜੇ ਪਿਆਰ ਨਾਲ ਗਾ ਰਹੀ ਸੀ ਤੇ ਫੁਲ ਚੁਗ ਰਹੀ ਸੀ। ਉਹ ਗੀਤ ਏਨੇ ਪਿਆਰ ਤੇ ਮਸਤੀ ਵਿਚ ਗਾ ਰਹੀ ਸੀ ਕਿ ਉਸ ਨੂੰ ਸੁਧ-ਬੁਧ ਹੀ ਕੋਈ ਨਹੀਂ

ਸੀ। ਭਗਵਾਨ ਪਰੇਮ ਦੇ ਪੁਜਾਰੀ ਹਨ, ਉਹ ਵੀ ਉਸ ਲੜਕੀ ਦੇ ਗੀਤਾਂ ਦੀ ਧੁਨ ਦੇ ਪਿੱਛੇ-ਪਿੱਛੇ ਖਿਚੇ ਜਾ ਰਹੇ ਸਨ ਤੇ ਫੁੱਲਾਂ ਦੇ ਕੰਡੇ ਖਾ-ਖਾ ਕਪੜੇ ਪਾਟ ਰਹੇ ਸਨ। ਉਧਰ ਮੰਦਰ ਦੇ ਪੁਜਾਰੀਆਂ ਨੇ ਵੇਖਿਆ ਕਿ ਭਗਵਾਨ ਦੀ ਮੂਰਤੀ ਦੇ ਕਪੜੇ ਪਾਟਦੇ ਜਾ ਰਹੇ ਹਨ। ਉਹ ਬੜੇ ਅਸਚਰਜ ਹੋਏ ਕਿ ਕਪੜੇ ਚੰਗੇ-ਭਲੇ ਸਨ, ਪਰ ਹੁਣੇ-ਹੁਣੇ ਕਪੜੇ ਕਿਵੇਂ ਪਾਟ ਗਏ ਹਨ। ਰਾਜੇ ਪਾਸ ਖਬਰ ਦਿੱਤੀ ਗਈ, ਵੱਡੇ-ਵੱਡੇ ਪੰਡਤਾਂ ਤੇ ਪੁਜਾਰੀਆਂ ਨੂੰ ਵੀ ਇਹ ਗੱਲ ਦੱਸੀ ਗਈ। ਅਖੀਰ ਭਗਤ ਜੀ ਨੂੰ ਬੁਲਾਇਆ ਗਿਆ ਕਿ ਉਹ ਗੀਤ ਗਾਉਣ। ਰਾਜੇ ਵਲੋਂ ਭਗਤ ਜੀ ਦੀਆਂ ਦੋਵੇਂ ਕਿਤਾਬਾਂ ਭਗਵਾਨ ਦੇ ਅੱਗੇ ਰੱਖੀਆਂ ਗਈਆ ਤਾਂ ਸਭ ਨੇ ਇਹ ਚਰਿਤਰ ਵੇਖਿਆ ਕਿ ਭਗਵਾਨ ਨੇ ਰਾਜੇ ਦੀ ਕਿਤਾਬ ਚੁੱਕ ਕੇ ਬਾਹਰ ਸੁੱਟ ਦਿੱਤੀ ਤੇ ਭਗਤ ਜੀ ਦੀ ਕਿਤਾਬ ਰੱਖ ਲਈ। ਸੋ ਇਉਂ ਭਗਤ ਜੀ ਦੀ ਕੀਰਤੀ ਫੈਲ ਗਈ।

ਇਸ ਤੋਂ ਮਗਰੋਂ ਆਪ ਆਪਣੇ ਨਗਰ ਨੂੰ ਹੀ ਵਾਪਸ ਚਲੇ ਗਏ ਤੇ ਉਥੇ ਵੀ ਏਸੇ ਕੰਮ ਵਿਚ ਜੁੱਟ ਗਏ। ਗੀਤ ਲਿਖਦੇ ਤੇ ਗਾਉਂਦੇ। ਇਕ ਵਾਰੀ ਦਾ ਜ਼ਿਕਰ ਹੈ ਕਿ ਆਪ ਕੋਈ ਗੋਬਿੰਦ ਗੀਤ ਲਿਖ ਰਹੇ ਸਨ ਕਿ ਇਕ ਫਿਕਰਾ ਲਿਖਣ ਤੇ ਆਂਪ ਨੂੰ ਬੜਾ ਚਿਰ ਲੱਗਾ, ਪੂਰਾ ਹੋਣ ਵਿਚ ਹੀ ਨਾ ਆਵੇ। ਭਗਤ ਜੀ ਦੀ ਇਸਤਰੀ ਨੇ ਉਠ ਕੇ ਇਸ਼ਨਾਨ ਕਰਨ ਤੇ ਰੋਟੀ ਖਾਣ ਲਈ ਕਿਹਾ, ਪਰ ਭਗਤ ਜੀ ਪੂਰਾ ਕਰੇ ਬਿਨਾਂ ਉਠਣਾ ਨਹੀਂ ਸਨ ਚਾਹੁੰਦੇ। ਪਰ ਦਿਲ ਦਿਮਾਗ ਵਿਚ ਕੋਈ ਗੱਲ ਨਾ ਆਉਣ ਤੇ ਆਪ ਫਿਕਰਾ ਅਧੂਰਾ ਹੀ ਛੱਡ ਕੇ ਉਠ ਬੈਠੇ। ਭਗਤ ਜੀ ਇਸ਼ਨਾਨ ਕਰਨ ਚਲੇ ਗਏ। ਦੱਸਦੇ ਹਨ ਕਿ ਪਿਛੋਂ ਭਗਵਾਨ ਜੀ ਜੈ ਦੇਵ ਦਾ ਸਰੂਪ ਧਾਰ ਕੇ ਆ ਗਏ ਤੇ ਪਦਮਾ ਨੂੰ ਕਹਿ ਕੇ ਬੂਹਾ ਖੁਲ੍ਹਵਾ ਕੇ ਅੰਦਰ ਜਾ ਬੈਠੇ ਹਨ:-

ਭਾਈ ਗੁਰਦਾਸ ਜੀ ਲਿਖਦੇ ਹਨ:-

*ਪ੍ਰੇਮ ਭਗਤਿ ਜੈਦੇਉ ਕਰਿ ਗੀਤ ਗੋਬਿੰਦ ਸਹਜ ਧੁਨਿ ਗਾਵੈ।*
*ਲੀਲਾ ਚਲਿਤ ਵਖਾਣਦਾ ਅੰਤਰਜਾਮੀ ਠਾਕੁਰ ਭਾਵੈ।*
*ਅਖਰ ਇਕ ਨ ਆਵੜੈ ਪੁਸਤਕ ਬੰਨ੍ਹਿ ਸੰਧਿਆ ਕਰਿ ਆਵੈ।*

*ਗੁਣ ਨਿਧਾਨੁ ਘਰਿ ਆਇ ਕੈ- ਭਗਤ ਰੂਪਿ ਲਿਖਿ ਲੇਖੁ ਬਣਾਵੈ।*
*ਅਖਰੁ ਪੜ੍ਹਿ ਪਰਤੀਤਿ ਕਰਿ ਹੋਇ ਵਿਸਮਾਦੁ ਨ ਅੰਗਿ ਸਮਾਵੈ।*
*ਵੇਖੈ ਜਾਇ ਉਜਾੜਿ ਵਿਚਿ ਬਿਰਖੁ ਇੱਕ ਆਚਰਜੁ ਸੁਹਾਵੈ।*
*ਗੀਤ ਗੋਬਿੰਦ ਸੰਪੂਰਣੋ ਪੱਤ ਪੱਤ ਲਿਖਿਆ ਅੰਤੁ ਨ ਪਾਵੈ।*
*ਭਗਤਿ ਹੇਤੁ ਪਰਗਾਸੁ ਕਰਿ ਹੋਇ ਦਇਆਲੁ ਮਿਲੈ ਗਲਿ ਲਾਵੈ।*
*ਸੰਤ ਅਨੰਤ ਨ ਭੇਦੁ ਗਣਾਵੈ॥ ੧੦॥*

ਭਗਤ ਜੀ ਦੀ ਇਸਤਰੀ ਨੇ ਜੈ ਦੇਵ ਰੂਪ ਬਣਾ ਕੇ ਆਏ ਭਗਵਾਨ ਨੂੰ ਕਿਹਾ, "ਤੁਸੀਂ ਤਾਂ ਇਸ਼ਨਾਨ ਕਰਨ ਜਾ ਰਹੇ ਸੀ, ਪਰ ਫੇਰ ਮੁੜ ਕਿਉਂ ਆਏ ਹੋ?"

"ਜਾਂਦਿਆਂ ਹੀ ਫਿਕਰਾ ਫੁਰ ਆਇਆ ਸੀ, ਮੈਂ ਕਿਹਾ ਭੁੱਲ ਨਾ ਜਾਏ, ਪਹਿਲਾਂ ਜਾ ਕੇ ਲਿਖ ਲਵਾਂ।" ਜੈ ਦੇਵ ਦੇ ਸਰੂਪ ਧਾਰੀ ਭਗਵਾਨ ਨੇ ਕਿਹਾ, "ਹੱਛਾ ਮੈਨੂੰ ਗੋਬਿੰਦ ਗੀਤਾਂ ਦੀ ਪੁਸਤਕ ਦਿਉ।"

ਪਦਮਾ ਨੇ ਉਹ ਕਿਤਾਬ ਦੇ ਦਿੱਤੀ ਤਾਂ ਭਗਵਾਨ ਨੇ ਉਹ ਵਰਕਾ ਕੱਢ ਕੇ ਉਹ ਰਹਿੰਦਾ ਫਿਕਰਾ ਪੂਰਾ ਕਰ ਦਿੱਤਾ। ਫਿਰ ਭੋਜਨ ਛਕਿਆ ਤੇ ਫਿਰ ਪਦਮਾ ਨੇ ਬੜੇ ਪਰੇਮ ਨਾਲ ਛਕਾਇਆ। ਫਿਰ ਆਪ ਮੰਜੇ ਤੇ ਲੇਟ ਗਏ। ਏਨੇ ਚਿਰ ਨੂੰ ਜੈ ਦੇਵ ਜੀ ਵਾਪਸ ਪਰਤ ਆਏ ਤੇ ਕੀ ਵੇਖਦੇ ਹਨ ਕਿ ਪਦਮਾ ਭੋਜਨ ਛਕ ਰਹੀ ਹੈ।

"ਹੈਂ, ਇਹ ਕੀ? ਭੋਜ ਛਕਾਏ ਬਿਨਾਂ ਹੀ ਭੋਜਨ ਛਕ ਰਹੀ ਹੈਂ? ਅੱਗੇ ਤਾਂ ਅਜ ਤੱਕ ਇਉਂ ਨਹੀਂ ਸੀ ਕੀਤਾ?"

ਪਦਮਾ ਨੇ ਹੈਰਾਨੀ ਨਾਲ ਮੰਜੇ ਵਲ ਵੇਖਿਆ ਤਾਂ ਉਥੋਂ ਵਾਲਾ ਜੈ ਦੇਵ (ਭਗਵਾਨ) ਗਾਇਬ ਸੀ। ਕਹਿਣ ਲੱਗੀ, "ਆਪ ਹੀ ਤਾਂ ਤੁਸੀਂ ਉਸੇ ਵੇਲੇ ਵਾਪਸ ਪਰਤ ਆਏ ਸੀ ਕਿ ਮੈਨੂੰ ਅੰਤਮ ਫਿਕਰਾ ਲਿਖਣ ਦਾ ਖਿਆਲ ਫੁਰ ਗਿਆ ਸੀ, ਉਹ ਲਿਖਣ ਲਈ ਮੁੜ ਆਇਆ ਹਾਂ।" ਤੇ ਮੈਂ ਤਾਂ ਆਪ ਦਾ ਸੀਤ-ਪ੍ਰਸ਼ਾਦ ਛਕ ਰਹੀ ਹਾਂ। ਆਪ ਤੋਂ ਪਹਿਲਾਂ ਭਲਾ ਕਿਵੇਂ ਖਾ ਸਕਦੀ ਹਾਂ।"

"ਹੈਂ ਮੈਂ ਹੀ ਵਾਪਸ ਆਇਆ ਸਾਂ!" ਭਗਤ ਜੀ ਹੈਰਾਨ ਹੋ ਗਏ।

ਕਹਿਣ ਲੱਗੇ, "ਲਿਆ ਵਿਖਾ ਖਾਂ ਭਲਾ ਕਿਤਾਬ ਮੈਂ ਦੇਖਾਂ ਕੀ ਲਿਖਿਆ ਹੈ?"

ਪਦਮਾ ਨੇ ਕਿਤਾਬ ਫੜਾਈ ਤਾਂ ਲਿਖਿਆ ਫਿਕਰਾ ਵੇਖ ਕੇ ਆਪ ਤੜਫ ਉਠੇ। "ਭਗਵਾਨ! ਦਰਸ਼ਨ ਮੈਨੂੰ ਨਹੀਂ ਦਿੱਤੇ, ਮੇਰੀ ਇਸਤਰੀ ਨੂੰ ਦੇ ਕੇ ਚਲੇ ਗਏ ਹੋ, ਮੈਨੂੰ ਵੀ ਦਰਸ਼ਨ ਦਿਉ, ਹੇ ਭਗਵਾਨ..... ਹੇ ਭਗਵਾਨ!" ਤੇ ਫਿਰ ਇਹ ਕਹਿ ਕੇ ਭਗਵਾਨ ਦਾ ਸੀਤ-ਪ੍ਰਸ਼ਾਦ ਛਕ ਕੇ ਖਾਣ ਲਗ ਪਏ।

ਭਗਤ ਜੈ ਦੇਵ ਜੀ ਦੇ ਘਰ ਦੀ ਇਕ ਹੋਰ ਵੀ ਵਚਿਤਰ ਕਥਾ ਸੁਣਨ ਵਿਚ ਆਈ ਹੈ। ਦੱਸਦੇ ਹਨ ਕਿ ਜਦ ਆਪ ਜਗਨ ਨਾਥ ਪੁਰੀ ਵਿਚ ਰਹਿੰਦੇ ਸਨ ਤਾਂ ਰਾਜਾ ਆਪ ਦਾ ਸ਼ਰਧਾਲੂ ਬਣ ਗਿਆ ਸੀ, ਉਸ ਨੇ ਭਗਤ ਜੀ ਨੂੰ ਬੜਾ ਜ਼ੋਰ ਦਿੱਤਾ ਕਿ ਉਹ ਉਸ ਦੇ ਰਾਜ-ਮਹੱਲਾਂ ਵਿਚ ਚੱਲਣ, ਪਰ ਭਗਤ ਜੀ ਮੰਨਦੇ ਨਹੀਂ ਸਨ ਤੇ ਉਹ ਕਈ ਚਿਰ ਨਾ ਗਏ, ਪਰ ਇਕ ਵਾਰੀ ਜਦ ਭਗਤ ਜੀ ਕਿਤੇ ਬਾਹਰ ਗਏ ਤਾਂ ਰਸਤੇ ਵਿਚ ਉਸ ਨੇ ਫਿਰ ਬੇਨਤੀ ਕੀਤੀ ਤੇ ਪਾਲਕੀ ਦਾ ਪ੍ਰਬੰਧ ਕਰਕੇ, ਜੋ ਨਾਲ ਹੀ ਲਿਆਇਆ ਹੋਇਆ ਸੀ, ਉਸ ਤੇ ਚੜ੍ਹਾ ਕੇ ਭਗਤ ਜੀ ਨੂੰ ਆਪਣੇ ਮਹੱਲਾਂ ਵਿਚ ਲੈ ਗਿਆ, ਉਥੇ ਭਗਤ ਜੀ ਕੁਝ ਦੇਰ ਰਹੇ, ਪਰ ਮਗਰੋਂ ਭਗਤ ਜੀ ਨੂੰ ਰਾਜਾ ਆਉਣ ਹੀ ਨਾ ਦੇਵੇ ਤੇ ਕਈ ਦਿਨ ਆਪਣੇ ਮਹੱਲਾਂ ਵਿਚ ਟਿਕਾਈ ਰਖਿਆ। ਭਗਤ ਜੀ ਉਥੇ ਵੀ ਆਪਣੇ ਗੀਤ ਗਾਉਣ ਵਿਚ ਮਸਤ ਰਹਿੰਦੇ ਤੇ ਰਾਜਾ ਤੇ ਰਾਣੀ ਬੜੇ ਪਰੇਮ ਨਾਲ ਉਨ੍ਹਾਂ ਦੀ ਸੇਵਾ ਕਰਦੇ।

ਇਕ ਵਾਰ ਕੁਝ ਚੋਰ ਸਾਧਾਂ ਦਾ ਭੇਸ ਧਾਰ ਕੇ ਭਗਤ ਜੀ ਦੇ ਮਹਿਲਾਂ ਵਿਚ ਪੁਜੇ, ਕਿਉਂਕਿ ਭਗਤ ਜੀ ਦੇ ਉਥੇ ਹੋਣ ਕਰਕੇ ਆਏ ਗਏ ਸਾਧੂ ਸੰਤਾਂ ਦੀ ਰਾਜ ਵੱਲੋਂ ਚੰਗੀ ਸੇਵਾ ਹੁੰਦੀ ਸੀ ਤੇ ਇਹ ਚੋਰ ਵੀ ਇਸੇ ਲਾਲਚ ਕਰਕੇ ਉਥੇ ਆਏ ਸਨ। ਭਗਤ ਜੀ ਨੇ ਤਪੋ ਬਲ ਦੇ ਸਹਾਰੇ ਉਹਨਾਂ ਦੀ ਅੰਤਰੀਵ ਭਾਵਨਾ ਨੂੰ ਜਾਣ ਲਿਆ ਤੇ ਰਾਜੇ ਨੂੰ ਕਿਹਾ, "ਰਾਜਨ! ਇਹਨਾਂ ਮਹਾਤਮਾਂ ਦੀ ਖੂਬ ਸੇਵਾ ਕਰੋ, ਜੇ ਪ੍ਰਭੂ ਦੀ ਕਿਰਪਾ ਪ੍ਰਾਪਤ ਕਰਨੀ ਹੈ।"

ਰਾਜੇ ਵਲੋਂ ਬੜੀ ਸੇਵਾ ਹੋਈ। ਇਸ ਸਮੇਂ ਰਾਜਾ ਤੇ ਹੋਰ ਅਹਿਲਕਾਰਾਂ ਵਲੋਂ ਬੜੀ ਨਗਦੀ ਤੇ ਮੋਹਰਾਂ ਆਦਿਕ ਭਗਤ ਜੀ ਦੀ ਭੇਟਾ ਹੋਈਆਂ। ਕਈ

ਮਹੀਨੇ ਲੰਘਣ ਤੇ ਭਗਤ ਜੀ ਵਿਦਾ ਹੋਏ ਤਾਂ ਉਹ ਚੋਰ ਵੀ ਨਾਲ ਸਨ। ਭਗਤ ਜੀ ਨੇ ਸਾਰਾ ਧਨ ਚੋਰਾਂ ਨੂੰ ਦੇ ਕੇ ਕਿਹਾ ਕਿ ਇਹ ਧਨ ਤੁਸੀਂ ਸੰਭਾਲ ਲਵੋ, ਲੋੜ ਪੈਣ ਤੇ ਅਸੀਂ ਲੈ ਲਵਾਂਗੇ। ਲੋੜ ਉਹਨਾਂ ਨੂੰ ਕਾਹਦੀ ਪੈਣੀ ਸੀ, ਐਵੇਂ ਇਸ ਗੱਲ ਦੇ ਕਾਰਨ ਇਕ ਕੌਤਕ ਵਰਤਾਣਾ ਸੀ। ਚੋਰਾਂ ਦੇ ਦਿਲ ਵਿਚ ਖਿਆਲ ਆਇਆ ਕਿ ਧਨ ਤਾਂ ਸਾਨੂੰ ਬਥੇਰਾ ਮਿਲ ਗਿਆ ਹੈ ਤੇ ਸਾਡੇ ਕਬਜ਼ੇ ਵਿਚ ਵੀ ਆ ਗਿਆ ਹੈ, ਪਰ ਭਗਤ ਜੀ ਨੇ ਸਾਡੇ ਕੋਲੋਂ ਲੈ ਲੈਣਾ ਹੈ, ਜੇ ਨਾ ਦਿੱਤਾ, ਤਾਂ ਰਾਜਾ ਇਹਨਾਂ ਦਾ ਸੇਵਕ ਹੈ, ਕਾਬੂ ਆ ਜਾਵਾਂਗੇ, ਤੇ ਰਾਜਾ ਖੌਰੇ ਸਾਡੇ ਨਾਲ ਫੇਰ ਕੀ ਸਲੂਕ ਕਰੇ, ਇਸ ਲਈ ਕਿਉਂ ਨਾ ਹੋਵੇ ਜੇ ਭਗਤ ਜੀ ਦਾ ਫਸਤਾ ਹੀ ਵੱਢ ਦੇਈਏ, ਇਹਨਾਂ ਨੂੰ ਰਾਜੇ ਪਾਸ ਪੁਜਣ ਦਾ ਮੌਕਾ ਹੀ ਨਾ ਮਿਲੇ।

ਧਨ ਦਾ ਲਾਲਚ ਬੜਾ ਬੁਰਾ ਹੁੰਦਾ ਹੈ, ਤੇ ਇਹ ਲਾਲਚ ਆਦਮੀ ਕੋਲੋਂ ਅਜਿਹੇ ਕੁਕਰਮ ਤੇ ਅਪਰਾਧ ਕਰਵਾ ਦਿੰਦਾ ਹੈ ਕਿ ਜਿਸ ਨੂੰ ਸੁਣ ਕੇ ਸ਼ਰਮ ਨਾਲ ਸਿਰ ਨੀਵਾਂ ਤੇ ਸ਼ਰਮ ਧਰਮ ਦੋਵੇਂ ਮੂੰਹ ਲੁਕਾ ਲੈਂਦੇ ਹਨ। ਖੈਰ ਚੋਰਾਂ ਨੇ ਉਜਾੜ ਬੀਆਬਾਨ ਵਿਚ ਜਾ ਕੇ ਭਗਤ ਜੀ ਦੇ ਹੱਥ-ਪੈਰ ਕੱਟ ਦਿੱਤੇ ਤੇ ਇਕ ਸੁੱਕੀ ਖੱਡਲ (ਖੂਹ) ਵਿਚ ਸੁੱਟ ਦਿੱਤਾ। ਇਹ ਕਾਰਾ ਕਰਕੇ ਚੋਰ ਰਫੂ-ਚਕਰ ਹੋ ਗਏ। ਭਗਤ ਜੀ ਨੇ ਕੋਈ ਮੁਜ਼ਾਹਮਤ ਨਹੀਂ ਕੀਤੀ, ਨਾ ਹੀ ਰੌਲਾ ਪਾਇਆ।

ਦੂਜੇ ਦਿਨ ਉਹੀ ਰਾਜਾ ਉਸੇ ਪਾਸੇ ਸ਼ਿਕਾਰ ਖੇਡਣ ਆ ਗਿਆ ਤੇ ਉਹ ਭੇਖਧਾਰੀ ਸੰਤ (ਚੋਰ) ਜਾਂਦੇ-ਜਾਂਦੇ ਰਾਜੇ ਨੂੰ ਰਸਤੇ ਵਿਚ ਮਿਲ ਗਏ। ਚੋਰਾਂ ਦਾ ਦਿਲ ਕੰਬ ਗਿਆ ਕਿ ਖੌਰੇ ਰਾਜਾ ਸਾਨੂੰ ਹੀ ਫੜਨ ਆ ਰਿਹਾ ਹੈ, ਪਰ ਰਾਜੇ ਨੇ ਨੇੜੇ ਪੁਜ ਕੇ, ਘੋੜੇ ਤੋਂ ਉਤਰ ਕੇ ਉਹਨਾਂ ਦਾ ਸੁਆਗਤ ਕੀਤਾ ਤੇ ਬੜੇ ਪਰੇਮ ਨਾਲ ਫਿਰ ਵਾਪਸ ਮਹੱਲਾਂ ਵਿਚ ਆਦਮੀ ਨਾਲ ਦੇ ਕੇ ਤੋਰ ਦਿੱਤਾ, ਕਿਉਂਕਿ ਭਗਤ ਜੀ ਨੇ ਇਹਨਾਂ ਦੀ ਸੇਵਾ ਕਰਨ ਲਈ ਰਾਜੇ ਨੂੰ ਬੜੀ ਤਾਗੀਦ ਕੀਤੀ ਸੀ। ਚੋਰਾਂ ਨੇ ਬਥੇਰੀ ਨਾਂਹ-ਨੁਕਰ ਕੀਤੀ, ਪਰ ਰਾਜੇ ਦੇ ਆਦਮੀ ਉਹਨਾਂ ਨੂੰ ਨਾਲ ਲੈ ਕੇ ਤੁਰ ਪਏ, ਥੋੜੀ ਦੂਰ ਜਾ ਕੇ ਉਹ ਰਾਜੇ ਦੇ ਆਦਮੀ ਤੇ ਚੋਰ ਰਸਤੇ ਵਿਚ ਕੁਝ ਚਿਰ ਲਈ ਆਰਾਮ ਕਰਨ ਲਈ ਬੈਠ ਗਏ।

ਉਧਰ ਰਾਜਾ ਕੁਦਰਤੀ ਉਸੇ ਪਾਸੇ ਆ ਗਿਆ, ਜਿਧਰ ਚੋਰ ਭਗਤ ਜੀ

ਨੂੰ ਖਡੱਲ ਵਿਚ ਸੁੱਟ ਗਏ ਸਨ। ਗਰਮੀ ਦੇ ਦਿਨ ਹੋਣ ਕਰਕੇ ਪਿਆਸ ਲੱਗ ਪਈ ਤੇ ਕਿਸੇ ਬਿਰਖ ਥੱਲੇ ਬੈਠੇ ਗਏ ਤੇ ਇਕ ਆਦਮੀ ਨੂੰ ਸਾਹਮਣੇ ਖੂਹ ਵਿਚੋਂ ਪਾਣੀ ਲੈਣ ਲਈ ਭੇਜਿਆ। ਆਦਮੀ ਗਿਆ ਤਾਂ ਉਸ ਨੂੰ ਉਸ ਖੂਹ ਵਿਚੋਂ ਗੋਬਿੰਦ, ਗੋਬਿੰਦ ਦੀ ਅਵਾਜ਼ ਸੁਣਾਈ ਦਿੱਤੀ। ਨਿਗਾਹ ਮਾਰੀ ਤਾਂ ਉਸ ਖੂਹ ਵਿਚ ਉਸ ਨੂੰ ਇਕ ਆਦਮੀ ਚੌਂਕੜੀ ਮਾਰੀ ਬੈਠਾ ਨਜ਼ਰ ਆਇਆ। ਉਸ ਨੇ ਭੱਜ ਕੇ ਰਾਜੇ ਨੂੰ ਆ ਕੇ ਕਿਹਾ ਕਿ ਉਸ ਖੂਹ ਵਿਚ ਤਾਂ ਕੋਈ ਆਦਮੀ ਹੈ। ਰਾਜੇ ਨੇ ਕਿਹਾ; ਰੱਸਾ ਲਮਕਾ ਕੇ ਉਸ ਨੂੰ ਬਾਹਰ ਕੱਢੋ। ਜਦ ਬਾਹਰ ਕੱਢਿਆ ਤਾਂ ਰਾਜੇ ਨੇ ਵੇਖਿਆ ਕਿ ਇਹ ਤਾਂ ਭਗਤ ਜੀ ਹਨ, ਪਰ ਇਹਨਾਂ ਦੇ ਹੱਥ-ਪੈਰ ਕਿਵੇਂ ਵੱਢੇ ਗਏ? ਹੱਥਾਂ ਪੈਰਾਂ ਦੇ ਵੱਢੇ ਜਾਣ ਦਾ ਕਾਰਨ ਪੁਛਿਆ, ਤਾਂ ਭਗਤ ਜੀ ਕਹਿਣ ਲੱਗੇ, ਇਹ ਤਾਂ ਸਾਡੇ ਹੈ ਹੀ ਨਹੀਂ ਸਨ, ਭਗਤੀ ਦੇ ਪ੍ਰਤਾਪ ਕਰਕੇ ਬਾਹਾਂ ਦੇ ਟੁੰਡ ਤੇ ਪੈਰਾਂ ਦੀ ਹਾਲਤ ਇਉਂ ਸੀ, ਜਿਵੇਂ ਕਦੀ ਹੁੰਦੇ ਹੀ ਨਹੀਂ, ਪਰ ਰਾਜੇ ਨੂੰ ਏਨੀ ਛੇਤੀ ਕਿਵੇਂ ਭੁੱਲ ਜਾਂਦਾ ਕਿ ਇਹ ਨਹੀਂ ਸਨ। ਰਾਜੇ ਨੂੰ ਬਹੁਤਾ ਹੈਰਾਨ ਹੋਇਆ ਵੇਖ ਕੇ ਭਗਤ ਜੀ ਕਹਿਣ ਲੱਗੇ, 'ਸਾਨੂੰ ਇਥੇ ਹੀ ਰਹਿਣ ਦਿਓ, ਅਸੀਂ ਏਥੇ ਹੀ ਚੰਗੇ ਹਾਂ।'

ਰਾਜਾ ਹੁਣ ਹੋਰ ਵੀ ਅਸਚਰਜ ਹੋ ਗਿਆ, ਕਿ ਏਨਾ ਸੰਤੋਖੀ ਤੇ ਸਬਰ ਵਾਲਾ ਭਗਤ ਜੀ ਤੋਂ ਬਿਨਾਂ ਕੌਣ ਹੋ ਸਕਦਾ ਹੈ, ਪਰ ਇਸ ਗੱਲ ਨੇ ਉਸ ਨੂੰ ਡਾਢੇ ਹੀ ਸ਼ਸ਼ੋਪਨ ਵਿਚ ਪਾ ਦਿੱਤਾ ਕਿ ਜਦ ਉਹਨਾਂ ਕਿਹਾ ਸਾਡੇ ਹੱਥ-ਪੈਰ ਮੁਢੋਂ ਹੀ ਨਹੀਂ ਹਨ। ਪਰ ਭਗਤ ਜੀ ਤਾਂ ਅਜੇ ਤਿੰਨ ਚਾਰ ਦਿਨ ਹੋਏ ਹਨ, ਸਾਥੋਂ ਵਿਦਾ ਹੋਏ ਸਨ ਤੇ ਠੀਕ ਹਾਲਤ ਵਿਚ ਸਨ, ਪਰ ਹੁਣ ਹੱਥਾਂ ਪੈਰਾਂ ਤੋਂ ਬਿਨਾਂ ਹਨ, ਇਹ ਕੀ ਗੱਲ ਤੇ ਇਸ ਦਾ ਨਿਰਣਾ ਕਿਵੇਂ ਹੋਏ? ਰਾਜਾ ਇਹਨਾਂ ਵਿਚਾਰਾਂ ਵਿਚ ਹੀ ਪਰਤਿਆ ਤਾਂ ਨੇੜੇ ਹੀ ਉਸ ਦੇ ਆਦਮੀ ਤੇ ਚੋਰ ਘਰ ਨੂੰ ਜਾਂਦੇ ਰਸਤੇ ਵਿਚ ਹੀ ਮਿਲ ਪਏ। ਇਹ ਵੀ ਏਨਾ ਚਿਰ ਸ਼ਾਇਦ ਆਰਾਮ ਕਰਦੇ ਰਹੇ ਸਨ। ਰਾਜੇ ਨੇ ਸੋਚਿਆ ਤੇ ਉਹਨਾਂ ਨੂੰ ਠਹਿਰਾ ਕੇ ਪੁੱਛਣ ਲੱਗਾ- 'ਭਗਤ ਜੀ ਤੁਹਾਡੇ ਨਾਲ ਬੜਾ ਪਿਆਰ ਕਰਦੇ ਸਨ, ਕੀ ਗੱਲ ਹੈ, ਸਾਨੂੰ ਇਸ ਦਾ ਕੋਈ ਕਾਰਨ ਦਸੋ?' ਰਾਜੇ ਨੇ ਇਹ ਤਾਂ ਪੁਛਿਆ, ਪਰ ਇਹ ਨਹੀਂ ਦੱਸਿਆ ਕਿ ਹੱਥ-ਪੈਰ ਕੱਟੇ ਵਾਲਾ ਭਗਤ ਵੀ ਉਹ ਦੇਖ ਆਏ ਹਨ।

ਚੋਰ ਪਹਿਲਾਂ ਤਾਂ ਡਰੇ, ਪਰ ਫੇਰ ਧੀਰਜ ਧਾਰ ਕੇ ਆਖਣ ਲੱਗੇ, 'ਰਾਜਨ! ਇਹ ਬੜੀ ਭੇਤ-ਭਰੀ ਗੱਲ ਹੈ, ਅਸਲ ਵਿਚ ਇਕ ਵਾਰੀ ਅਸਾਂ ਭਗਤ ਜੀ ਦੀ ਜਾਨ ਬਖਸ਼ੀ ਕਰਾਈ ਸੀ, ਰਾਜੇ ਨੇ ਇਹਨਾਂ ਦੇ ਹੱਥ-ਪੈਰ ਵਢਵਾ ਦੇਣ ਦਾ ਹੁਕਮ ਦਿਤਾ, ਪਰ ਸਾਡੀ ਸਿਫਾਰਸ਼ ਤੇ ਉਸ ਨੇ ਇਹਨਾਂ ਨੂੰ ਛੱਡ ਦਿੱਤਾ ਸੀ, ਪਰ ਫਿਰ ਵੀ ਇਕ ਹੱਥ ਤੇ ਇਕ ਪੈਰ ਵਢਵਾ ਦਿੱਤਾ ਸੀ, ਜੋ ਮਗਰੋਂ ਸਾਡੀ ਅਰਦਾਸ ਕਰਨ ਤੇ ਪ੍ਰਭੂ ਨੇ ਜੋੜ ਦਿੱਤਾ ਸੀ। ਅਸੀਂ ਵੀ ਇਹ ਵੇਖ ਕੇ ਸੰਸਾਰ ਨੂੰ ਮਿਥਿਆ ਜਾਣ ਕੇ ਪ੍ਰਭੂ-ਭਗਤੀ ਕਰਨ ਲਈ ਇਹ ਵੇਸ ਧਾਰਨ ਕਰ ਲਿਆ ਹੈ ਤੇ ਹੁਣ ਪ੍ਰਭੂ ਭਗਤੀ ਵਿਚ ਹੀ ਫਿਰ ਰਹੇ ਹਾਂ।'

ਪਰ ਪ੍ਰਭੂ ਦੀ ਕੁਦਰਤ ਵੇਖੋ, ਉਹ ਸੰਤਾਂ ਦੇ ਦੋਖੀਆਂ ਨੂੰ ਬਹੁਤੀ ਦੇਰ ਨਹੀਂ ਸਹਾਰਦਾ। ਦੱਸਦੇ ਹਨ ਕਿ ਉਸੇ ਵੇਲੇ ਧਰਤੀ ਪਾਟ ਗਈ ਤੇ ਉਹ ਚੋਰ ਵਿਚੇ ਹੀ ਗਰਕ ਹੋ ਗਏ। ਧਰਤੀ ਫਿਰ ਮਿਲ ਗਈ ਤੇ ਉਹ ਗੁੰਮ ਹੋ ਗਏ। ਹੁਣ ਰਾਜਾ ਫਿਰ ਪਿੱਛੇ ਹੱਥ-ਪੈਰ ਕੱਟੇ ਵਾਲੇ ਭਗਤ ਜੈਦੇਵ ਜੀ ਦੇ ਪਾਸ ਪੁੱਜਾ ਤੇ ਸਾਰੀ ਵਾਰਤਾ ਸੁਣਾਈ। ਭਗਤ ਜੀ ਨੂੰ ਬੜਾ ਅਫਸੋਸ ਲੱਗਾ ਤੇ ਹੱਥਾਂ-ਪੈਰਾਂ ਦੇ ਟੁੰਡਾਂ ਨਾਲ ਧਰਤੀ ਨੂੰ ਖੋਦਣ ਲੱਗ ਪਏ। ਰਾਜੇ ਤੇ ਉਸ ਦੇ ਸਾਥੀਆਂ ਦੇ ਵੇਖਦਿਆਂ-ਵੇਖਦਿਆਂ ਭਗਤ ਜੀ ਦੇ ਹੱਥ ਤੇ ਪੈਰ ਉਵੇਂ ਹੀ ਨਾਲ ਲਗ ਗਏ। ਰਾਜੇ ਦੇ ਬਾਰ-ਬਾਰ ਬੇਨਤੀ ਕਰਨ ਤੇ ਭਗਤ ਜੀ ਨੇ ਸਾਰੀ ਸੱਚੀ ਵਿਥਿਆ ਸੁਣਾਈ, ਤੇ ਰਾਜਾ ਢਹਿ ਕੇ ਚਰਨੀਂ ਲੱਗ ਗਿਆ, ਉਸ ਨੂੰ ਅੱਜ ਪੂਰਨ ਤੌਰ ਤੇ ਗਿਆਨ ਹੋ ਗਿਆ ਕਿ ਏਹੀ ਭਗਤ ਜੈ ਦੇਵ ਜੀ ਹੀ ਗੋਬਿੰਦ ਗੀਤਾਂ ਵਾਲੇ ਹਨ ਤੇ ਉਸ ਦੀ ਫਿਰ ਖੁਸ਼ੀ ਦਾ ਕੀ ਬਿਆਨ ਕਰੀਏ।

ਅਖੀਰਲੀ ਅਵਸਥਾ ਵਿਚ ਭਗਤ ਜੀ ਆਪਣੀ ਇਸਤਰੀ ਪਦਮਾ ਸਮੇਤ ਪਿੰਡ ਹੀ ਰਹੇ ਤੇ ਉਥੋਂ ਹੀ ਸੱਚਖੰਡ ਨੂੰ ਪਧਾਰੇ।



# ਭਗਤ ਨਾਮਦੇਵ ਜੀ

ਭਗਤ ਨਾਮਦੇਵ ਜੀ ਬੜੀ ਉੱਚ-ਕੋਟੀ ਦੇ ਭਗਤ ਹੋਏ ਹਨ। ਆਪ ਜੀ ਨੂੰ 70-80 ਵਾਰ ਆਪਣੇ ਜੀਵਨ ਵਿਚ ਭਗਵਾਨ ਦੇ ਸਾਖਿਆਤ ਦਰਸ਼ਨ ਹੋਏ, ਇਸੇ ਲਈ ਇਹਨਾਂ ਦੀ ਮਹਿਮਾਂ ਅਪਰ-ਅਪਾਰ ਹੈ। ਆਪ ਹੈਦਰਾਬਾਦ ਦੱਖਣ ਦੇ ਇਲਾਕੇ ਪਿੰਡ ਨਰਸੀ ਬ੍ਰਾਹਮਣੀ ਵਿਚ ਪਰਗਟ ਹੋਏ। ਆਪ ਦੇ ਮਾਤਾ ਜੀ ਵੀ ਭਗਤੀ-ਭਾਵ ਵਾਲੇ ਸਨ ਤੇ ਠਾਕਰਾਂ ਦੀ ਪੂਜਾ ਦੇ ਨੇਮੀ ਸਨ। ਭਾਵੇਂ ਉਹ ਸਾਰੀ ਉਮਰ ਠਾਕਰਾਂ ਦੀ ਪੂਜਾ ਕਰਦੇ ਰਹੇ, ਪਰ ਉਹਨਾਂ ਨੂੰ ਪ੍ਰਭੂ ਦੇ ਸਾਖਿਆਤ ਦਰਸ਼ਨ ਨਹੀਂ ਹੋਏ, ਐਪਰ ਦ੍ਰਿੜ੍ਹ-ਵਿਸ਼ਵਾਸੀ ਤੇ ਲਗਨ ਵਾਲੇ ਨਾਮਦੇਵ ਜੀ ਨੂੰ ਪਹਿਲੇ ਦਿਨ ਹੀ ਠਾਕਰਾਂ ਦੀ ਪੂਜਾ ਕਰਨ ਲਗਿਆਂ, ਬਾਲ ਅਵਸਥਾ ਵਿਚ ਹੀ ਪ੍ਰਭੂ ਜੀ ਦੇ ਦਰਸ਼ਨ ਹੋ ਗਏ ਤੇ ਭਗਵਾਨ ਨੂੰ ਭੋਲੇ-ਭਾਅ ਰੀਝਾ ਲਿਆ॥

ਭਾਈ ਗੁਰਦਾਸ ਜੀ ਲਿਖਦੇ ਹਨ:-

*ਕੰਮ ਕਿਤੈ ਪਿਉ ਚਲਿਆ ਨਾਮਦੇਉ ਨੋ ਆਖਿ ਸਿਧਾਇਆ।*
*ਠਾਕੁਰ ਦੀ ਸੇਵਾ ਕਰੀ ਦੁਧੁ ਪੀਆਵਣੁ ਕਹਿ ਸਮਝਾਇਆ।*
*ਨਾਮਦੇਉ ਇਸਨਾਨ ਕਰਿ ਕਪਲ ਗਾਇ ਦੁਹਿ ਕੈ ਲੈ ਆਇਆ।*
*ਠਾਕੁਰ ਨੋ ਨ੍ਹਾਵਾਲਿ ਕੈ ਚਰਣੋਦਕੁ ਲੈ ਤਿਲਕੁ ਚੜ੍ਹਾਇਆ।*
*ਹਥਿ ਜੋੜਿ ਬਿਨਤੀ ਕਰੈ ਦੁਧੁ ਪੀਅਹੁ ਜੀ ਗੋਵਿੰਦ ਰਾਇਆ।*
*ਨਿਹਚਉ ਕਰਿ ਆਰਾਧਿਆ ਹੋਇ ਦਇਆਲੁ ਦਰਸੁ ਦਿਖਲਾਇਆ।*
*ਭਰੀ ਕਟੋਰੀ ਨਾਮਦੇਵਿ ਲੈ ਠਾਕੁਰ ਨੋ ਦੁਧੁ ਪੀਆਇਆ।*
*ਗਾਇ ਮੁਈ ਜੀਵਾਲੀਓਨੁ ਨਾਮਦੇਵ ਦਾ ਛਪਰੁ ਛਾਇਆ।*
*ਫੇਰਿ ਦੇਹੁਰਾ ਰਖਿਓਨੁ ਚਾਰਿ ਵਰਨ ਲੈ ਪੈਰੀ ਪਾਇਆ।*
*ਭਗਤ ਜਨਾ ਦਾ ਕਰੇ ਕਰਾਇਆ॥ ੧੧॥*

ਇਹਨਾਂ ਦੇ ਪਿਤਾ ਦਾਮਾ ਸੇਠ ਜੀ ਇਕ ਵਾਰੀ ਕਿਤੇ ਕੰਮ ਚੱਲੇ ਤਾਂ ਉਹ ਨਾਮਦੇਵ ਜੀ ਨੂੰ ਬੁਲਾ ਕੇ ਆਖਣ ਲੱਗੇ ਕਿ ਵੇਖੀਂ ਕਿਤੇ ਨੇਮ ਭੰਗ ਨਾ ਹੋ ਜਾਵੇ ਪੁੱਤਰਾ! ਇਸ ਲਈ ਪਹਿਲੇ ਠਾਕਰ ਦੀ ਪੂਜਾ ਕਰੀਂ ਤੇ ਫੇਰ ਕੁਝ ਮੂੰਹ ਪਾਈਂ, ਨਹੀਂ ਤਾਂ ਸਾਡੇ ਤੇ ਤੇਰੇ ਤੇ ਠਾਕਰ ਤੋਂ ਬੇਮੁਖ ਹੋ ਜਾਣ ਦਾ ਦੋਸ਼ ਲਗ ਜਾਵੇਗਾ।

ਨਾਮ ਦੇਵ ਜੀ ਨੂੰ ਸਮਝਾ ਕੇ ਉਹਨਾਂ ਦੇ ਪਿਤਾ ਜੀ ਚਲੇ ਗਏ। ਕਈ ਇਤਿਹਾਸਕਾਰਾਂ ਨੇ ਇਹ ਵੀ ਦੱਸਿਆ ਹੈ ਕਿ ਆਪ ਛੋਟੇ ਹੁੰਦੇ ਹੀ ਯਤੀਮ ਹੋ ਗਏ ਸਨ ਤੇ ਆਪ ਜੀ ਦੀ ਪ੍ਰਵਰਿਸ਼ ਨਾਨਾ ਨਾਨੀ ਜੀ ਨੇ ਕੀਤੀ ਸੀ। ਸੋ ਇਹਨਾਂ ਦਾ ਨਾਨਾ ਜੀ ਵੀ ਠਾਕਰ ਪੂਜਾ ਕਰਦੇ ਹੁੰਦੇ ਸਨ ਤੇ ਉਹਨਾਂ ਨੂੰ ਵੀ ਨਾਮਦੇਵ ਜੀ ਪਿਤਾ ਸਮਾਨ ਹੀ ਜਾਣਦੇ ਸਨ ਤੇ ਭਾਈ ਗੁਰਦਾਸ ਜੀ ਨੇ ਵੀ ਪਿਉ ਕਰਕੇ ਹੀ ਲਿਖਿਆ ਹੈ। ਨਾਨਾ ਜੀ ਦੀ ਸਿਖਿਆ ਦੇ ਮੁਤਾਬਕ ਨਾਮਦੇਵ ਜੀ ਨੇ ਪਹਿਲੇ ਇਸ਼ਨਾਨ ਕੀਤਾ ਤੇ ਫਿਰ ਗਊ ਚੋ ਕੇ ਵੱਡਾ ਕਟੋਰਾ ਦੁੱਧ ਦਾ ਭਰਿਆ ਤੇ ਬੜੇ ਪਿਆਰ ਨਾਲ ਠਾਕਰ ਜੀ ਅਗੇ ਲਿਆ ਧਰਿਆ। ਹੁਣ ਪੱਥਰ ਦੀ ਮੂਰਤ ਵਾਲਾ ਠਾਕਰ ਦੁੱਧ ਕਿਵੇਂ ਪੀਂਦਾ? ਆਮ ਠਾਕਰਾਂ ਦੀ ਪੂਜਾ ਕਰਨ ਵਾਲੇ ਏਹੀ ਕਰਦੇ ਹਨ ਕਿ ਦੁਧ ਲਿਆ ਕੇ, ਬੇਨਤੀ ਕਰਦੇ ਤੇ ਮੱਥਾ ਟੇਕ ਕੇ, ਫਿਰ ਉਂਗਲੀ ਨਾਲ ਦੁੱਧ ਠਾਕਰ ਦੇ ਮੂੰਹ ਨੂੰ ਲਾ ਦਿੰਦੇ ਹਨ। ਬਾਕੀ ਦੁੱਧ ਲਿਆ ਕੇ ਘਰ ਦੇ ਦੁੱਧ ਵਿਚ ਪਾ ਕੇ, ਇਉਂ ਉਹ ਠਾਕਰ ਜੀ ਨੂੰ ਭੋਗ ਲੱਗਾ ਜਾਣ ਕੇ ਸੰਤੁਸ਼ਟ ਹੋ ਜਾਂਦੇ ਹਨ, ਸੋ ਇਸੇ ਬਿਧਿ ਨਾਲ ਹੀ ਭਗਤ ਨਾਮਦੇਵ ਜੀ ਦੇ ਨਾਨਾ ਵੀ ਪੂਜਾ ਕਰਿਆ ਕਰਦੇ ਸਨ ਤੇ ਹੁਣ ਏਥੇ ਤਾਂ ਉਸ ਭਗਤ ਦੀ ਗਾਥਾ ਕਥਨ ਕਰਨ ਲੱਗੇ ਹਾਂ, ਜਿਸ ਦੀ ਭਗਤੀ ਦੀ ਸਟੇਜ ਹੀ ਇਸ ਕਾਂਡ ਤੋਂ ਸ਼ੁਰੂ ਹੁੰਦੀ ਹੈ। ਸੋ ਭਗਤ ਨਾਮਦੇਵ ਜੀ ਦੁੱਧ ਅੱਗੇ ਰੱਖ ਕੇ ਖੜੇ ਸਨ ਤੇ ਇਸ ਗੱਲ ਦੀ ਉਡੀਕ ਵਿਚ ਸਨ ਕਿ ਹੁਣੇ ਠਾਕੁਰ ਜੀ ਦੁੱਧ ਪੀਣਗੇ ਤੇ ਮੈਨੂੰ ਦਰਸ਼ਨ ਹੋ ਜਾਣਗੇ। ਪਰ ਜਦ ਕੁਝ ਚਿਰ ਐਸਾ ਨਾ ਹੋਇਆ, ਤਾਂ ਫਿਰ ਹੱਥ ਜੋੜ ਕੇ ਬੇਨਤੀ ਕਰਨ ਲੱਗੇ- "ਠਾਕੁਰ ਜੀ ਦੁਧ ਪੀਓ, ਠਾਕੁਰ ਜੀ ਦੁੱਧ ਪੀਓ।" ਉਹ ਹੱਥ ਜੋੜ ਕੇ ਏਹੀ ਕਹੀ ਗਏ। ਉਹਨਾਂ ਦੇ ਮਨ ਵਿਚ

ਯਕੀਨ ਬੈਠਾ ਹੋਇਆ ਸੀ ਕਿ ਠਾਕੁਰ ਹੀ ਰੋਜ਼ ਦੁੱਧ ਪੀਂਦੇ ਹਨ ਤੇ ਨਿਰਾ ਉਂਗਲ ਨਾਲ ਦੁੱਧ ਮੂੰਹ ਨੂੰ ਲਾ ਦੇਣ ਵਾਲੀ ਗੱਲ ਦਾ ਉਹਨਾਂ ਨੂੰ ਕੋਈ ਪਤਾ ਨਹੀਂ ਸੀ। ਪਰ ਜਦ ਨਾਮਦੇਵ ਜੀ ਨੇ ਵੇਖਿਆ ਕਿ ਮੇਰੀ ਬੇਨਤੀ ਦਾ ਕੋਈ ਅਸਰ ਨਹੀਂ ਹੋਇਆ, ਤਾਂ ਉਹ ਬੜੇ ਭੋਲੇ-ਭਾਅ ਨਾਲ ਭਗਵਾਨ ਨੂੰ ਕਹਿਣ ਲੱਗੇ, 'ਭਗਵਾਨ! ਕੀ ਇਸ ਲਈ ਮੇਰਾ ਦੁੱਧ ਨਹੀਂ ਪੀਂਦੇ ਕਿ ਮੈਂ ਬੱਚਾ ਹਾਂ? ਜਾਂ ਇਸ ਚੀਜ਼ ਦਾ ਤੁਹਾਨੂੰ ਕੋਈ ਖਿਆਲ ਹੈ ਕਿ ਮੈਂ ਸ਼ੂਦਰ ਹਾਂ, ਪਰ ਮੈਂ ਤਾਂ ਤੁਹਾਨੂੰ ਸੁਣਿਆ ਹੈ ਕਿ ਤੁਸੀਂ ਸਭ ਵਿਚ ਹੋ, ਊਚ-ਨੀਚ, ਅੱਗ, ਪਉਣ ਪਾਣੀ ਤੇ ਅਕਾਸ਼ ਵਿਖੇ ਸਭਾ ਥਾਂ ਆਪ ਵੱਸ ਰਹੇ ਹੋ। ਫਿਰ ਪੱਥਰ ਵਿਚ ਵੀ ਤਾਂ ਜ਼ਰੂਰ ਹੋਵੋਗੇ ? ਐਵੇਂ ਤਾਂ ਐਨੇ ਲੋਕੀਂ ਤੁਹਾਨੂੰ ਇਸ ਸ਼ਕਲ ਵਿਚ ਨਹੀਂ ਪੂਜਦੇ ? ਖੈਰ, ਤੁਸੀਂ ਕਿਰਪਾ ਕਰੋ, ਮੇਰਾ ਸ਼ੂਦਰ-ਪੁਣਾ ਨਾ ਵੇਖੋ, ਮੇਰਾ ਬਾਲਕ-ਪੁਣਾ, ਨਾ ਵੇਖੋ, ਮੇਰਾ ਅੰਜਾਣ-ਪੁਣਾ ਨਾ ਵੇਖੋ, ਆਪਣੀ ਭਗਤੀ ਤੇ ਫਰਜ਼ ਦਾ ਪਾਲਣ ਕਰਕੇ ਦਰਸ਼ਨ ਦਿਓ, ਦਰਸ਼ਨ ਦਿਓ, ਭਗਵਾਨ ਦਰਸ਼ਨ ਦਿਓ ਤੇ ਦੁੱਧ ਪੀਓ।

ਨਾਮਦੇਵ ਜੀ ਨੇ ਇਉਂ ਕਈ ਚਿਰ ਬੇਨਤੀਆਂ ਕੀਤੀਆਂ। ਦੁਪਹਿਰ ਹੋ ਗਈ। ਨਾਮਦੇਵ ਜੀ ਸਿਰੜੀ ਬਣ ਗਏ, ਕਹਿਣ ਲੱਗੇ, ਠਾਕੁਰ ਜੀ, ਜੇ ਤੁਸੀਂ ਦੁਧ ਨਹੀਂ ਪੀਵੋਗੇ, ਤਾਂ ਮੈਂ ਵੀ ਏਥੋਂ ਉਠ ਕੇ ਬਾਹਰ ਨਹੀਂ ਜਾਵਾਂਗਾ। ਮੈਂ ਵੀ ਕੁਝ ਨਹੀਂ ਖਾਵਾਂ ਪੀਵਾਂਗਾ। ਨਾਮਦੇਵ ਜੀ ਨੇ ਕਿੰਨਾ ਚਿਰ ਵੇਖਿਆ ਕਿ ਠਾਕੁਰ ਜੀ ਦੁੱਧ ਨਹੀਂ ਪੀਂਦੇ। ਉਹ ਬੜੇ ਵਿਅੰਗ ਵਿਚ ਆਏ ਤੇ ਕਹਿਣ ਲੱਗੇ:-

ਦੁੱਧ ਪੀ ਲਵੋ, ਤਾਂ ਚੰਗੀ ਗੱਲ ਹੈ। ਕੀ ਤੁਹਾਨੂੰ ਪਤਾ ਨਹੀਂ ਕਿ ਜੇ ਮੇਰਾ ਪਿਤਾ ਹੁਣੇ ਆ ਗਿਆ ਤਾਂ ਕੀ ਕਹੇਗਾ ? ਨਾਲੇ ਮੈਨੂੰ ਗੁਸੇ ਹੋਵੇਗਾ, ਨਾਲੇ ਤੁਹਾਨੂੰ ਗੁਸੇ ਹੋਵੇਗਾ? ਫਿਰ ਕੀ ਕਰੋਗੇ? ਫਿਰ ਪੀਵੋਗੇ, ਤਾਂ ਹੁਣੇ ਕਿਉਂ ਨਹੀਂ ਪੀ ਲੈਂਦੇ?

ਭਗਤ ਨਾਮਦੇਵ ਜੀ ਦੇ ਇਸ ਅਭੋਲਪੁਣੇ ਦੀ ਗੱਲ ਉਤੇ ਭਗਵਾਨ ਹੱਸ ਪਏ। ਉਹ ਪੱਥਰ, ਜੋ ਹਿਲਦਾ ਨਹੀਂ ਸੀ, ਉਸ ਦਾ ਚਿਹਰਾ ਹੱਸਿਆ ਤੇ ਬੋਲਿਆ-

ਏਕੁ ਭਗਤੁ ਮੇਰੇ ਹਿਰਦੈ ਬਸੈ॥ ਨਾਮੇ ਦੇਖਿ ਨਾਰਾਇਨੁ ਹਸੈ॥

ਲਿਆ ਭਈ ਨਾਮਦੇਵ, ਸੱਚ-ਮੁੱਚ ਤੇਰਾ ਪਿਤਾ ਸਾਨੂੰ ਤੇ ਤੈਨੂੰ ਗੁੱਸੇ ਨਾ ਹੋਵੇ, ਦੁੱਧ ਸਾਨੂੰ ਦੇਹ, ਅਸੀਂ ਪੀ ਲਈਏ।

ਭਗਤ ਨਾਮਦੇਵ ਜੀ ਨੂੰ ਪਹਿਲੀ ਵਾਰ ਭਗਵਾਨ ਦੇ ਦਰਸ਼ਨ ਹੋਏ। ਬੜੇ ਪਰੇਮ ਨਾਲ ਦੁੱਧ ਅੱਗੇ ਕੀਤਾ ਤੇ ਠਾਕਰ ਜੀ ਨੇ ਗਟਾ-ਗਟ ਪੀ ਲਿਆ। ਦੁੱਧ ਪੀ ਕੇ ਕਟੋਰਾ ਰੱਖ ਦਿੱਤਾ ਤੇ ਫਿਰ ਉਸੇ ਤਰ੍ਹਾਂ ਹੀ ਪੱਥਰ ਦੇ ਪੱਥਰ ਰਹਿ ਗਏ। ਨਾਮਦੇਵ ਬਿਟ-ਬਿਟ ਤੱਕਦਾ ਰਿਹਾ, ਵਾਹ! ਪਲਾਂ ਵਿਚ ਹੀ ਦਰਸ਼ਨ ਹੋਏ ਤੇ ਫਿਰ ਗਾਇਬ ਹੋ ਗਏ। ਪਰ ਹੁਣ ਲਗਨ ਜਾਗ ਉਠੀ, ਪਰੇਮ ਨੇ ਹੁਲਾਰਾ ਖਾਧਾ ਤੇ ਦਿਨ ਰਾਤ ਹੀ ਠਾਕੁਰ ਦੇ ਪਰੇਮ ਵਿਚ ਮਗਨ ਰਹਿਣ ਲੱਗੇ। ਆਪ ਦੀ ਜਾਤ ਦਰਜ਼ੀ ਸੀ, ਇਸ ਲਈ ਲੋਕ ਆਪ ਨੂੰ ਛੀਂਬਾ ਕਹਿ ਕੇ ਬੁਲਾਉਂਦੇ ਸਨ, ਤੇ ਉਹਨਾਂ ਦਿਨਾਂ ਵਿਚ ਇਸ ਜ਼ਾਤ ਨੂੰ ਬ੍ਰਾਹਮਣ ਇਕ ਸ਼ੂਦਰਾਂ ਵਿਚ ਹੀ ਗਿਣਦੇ ਸਨ, ਪਰ ਨਾਮਦੇਵ ਜੀ ਨਾਮ-ਭਗਤੀ ਦੀ ਤੁਫੈਲ ਦਿਨ-ਬ-ਦਿਨ ਚਮਕਣ ਲੱਗਾ। ਬਾਲਕ ਪੁਣੇ ਵਿਚ ਹੀ ਭਗਵਾਨ ਨੂੰ ਨਾਮਦੇਵ ਜੀ ਨੇ ਐਸਾ ਰੀਝਾ ਲਿਆ ਕਿ ਆਪ ਜਦ ਇਕ-ਟਕ, ਪਰੇਮ ਵੱਸ ਹੋ ਅਰਦਾਸ ਕਰਦੇ ਤਾਂ ਭਗਵਾਨ ਝੱਟ ਹੀ ਪ੍ਰਗਟ ਹੋ ਜਾਂਦੇ ਤੇ ਨਾਮਦੇਵ ਜੀ ਨਾਲ ਗੱਲਾਂ ਕਰਦੇ। ਗੱਲਾਂ ਕਰਦੇ-ਕਰਦੇ ਨਾਮਦੇਵ ਜੀ ਮਸਤ ਹੋ ਜਾਂਦੇ ਤੇ ਭਗਵਾਨ ਮਸਤ ਹੋਏ ਨਾਮਦੇਵ ਨੂੰ ਜਦ ਉਹ ਗੱਲਾਂ ਕਰਨੋਂ ਹਟ ਜਾਂਦੇ ਤਾਂ ਛੁਪ ਜਾਂਦੇ ਤੇ ਨਾਮਦੇਵ ਜੀ ਕਈ ਚਿਰ ਮਸਤੀ ਦੀ ਹਾਲਤ ਤੋਂ ਜਦ ਮੁੜਦੇ ਤਾਂ ਫਿਰ ਭਗਵਾਨ ਨੂੰ ਨਾ ਦੇਖ ਕੇ ਵੈਰਾਗਮਈ ਹਾਲਤ ਵਿਚ ਹੋ ਕੇ ਫਿਰ ਨਾਮ ਸਿਮਰਨ ਵਿਚ ਲੱਗ ਜਾਂਦੇ।

ਦੱਸਦੇ ਹਨ ਕਿ ਆਪ ਦੇ ਪਿਤਾ ਜੀ ਆਪ ਦੀ ਛੋਟੀ ਉਮਰ ਵਿਚ ਹੀ ਕਾਲ-ਵੱਸ ਹੋ ਗਏ, ਪਰ ਆਪ ਆਪਣੇ ਪਰੇਮ ਦੇ ਵੱਸ ਹੋਏ ਬੜੇ ਸੁਖ ਨਾਲ ਦਿਨ ਬਤੀਤ ਕਰ ਰਹੇ ਸਨ। ਕੁਝ ਚਿਰ ਮਗਰੋਂ ਆਪ ਦਾ ਵਿਆਹ ਸੁਭਾਗੀ ਰਾਜਾ ਬਾਈ ਸੁਕੁਮਾਰੀ ਨਾਲ ਹੋ ਗਿਆ ਤੇ ਆਪ ਹੁਣ ਦੰਪਤੀ ਰੂਪ ਹੋ ਕੇ ਪ੍ਰਭੂ ਸਿਮਰਨ ਵਿਚ ਲੱਗੇ ਰਹਿਣ ਲੱਗੇ। ਆਪ ਕੰਮ ਕਰਦੇ ਸਨ, ਪਰ ਬਹੁਤ ਥੋੜਾ

ਤੇ ਬਹੁਤਾ ਵਕਤ ਭਜਨ-ਸਿਮਰਨ ਕਰਦੇ ਬਿਤਾਂਦੇ ਸਨ।

ਸੱਸ ਸਹੁਰਾ ਤੇ ਹੋਰ ਰਿਸ਼ਤੇਦਾਰਾਂ ਨੂੰ ਭਗਤ ਨਾਮਦੇਵ ਜੀ ਦੀ ਇਹ ਭਗਤੀ ਚੰਗੀ ਨਹੀਂ ਸੀ ਲੱਗਦੀ, ਉਹ ਚਾਹੁੰਦੇ ਸਨ ਕਿ ਭਗਤ ਜੀ ਨਾਮ-ਸਿਮਰਨ ਵਿਚ ਥੋਹੜਾ ਵਕਤ ਲਾਉਣ ਤੇ ਕੰਮ-ਕਾਰ ਵਿਚ ਬਹੁਤਾ ਸਮਾਂ ਪਰ ਨਾਮਦੇਵ ਜੀ ਨਿੱਤ ਦੀ ਉਹਨਾਂ ਦੀ ਐਸੀ ਸਿਖਿਆ (ਨਾਮ ਭਗਤੀ ਵਿਚ ਰੋਕਣ) ਤੋਂ ਬਹਤੁ ਤੰਗ ਆ ਗਏ। ਹੁਣ ਉਹਨਾਂ ਨੇ ਆਪਣੇ ਪਿੰਡ ਤੋਂ ਚਲੇ ਜਾਣ ਦੀ ਸਲਾਹ ਬਣਾਈ ਤੇ ਨੇੜੇ ਹੀ ਪੂੰਡਰਪੁਰ ਵਿਚ ਜਾ ਰਹਿਣ ਦਾ ਪਰੋਗਰਾਮ ਬਣਾਇਆ, ਕਿਉਂਕਿ ਇਸ ਸ਼ਹਿਰ ਵਿਚ ਇਹ ਬੜਾ ਵੱਡਾ ਮੰਦਰ ਸੀ, ਜਿਥੇ ਹਰ ਪੰਚਮੀ ਤੇ ਇਕਾਦਸ਼ੀ ਨੂੰ ਭਾਰਾ ਮੇਲਾ ਲੱਗਦਾ ਸੀ। ਇਸ ਮੰਦਰ ਦੇ ਪੁਜਾਰੀ ਠਾਕਰਾਂ ਨੂੰ "ਬੀਠੁਲ" ਕਹਿੰਦੇ ਸਨ ਤੇ ਉਥੋਂ ਦੇ ਵੱਸਣ ਵਾਲੇ ਲੋਕ ਵੀ ਭਗਵਾਨ ਨੂੰ ਬੀਠੁਲ ਦੇ ਨਾਮ ਨਾਲ ਹੀ ਯਾਦ ਕਰਦੇ ਸਨ। ਮੇਲੇ ਸਮੇਂ ਏਥੇ ਦੂਰ-ਨੇੜਿਓਂ ਸਭ ਸੰਤ ਮੰਡਲੀਆਂ ਤੇ ਹੋਰ ਪਰੇਮੀ ਲੋਕ ਆਉਂਦੇ ਸਨ। ਇਸ ਨਾਮਦੇਵ ਜੀ ਦੇ ਰੰਗੇ ਹੋਏ ਮਨ ਨੇ ਇਸ ਸ਼ਹਿਰ ਵਿਚ ਹੀ ਰਹਿਣਾ ਪਸੰਦ ਕੀਤਾ ਤੇ ਆਪ ਸਹਿਜ ਨਾਲ ਹੀ ਆਪਣੇ ਨਗਰ, ਨਰਸੀ ਬ੍ਰਾਹਮਣੀ ਨੂੰ ਛੱਡ ਕੇ, ਏਥੇ ਪੂੰਡਰਪੁਰ ਆ ਰਹੇ। ਏਥੇ ਆਪ ਦੀ ਸੰਗਤ ਵੱਧ ਗਈ, ਕਈ ਪ੍ਰਭੂ ਪਿਆਰੇ ਆਪ ਦੇ ਸਤਿਸੰਗੀ ਬਣ ਗਏ। ਇਥੋਂ ਹੀ ਆਪ ਨੇ ਪ੍ਰਭੂ ਜਾਂ ਠਾਕੁਰ ਨੂੰ, ਬੀਠੁਲ ਕਹਿਣ ਦੀ ਆਦਤ ਪੈ ਗਈ। ਇਹ ਭਗਵਾਨ ਦਾ ਮੰਦਰ, ਇਥੇ ਭਗਵਾਨ ਦੇ ਇੱਟ ਤੇ ਬੈਠਣ ਦੀ ਯਾਦ ਵਿਚ ਬਣਿਆ ਹੋਇਆ ਸੀ, ਤੇ ਆਮ ਲੋਕ ਵੀ ਏਥੇ ਇੱਟਾਂ ਉਤੇ ਹੀ ਰੱਖ ਕੇ ਠਾਕੁਰ ਦੀ ਪੂਜਾ ਕਰਦੇ ਸਨ, ਇਸ ਲਈ ਇਹ ਸਾਰਾ ਸ਼ਹਿਰ ਹੀ ਬੀਠੁਲ ਭਗਤ ਦਾ ਬਣਿਆ ਹੋਇਆ ਸੀ।

ਨਾਮਦੇਵ ਜੀ ਇਸ ਸ਼ਹਿਰ ਵਿਚ ਰੋਜ਼ ਹੀ ਸਤਿਸੰਗ ਕਰਦੇ ਤੇ ਪ੍ਰਭੂ (ਬੀਠੁਲ) ਦਾ ਜਸ ਗਾਇਨ ਕਰਦੇ- *'ਈਭੈ ਬੀਠਲੁ ਊਭੈ ਬੀਠਲੁ ਬਿਨੁ ਸੰਸਾਰ ਨਹੀਂ॥'*

ਆਪ ਸਤਿਸੰਗ ਵਿਚ ਬੈਠੇ, ਕਈ ਵਾਰ ਖੜਤਾਲਾਂ ਨਾਲ ਭਜਨ ਕਰਨ

ਲੱਗ ਪੈਂਦੇ ਤੇ ਕਈ ਵਾਰੀ ਉਂਜ ਵਾਰਤਕ ਵਿਚ ਹੀ ਪ੍ਰਭੂ ਦੇ ਗੁਣ ਗਾਇਨ ਕਰੀ ਜਾਂਦੇ। ਸੋ ਇਥੇ ਰਹਿੰਦਿਆਂ ਹੀ ਭਗਤ ਨਾਮਦੇਵ ਜੀ ਦਾ ਨਾਮ ਬਹੁਤ ਉੱਚਾ ਹੋ ਗਿਆ। ਪਰੇਮੀ ਤੇ ਸਤਿਸੰਗੀ ਲੋਕ ਆਪ ਦੇ ਘਰ ਹੀ ਪੁਜਦੇ ਤੇ ਉਥੇ ਹੀ ਅਠੋਪਹਿਰ, ਨਾਮ-ਪਰੇਮੀਆਂ ਦੀ ਭੀੜ ਲੱਗੀ ਰਹਿੰਦੀ, ਕੁਝ ਸਵੇਰੇ ਤੇ ਕੁਝ ਸ਼ਾਮ ਦਾ ਸਮਾਂ ਹੀ ਆਪ ਨੂੰ ਇਕਾਂਤ ਦਾ ਮਿਲਦਾ। ਪਰੇਮੀ ਪੁਰਸ਼ ਆਪ ਦੇ ਦਰਸ਼ਨਾਂ ਲਈ ਆਉਂਦੇ ਰਹਿੰਦੇ।

ਇਥੇ ਰਹਿੰਦਿਆਂ ਹੀ ਇਕ ਵਾਰੀ ਸਤਿਸੰਗੀਆਂ ਨੇ ਆਪ ਨੂੰ ਤੀਰਥ-ਯਾਤਰਾ ਜਾਣ ਲਈ ਕਿਹਾ ਤੇ ਆਪ ਜਾਣ ਲਈ ਤਿਆਰ ਨਹੀਂ ਸਨ, ਪਰੇਮੀਆਂ ਦੇ ਬਹੁਤਾ ਕਹਿਣ ਤੇ ਆਪ ਨੂੰ ਤਿਆਰ ਕਰ ਲਿਆ। ਸੋ ਆਪ ਤੀਰਥ ਯਾਤਰਾ ਲਈ ਤਿਆਰ ਹੋ ਪਏ। ਬਹੁਤ ਸਾਰੇ ਤੀਰਥਾਂ ਦਾ ਆਪ ਨੇ ਰਟਨ ਕੀਤਾ ਤੇ ਪ੍ਰਭੂ-ਭਗਤੀ ਦੀ ਗੜਗੂੰਜ ਪਾ ਦਿੱਤੀ। ਬਨਾਰਸ ਤੇ ਤ੍ਰਿਬੇਣੀ ਤੋਂ ਹੋ ਕੇ ਆਪ ਹਰਿਦਵਾਰ ਦੀ ਯਾਤਰਾ ਲਈ ਗਏ। ਹੁਣ ਤਕ ਆਪ ਦੇ ਨਾਲ ਹੋਰ ਵੀ ਅਨੇਕਾਂ ਪਰੇਮੀ ਤੇ ਸਤਿਸੰਗੀ ਮਿਲ ਚੁਕੇ ਸਨ। ਆਪ ਦੀ ਇਸਤਰੀ ਤੇ ਮਾਤਾ ਜੀ ਵੀ ਨਾਲ ਸਨ। ਭਗਤ ਨੂੰ ਭਲਾ ਪਹਿਨਣ ਕੀ ਦੀ ਭੁੱਖ ਵਰਤ ਸਕਦੀ ਸੀ? ਜਿਥੇ ਵੀ ਜਾਂਦੇ, ਪਰੇਮੀ ਆਪ ਤੋਂ ਆਪ ਹੀ ਆਪ ਜੀ ਦੇ ਸਨਮਾਨ ਲਈ ਤੇ ਪ੍ਰਭੂ-ਭਗਤੀ ਦਾ ਲਾਹਾ ਲੈਣ ਲਈ, ਆਪ ਨੂੰ ਆ ਮਿਲਦੇ। ਸੋ ਆਪ ਹੌਲੀ-ਹੌਲੀ ਇਉਂ ਤੀਰਥ ਯਾਤਰਾ ਕਰਦੇ ਤੇ ਸਤਿਸੰਗ ਦੀਆਂ ਛਹਿਬਰਾਂ ਲਾਉਂਦੇ, ਦਿੱਲੀ ਆਣ ਦਾਖਲ ਹੋਏ। ਦਿੱਲੀ ਵਿਚ ਬੜੇ ਪਰੇਮੀਆਂ ਨੇ ਮਿਲ ਕੇ ਆਪ ਨੂੰ ਠਹਿਰਾ ਲਿਆ। ਦਿੱਲੀ ਵਿਚ ਠਹਿਰਣ ਕਰਕੇ, ਨਾਮਦੇਵ ਜੀ ਹੋਰ ਵੀ ਮਸਤੀ ਤੇ ਸਰੂਰ ਵਿਚ ਆ ਕੇ ਬੀਠਲ (ਪ੍ਰਭੂ) ਦੇ ਗੁਣ ਗਾਉਣ ਲੱਗੇ। ਹਜ਼ਾਰਾਂ ਲੋਕ ਆਪ ਦੀ ਸੰਗਤ ਵਿਚ ਪੁੱਜਣ ਲੱਗੇ। ਆਪ ਦੀ ਮਸਤੀ ਤੇ ਪਰੇਮ ਨੂੰ ਵੇਖ ਕੇ ਮੁਸਲਮਾਨ ਵੀ ਝੂਮ ਉਠਦੇ ਤੇ ਹਿੰਦੂਆਂ ਦਾ ਤਾਂ ਕਹਿਣਾ ਹੀ ਕੀ ਸੀ?

ਇਸ ਸਮੇਂ ਹਿੰਦੁਸਤਾਨ ਵਿਚ ਲੋਧੀ ਪਠਾਣਾਂ ਦਾ ਰਾਜ ਸੀ ਤੇ ਪਠਾਣੀ ਰਾਜ ਵਿਚ ਭਗਤੀ-ਭਾਵ ਦਾ ਸਮੁੰਦਰ ਉਹਨਾਂ ਦੀ ਦਿੱਲੀ (ਰਾਜਧਾਨੀ)

ਵਿਚ ਆ ਉਮਡਿਆ ਤੇ ਇਸ ਨੂੰ ਕਾਜ਼ੀ ਤੇ ਸ਼ਰੱਈ ਲੋਕ ਕਿਵੇਂ ਸਹਾਰਦੇ? ਬੇਅੰਤ ਭੀੜ ਤੇ ਨਾਮਦੇਵ ਜੀ ਦੀ ਹੋ ਰਹੀ ਮਹਿਮਾ ਨੇ ਉਹਨਾਂ ਦੇ ਤਨ-ਬਦਨ ਨੂੰ ਅੱਗ ਲਾ ਦਿੱਤੀ। ਸ਼ਰੱਈ ਲੋਕਾਂ ਨੇ ਬਾਦਸ਼ਾਹ ਨੂੰ ਚੁੱਕ ਦਿੱਤਾ, ''ਬਾਦਸ਼ਾਹ ਸਲਾਮਤ ! ਤੁਹਾਡੇ ਸ਼ਹਿਰ ਵਿਚ ਇਕ ਹਿੰਦੂ ਫ਼ਕੀਰ ਨੇ ਧੁੰਮ ਮਚਾ ਛੱਡੀ ਹੈ, ਹਿੰਦੂ ਤਾਂ ਉਸ ਨੇ ਮਗਰ ਲਾਉਣੇ ਹੀ ਸਨ, ਪਰ ਉਹ ਤਾਂ ਮੁਸਲਮਾਨਾਂ ਦਾ ਈਮਾਨ ਵੀ ਹੀਨ ਕਰ ਰਿਹਾ ਹੈ। ਹਜ਼ਾਰਾਂ ਲੋਕ ਉਸ ਦੇ ਮੁਰੀਦ ਬਣ ਰਹੇ ਹਨ ਤੇ ਤੁਸੀਂ ਚੁਕ ਕਰਕੇ ਬੈਠੇ ਹੋਏ ਹੋ। ਤੁਹਾਨੂੰ ਖ਼ੁਦਾ ਨੇ ਹੁਕਮ ਦਿੱਤਾ ਹੋਇਆ ਹੈ, ਪਰ ਤੁਸੀਂ ਇਸ ਪਾਸੇ ਧਿਆਨ ਨਹੀਂ ਦੇ ਰਹੇ।''

ਬਾਦਸ਼ਾਹ ਨੂੰ ਕਾਜ਼ੀਆਂ ਤੇ ਸ਼ਰੱਈਆਂ ਦੀ ਗੱਲ ਮੰਨਣੀ ਪਈ। ਇਤਿਹਾਸ ਦੱਸਦਾ ਹੈ ਕਿ ਬਾਦਸ਼ਾਹੀ ਚਲਦੀ ਹੀ ਮੌਲਵੀਆਂ ਤੇ ਕਾਜ਼ੀਆਂ ਦੇ ਸਿਰ ਤੇ ਸੀ ਤੇ ਸ਼ਰ੍ਹਾ ਹੀ ਇਸੇ ਦਾ ਕਾਨੂੰਨ ਹੁੰਦਾ ਸੀ। ਸੋ ਬਾਦਸ਼ਾਹ ਨੇ ਝੱਟ ਹੁਕਮ ਦੇ ਦਿੱਤਾ ਕਿ ਨਾਮਦੇਵ ਨੂੰ ਬੁਲਾਓ ਤੇ ਮੇਰੇ ਪਾਸ ਹਾਜ਼ਰ ਕਰੋ।

ਮੁਸਲਮਾਨ ਬਾਦਸ਼ਾਹ ਦੇ ਭੇਜੇ ਹੋਏ ਆਦਮੀ ਨਾਮਦੇਵ ਜੀ ਪਾਸ ਪੁੱਜੇ ਤੇ ਉਹਨਾਂ ਨੂੰ ਬਾਦਸ਼ਾਹ ਦਾ ਹੁਕਮ ਸੁਣਾ ਦਿੱਤਾ। ਬਾਕੀ ਲੋਕ ਇਹ ਵੇਖ ਕੇ ਝੱਟ ਹੀ ਭੁਰਲ ਹੋ ਗਏ। ਧਰਮ ਦੇ ਕੱਚੇ ਵੇਖਾ-ਵੇਖੀ ਧਰਮ ਵਾਲੇ ਲੋਕਾਂ ਕੋਲੋਂ ਧਰਮ ਲਈ ਕੁਰਬਾਨੀ ਦੀ ਕੀ ਆਸ ਹੋ ਸਕਦੀ ਸੀ, ਪਰ ਨਾਮਦੇਵ ਜੀ ਤਾਂ ਪ੍ਰਭੂ ਦੇ ਰੰਗ ਵਿਚ ਰੰਗੀਜੇ ਤੇ ਪ੍ਰਭੂ ਤਕ ਪਹੁੰਚ ਰੱਖਣ ਵਾਲੇ ਭਗਤ ਸਨ, ਉਹਨਾਂ ਨੂੰ ਡਰ ਕਿਵੇਂ ਲੱਗਦਾ, ਉਹ ਨਿਰਭੈ ਹੋ ਕੇ, ਸੁਭਾਵਿਕ ਤੇ ਸੁਤੇ-ਸਿਧ ਹੀ, ਉਵੇਂ ਹੀ ਖੜਤਾਲਾਂ ਫੜੀ, ਬਾਦਸ਼ਾਹ ਦੇ ਆਦਮੀਆਂ ਨਾਲ ਤੁਰ ਪਏ। ਬਹੁਤਾ ਘਬਰਾ ਪਿਆ ਤਾਂ ਉਹਨਾਂ ਦੀ ਮਾਤਾ ਜੀ ਨੂੰ ਪਿਆ ਜਾਂ ਉਨ੍ਹਾਂ ਦੀ ਇਸਤਰੀ ਨੂੰ, ਜਿਨ੍ਹਾਂ ਲਈ ਉਹੋ ਸਭ ਕੁਝ ਸਨ, ਪਰ ਭਗਤ ਜੀ ਵਿਸ਼ਵ ਰੂਪ ਬਣ ਚੁੱਕੇ ਹਨ, ਇਸ ਗੱਲ ਦਾ ਉਨ੍ਹਾਂ ਨੂੰ ਵਿਸ਼ਵਾਸ ਨਹੀਂ ਸੀ।

ਨਾਮਦੇਵ ਜੀ ਤੁਰੇ ਗਏ ਤੇ ਬਾਦਸ਼ਾਹ ਦੇ ਦਰਬਾਰ ਵਿਚ ਜਾ ਪੁੱਜੇ। ਕਹਿਣ ਲੱਗੇ, ''ਬਾਦਸ਼ਾਹ! ਤੈਨੂੰ ਸਾਡੇ ਕੋਲ ਕੀ ਕੰਮ ਪੈ ਗਿਆ ਹੈ, ਅਸਾਂ ਨਾ ਤੇਰਾ ਕੁਝ ਮਾਲੀਆ, ਨਾ ਟੈਕਸ ਦੇਣਾ ਹੈ, ਫਿਰ ਸਾਨੂੰ ਕਿਉਂ ਮੰਗਾਇਆ ਹੈ?

ਕੀ ਗੱਲ ?''

ਨਾਮਦੇਵ ਜੀ ਦੀਆਂ ਨਿਰਭੈਤਾ ਦੀਆਂ ਗੱਲਾਂ ਨੇ ਬਲਦੀ ਤੇ ਤੇਲ ਦਾ ਕੰਮ ਕੀਤਾ। ਬਾਦਸ਼ਾਹ ਗੁੱਸੇ ਵਿਚ ਆ ਕੇ ਕਹਿਣ– ''ਕਿੱਥੇ ਹੈ ਤੇਰਾ ਬੀਠੁਲ, ਜਿਸ ਦਾ ਤੂੰ ਰੌਲਾ ਪਾਇਆ ਹੋਇਆ ਹੈ?''

''ਬੀਠੁਲ ਮੇਰਾ ਸਭ ਥਾਂ ਹੈ, ਅੱਖਾਂ ਵਾਲਿਆਂ ਨੂੰ ਦਿੱਸ ਰਿਹਾ ਹੈ, ਦੂਜਿਆਂ ਨੂੰ ਨਹੀਂ।''

''ਪਰ ਮੈਨੂੰ ਵਿਖਾ ਦੇਵੇਂ, ਤਾਂ ਮੈਂ ਜਾਣਾਂਗਾ, ਤੇ ਮੈਂ ਜਿਵੇਂ ਚਾਹਵਾਂ ਉਵੇਂ ਦਿਖਾ।''

''ਕਿਵੇਂ?'' ਭਗਤ ਜੀ ਨੇ ਕਿਹਾ।

ਅਧਰਮੀ ਲੋਧੀ ਖਾਨਦਾਨ ਦੇ ਬਾਦਸ਼ਾਹ ਨੇ ਕੀ ਕੀਤਾ, ਇਕ ਸੱਜਰ-ਸੂਅ ਗਾਂ ਮੰਗਵਾਈ ਤੇ ਕਹਿਣ ਲੱਗਾ, ''ਮੈਂ ਇਸ ਗਾਂ ਨੂੰ ਮਾਰ ਦਿੰਦਾ ਹਾਂ, ਤੇਰਾ ਬੀਠੁਲ ਇਸ ਨੂੰ ਜਿਵਾ ਦੇਵੇ ਫਿਰ ਮੈਂ ਮੰਨਾਂਗਾ, ਨਹੀਂ ਤੇ ਤੈਨੂੰ ਮਰਵਾ ਦੇਵਾਂਗਾ।''

***"ਮਰਣੈ ਕੀ ਚਿੰਤਾ ਨਹੀਂ ਜੀਵਣ ਕੀ ਨਹੀਂ ਆਸ।"*** ਵਾਲੀ ਬਿਰਤੀ ਦੇ ਮਾਲਕ ਭਗਤ ਨਾਮਦੇਵ ਜੀ ਨੂੰ ਭਲਾ ਕੀ ਡਰ ਲੱਗਣਾ ਸੀ। ਕਹਿਣ ਲੱਗੇ –

***"ਬਿਸਮਲ ਕੀਆ ਨ ਜੀਵੈ ਕੋਇ॥ ੩॥ ਕਰਿ ਹੈ ਰਾਮ ਹੋਇ ਹੈ ਸੋਇ॥ ੪॥"***

''ਬਾਦਸ਼ਾਹ ਬਿਸਮਲ ਕੀਤਾ ਕੋਈ ਜੀਊ ਨਹੀਂ ਸਕਦਾ, ਪਰ ਮੇਰੇ ਰਾਮ ਨੂੰ ਜੇ ਭਾਵੇ ਤਾਂ ਐਸਾ ਵੀ ਹੋ ਸਕਦਾ ਹੈ।''

''ਹੱਛਾ, ਫੇਰ ਤੈਨੂੰ ਸੱਤ ਘੜੀ ਦੀ ਮੋਹਲਤ ਦਿੱਤੀ ਜਾਂਦੀ ਹੈ, ਜੇ ਏਨੇ ਚਿਰ ਵਿਚ ਮੋਈ ਗਊ ਜਿਊ ਪਈ, ਤਾਂ ਤੈਨੂੰ ਛੱਡ ਦਿਆਂਗਾ, ਨਹੀਂ ਤੇ ਮਰਵਾ ਦਿਆਂਗਾ।''

ਇਹ ਕਹਿ ਕੇ ਬਾਦਸ਼ਾਹ ਨੇ ਕਸਾਈਆਂ ਨੂੰ ਕਹਿ ਕੇ ਗਊ ਨੂੰ ਸਭ ਦੇ ਸਾਹਮਣੇ ਤੜਫਾ-ਤੜਫਾ ਕੇ ਮਾਰ ਦਿੱਤਾ। ਇਹ ਵੇਖ ਕੇ ਨਾਮਦੇਵ ਜੀ ਦਾ ਹਿਰਦਾ ਦ੍ਰਵ ਗਿਆ, ਤੇ ਫਿਰ ਹੋਰ ਗੱਲ ਹੋਈ। ਨਾਮਦੇਵ ਜੀ ਦੇ ਪੈਰਾਂ ਨੂੰ

ਸੰਗਲ ਪਾ ਦਿੱਤੇ, ਤੇ ਹੱਥ ਨਾਮਦੇਵ ਜੀ ਦੇ ਕਹਿਣ ਉਤੇ ਖੜਤਾਲਾਂ ਵਜਾਉਣ ਲਈ ਖੁਲ੍ਹੇ ਛੱਡ ਦਿੱਤੇ ਗਏ। ਭਗਤ ਨਾਮਦੇਵ ਜੀ ਨੇ ਇਸ ਸਾਰੇ ਪ੍ਰਸੰਗ ਨੂੰ ਆਪਣੇ ਲਿਖੇ ਇਕ ਸ਼ਬਦ ਵਿਚ ਇਉਂ ਦੱਸਿਆ ਹੈ-

*ਸੁਲਤਾਨੁ ਪੂਛੈ ਸੁਨੁ ਬੇ ਨਾਮਾ॥ ਦੇਖਉ ਰਾਮ ਤੁਮ੍ਹਾਰੇ ਕਾਮਾ॥ ੧॥ ਨਾਮਾ ਸੁਲਤਾਨੇ ਬਾਧਿਲਾ॥ ਦੇਖਉ ਤੇਰਾ ਹਰਿ ਬੀਠੁਲਾ॥ ੧॥ ਰਹਾਉ॥ ਬਿਸਮਿਲਿ ਗਊ ਦੇਹੁ ਜੀਵਾਇ॥ ਨਾਤਰੁ ਗਰਦਨਿ ਮਾਰਉ ਠਾਂਇ॥ ੨॥ ਬਾਦਿਸਾਹ ਐਸੀ ਕਿਉ ਹੋਇ॥ ਬਿਸਮਿਲਿ ਕੀਆ ਨ ਜੀਵੈ ਕੋਇ॥ ੩॥ ਮੇਰਾ ਕੀਆ ਕਛੂ ਨ ਹੋਇ॥ ਕਰਿ ਹੈ ਰਾਮੁ ਹੋਇ ਹੈ ਸੋਇ॥ ੪॥ ਬਾਦਿਸਾਹੁ ਚੜ੍ਹਿਓ ਅਹੰਕਾਰਿ॥ ਗਜ ਹਸਤੀ ਦੀਨੋ ਚਮਕਾਰਿ॥ ੫॥ ਰੁਦਨੁ ਕਰੈ ਨਾਮੇ ਕੀ ਮਾਇ॥ ਛੋਡਿ ਰਾਮੁ ਕੀ ਨ ਭਜਹਿ ਖੁਦਾਇ॥ ੬॥ ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ॥ ਪਿੰਡੁ ਪੜੈ ਤਉ ਹਰਿ ਗੁਨ ਗਾਇ॥ ੭॥*

(ਭੈਰਉ ਨਾਮਦੇਵ ਜੀ, ਪੰਨਾ ੧੧੬੫)

*ਕਹਿਹ ਤ ਧਰਣਿ ਇਕੋਡੀ ਕਰਉ॥*
*ਕਹਹਿ ਤ ਲੇਕਰਿ ਊਪਰਿ ਧਰਉ॥ ੧੭॥*
*ਕਹਹਿ ਤ ਮੁਈ ਗਊ ਦੇਉ ਜੀਆਇ॥*
*ਸਭੁ ਕੋਈ ਦੇਖੈ ਪਤੀਆਇ॥ ੧੮॥*

*ਦੁਰਬਾਸਾ ਪਿਉ ਕਰਤ ਠਗਉਰੀ ਜਾਵਦ ਏ ਫਲ ਪਾਏ॥*

(ਧਨਾਸਰੀ ਨਾਮਦੇਵ ਜੀ)

ਸੋ ਇਉਂ ਭਗਤ ਜੀ ਬੀਠੁਲ ਦਾ ਸਿਮਰਨ ਕਰਨ ਲੱਗੇ। ਉਧਰ ਨਾਮਦੇਵ ਜੀ ਦੀ ਮਾਂ ਨੂੰ ਝੱਟ ਇਸ ਗੱਲ ਦਾ ਪਤਾ ਲੱਗਾ ਤਾਂ ਉਹ ਭੱਜੀ ਆਈ ਤੇ ਆ ਕੇ ਕਹਿਣ ਲੱਗੀ, "ਪੁੱਤਰ ਤੂੰ ਰਾਮ ਦਾ ਨਾਮ ਛੱਡ ਕੇ ਖੁਦਾ-ਖੁਦਾ ਕਿਉਂ ਨਹੀਂ ਕਰਨ ਲੱਗ ਪੈਂਦਾ।"

ਨਾਮਦੇਵ ਜੀ ਮਾਤਾ ਦੀ ਬੜੀ ਇਜ਼ਤ ਤੇ ਸਤਿਕਾਰ ਕਰਦੇ ਸਨ, ਪਰ ਇਸ ਗੱਲ ਦਾ ਭਗਤ ਜੀ ਦੀ ਮਾਤਾ ਨੂੰ ਗਿਆਨ ਨਹੀਂ ਸੀ ਕਿ ਭਗਤ ਜੀ

ਇਸ ਵੇਲੇ ਕਿਹੜੀ ਸਟੇਜ ਤੇ ਖਲੋਤੇ ਹੋਏ, ਪ੍ਰਭੂ ਦਾ ਸਿਮਰਨ ਕਰ ਰਹੇ ਸਨ। ਉਹ ਖ਼ੁਦਾ ਦਾ ਨਾਮ ਲੈਣ ਤੋਂ ਨਫ਼ਰਤ ਨਹੀਂ ਕਰਦੇ ਸਨ, ਪਰ ਜ਼ੋਰ ਤੇ ਅਨਿਆਏ ਤੋਂ ਡਰਦੇ ਇਸ ਨਾਮ ਦੇ ਲੈਣ ਤੋਂ ਉਹਨਾਂ ਨੇ ਇਨਕਾਰ ਕਰ ਦਿੱਤਾ ਸੀ। ਉਹ ਮਾਂ ਨੂੰ ਕਹਿਣ ਲੱਗੇ, ਤੂੰ ਮੇਰੀ ਮਾਤਾ ਹੀ ਨਹੀਂ ਜੇ ਮੈਨੂੰ ਹਰੀ ਸਿਮਰਨ ਤੋਂ ਹਟਾਉਂਦੀ ਹੈਂ, ਮੈਂ ਸਰੀਰ ਦੇ ਬਿਨਸਣ ਤਕ ਇਹ ਨਾਮ ਨਹੀਂ ਛੱਡਾਂਗਾ, ਇਸ ਲਈ ਤੂੰ ਚਲੀ ਜਾਹ। ਮਾਂ ਚਲੀ ਗਈ। ਭਗਤ ਜੀ ਗਾਉਂਦੇ-ਗਾਉਂਦੇ ਪ੍ਰਭੂ ਦੇ ਸਨਮੁਖ ਹੋ ਗਏ।

ਆਪ ਗਾ ਰਹੇ ਸਨ ਕਿ ਸੱਤ ਘੜੀਆਂ ਬੀਤ ਗਈਆਂ। ਕੁਝ ਸਾਥੀ ਜੋ ਮੌਕੇ ਤੇ ਪੁਜੇ ਹੋਏ ਸਨ, ਉਹ ਘਬਰਾ ਗਏ ਕਿ ਭਗਤ ਜੀ ਨੂੰ ਬਾਦਸ਼ਾਹ ਜ਼ਰੂਰ ਮਰਵਾ ਦੇਵੇਗਾ। ਉਹਨਾਂ ਕਿਹਾ, "ਭਗਤ ਜੀ, ਸੱਤ ਘੜੀਆਂ ਬੀਤ ਗਈਆਂ ਹਨ, ਅਜੇ ਤਕ ਬੀਠੁਲ ਜੀ ਨਹੀਂ ਆਏ, ਤਾਂ ਹੁਣ ਕਿਥੋਂ ਆਉਣਗੇ ?"

"ਹੈਂ! ਸੱਤ ਘੜੀਆਂ ਬੀਤ ਗਈਆਂ ਹਨ?" ਭਗਤ ਜੀ ਨੇ ਫਿਕਰ ਨਹੀਂ ਕੀਤਾ, ਸਗੋਂ ਸ਼ਰਤ ਨੂੰ ਹੋਰ ਵਧੇਰੇ ਦ੍ਰਿੜ੍ਹ ਕਰਕੇ ਬੀਠੁਲ, ਬੀਠੁਲ ਦਾ ਬੜੇ ਮਧੁਰ ਸੁਰ ਵਿਚ ਗਾਇਨ ਕਰਨ ਲੱਗੇ, ਖੜਤਾਲਾਂ ਦੀ ਅਵਾਜ਼ ਵੀ ਵਧ ਗਈ ਤੇ ਸੁਰ ਵੀ ਅਸੁਰ ਤੇ ਨਾਲੇ ਤੇਜ਼ ਤੇ ਉੱਚੀ ਹੋ ਗਈ। ਸੱਤ ਘੜੀਆਂ ਹੋਈਆਂ ਸਨ ਕਿ-

*ਪਾਖੰਤਣ ਬਾਜ ਬਜਾਇਲਾ॥ ਗਰੜ ਚੜੇ ਗੋਬਿੰਦ ਆਇਲਾ॥*

ਭਗਵਾਨ ਗਰੜ ਦੀ ਸਵਾਰੀ ਕਰਕੇ ਬੜੇ ਵੇਗ ਨਾਲ ਹੇਠਾਂ ਉਤਰੇ। ਗਰੜ ਦਿਆਂ ਖੰਭਾਂ ਦੀ ਹਵਾ ਨੇ ਆਉਂਦਿਆ ਹਨੇਰੀ ਝੁਲਾ ਦਿਤੀ। ਭਗਵਾਨ ਉਤਰ ਕੇ ਕਹਿਣ ਲੱਗੇ :-

*ਕਹਹਿ ਤ ਧਰਣਿ ਇਕੋਡੀ ਕਰਉ॥*

ਨਾਮਦੇਵ ਜੀ ਨੇ ਸਿਰ ਹਿਲਾ ਦਿੱਤਾ-

*ਕਹਹਿ ਤ ਲੇਕਰਿ ਊਪਰਿ ਧਰਉ॥*

ਨਾਮਦੇਵ ਜੀ ਨੇ ਫਿਰ ਵੀ ਸਿਰ ਫੇਰ ਦਿੱਤਾ ਤਾਂ ਭਗਵਾਨ ਨੇ ਕਿਹਾ:-

*"ਮੋਈ ਗਊ ਦੇਹੁ ਜਿਵਾਇ॥"*

ਇਹ ਸੁਣ ਕੇ ਭਗਤ ਜੀ ਖੁਸ਼ ਹੋਏ ਤੇ ਕਹਿਣ ਲੱਗੇ, 'ਸਭੁ ਕੋਈ ਦੇਖੈ ਪਤੀਆਇ॥' ਤੇ ਕਹਿਣ ਲੱਗੇ, "ਹਾਂ ਬੱਸ ਇਹ ਗੱਲ ਠੀਕ ਹੈ, ਮੈਂ ਨਹੀਂ ਚਾਹੁੰਦਾ ਕਿ ਹੋਰ ਦੁਨੀਆਂ ਧਰਤੀ ਦੇ ਥੱਲੇ ਉਤੇ ਹੋਣ ਕਰਕੇ ਵਾਧੂ ਦੁਖ ਭੋਗੇ, ਮੋਈ ਗਊ ਜੀਵਾ ਦਿਓ, ਤਾਕਿ ਸਭ ਕੋਈ ਦੇਖੇ ਤੇ ਯਕੀਨ ਲਿਆਵੇ ਕਿ ਪ੍ਰਭੂ ਭਗਵਾਨ ਜ਼ਾਹਰ ਹੈ ਤੇ ਭਗਤ-ਵਛਲ ਹੈ।

ਭਗਵਾਨ ਨੇ "ਤਥਾ ਅਸਤੂ" ਕਿਹਾ ਤੇ ਗਾਇਬ ਹੋ ਗਏ। ਸਾਢੇ ਸੱਤ ਘੜੀਆਂ ਪੂਰੀਆਂ ਹੋਈਆਂ ਕਿ ਮੋਈ ਗਊ ਉਠ ਕੇ ਖੜੀ ਹੋ ਗਈ। ਨਾਮਦੇਵ ਜੀ ਨੇ ਵੱਛਾ ਛੱਡ ਕੇ ਗਾਂ ਚੋਈ ਤੇ ਮਟਕਾ ਭਰਕੇ ਬਾਦਸ਼ਾਹ ਦੇ ਅੱਗੇ ਰੱਖ ਦਿੱਤਾ।

ਹੁਣ ਕੀ ਸੀ, ਦੁਨੀਆਂ ਤੇ ਮੌਲਵੀਆਂ ਦੇ ਰੰਗ ਫੂਕ ਹੋ ਗਏ। ਇਸ ਖਬਰ ਨੇ ਸ਼ਹਿਰ ਵਿਚ ਭਗਤ ਜੀ ਦੀ ਕੀਰਤੀ ਦਾ ਜੱਸ ਖਿਲਾਰ ਦਿੱਤਾ। ਬਾਦਸ਼ਾਹ ਵੀ ਹੈਰਾਨ ਸੀ। ਭਗਤ ਜੀ ਦੇ ਸੰਗਲ ਖੋਲ੍ਹਣ ਦਾ ਹੁਕਮ ਦੇ ਕੇ ਸ਼ਰਮਿੰਦਾ ਹੋਇਆ। ਬਾਦਸ਼ਾਹ ਮਹਿਲਾਂ ਨੂੰ ਚਲਾ ਗਿਆ, ਪਰ ਮਹੱਲਾਂ ਵਿਚ ਪੁਜਦਿਆਂ ਹੀ ਐਸਾ ਢਿੱਡ ਵਿਚ ਸੂਲ (ਪੀੜਾ) ਉੱਠੀ ਕਿ ਉਹ ਤੜਫ ਉਠਿਆ। ਝੱਟ ਹੀ ਨੌਕਰ ਨੂੰ ਕਹਿਣ ਲੱਗਾ ਕਿ "ਜਾਓ, ਉਸ ਹਿੰਦੂ ਨੂੰ ਕਹੋ ਕਿ ਮੈਨੂੰ ਬਖਸ਼ ਦੇਵੇ, ਮੇਰੀ ਖਤਾ ਮਾਫ਼ ਕਰ ਦੇਵੇ-ਬਖਸ਼ੀ ਹਿੰਦੂ ਮੈਂ ਤੇਰੀ ਗਾਇ॥"

ਭਗਤ ਦਾ ਕਿਸੇ ਨਾਲ ਵੈਰ ਨਹੀਂ ਹੁੰਦਾ, ਤੇ ਵੈਰ ਕਰਨ ਵਾਲੇ ਭਗਤ ਬਣ ਵੀ ਨਹੀਂ ਸਕਦੇ। ਭਗਤ ਜੀ ਅਜੇ ਉਥੋਂ ਜਾਣ ਦੀ ਤਿਆਰੀ ਵਿਚ ਹੀ ਸਨ ਕਿ ਬਾਦਸ਼ਾਹ ਦਾ ਆਦਮੀ ਭੱਜਾ ਆਇਆ ਤੇ ਉਸ ਨੇ ਬਾਦਸ਼ਾਹ ਦੀ ਹਾਲਤ ਦੱਸ ਕੇ ਖਿਮਾਂ ਕਰਨ ਦੀ ਬੇਨਤੀ ਕੀਤੀ। ਭਗਤ ਜੀ ਕਹਿਣ ਲੱਗੇ, "ਉਸ ਨੂੰ ਕਹੋ ਜ਼ਾਲਮਾਨਾ ਪਾਲਿਸੀ ਦਾ ਤਿਆਗ ਕਰੇ ਤੇ ਸਚਿਆਰੇ ਬਣੇ ਤਾਂ ਭਗਵਾਨ ਕਿਰਪਾ ਕਰਨਗੇ। ਇਹ ਕਹਿਣ ਤੇ ਗੱਲ ਨਹੀਂ ਬਣੇਗੀ, ਅਮਲ ਕਰੇਗਾ ਤੇ ਅਮਲ ਕਰਨ ਦਾ ਹੁਣੇ ਪ੍ਰਣ ਕਰੇ ਤਾਂ ਹੁਣੇ ਹੀ ਠੀਕ ਹੋ ਜਾਵੇਗਾ।"

ਦੁਖੀ ਤੇ ਗਰਜਵੰਦ ਬੰਦਾ ਕੀ ਨਹੀਂ ਕਰਦਾ? ਬਾਦਸ਼ਾਹ ਨੇ ਉਵੇਂ ਹੀ

ਕੀਤਾ, ਭਗਤ ਜੀ ਦੇ ਕਹਿਣ ਤੇ ਦਾਨ ਵੀ ਕੀਤਾ, ਗਰੀਬਾਂ ਵਿਚ ਰੁਪਏ ਵੰਡਵਾਏ, ਕੈਦੀਆਂ ਦੀ ਰਿਹਾਈ ਵੀ ਕਰਵਾਈ, ਤੇ ਇਉਂ ਭਗਤ ਜੀ ਨੇ ਆਪਾ ਖਤਰੇ ਵਿਚ ਪਾ ਕੇ ਕਈਆਂ ਦੀ ਖਤਰੇ ਵਿਚ ਬੰਦ-ਖਲਾਸੀ ਕਰਵਾਈ।

ਤੀਰਥ ਯਾਤਰਾ ਤੋਂ ਮਗਰੋਂ ਭਗਤ ਜੀ ਫਿਰ ਵਾਪਿਸ ਪੂੰਡਰਪੁਰ ਜਾ ਪੁਜੇ, ਤਾਂ ਅੱਗੇ ਭਾਰੀ ਮੇਲਾ ਸੀ। ਬੀਠੁਲ ਦੇ ਮੰਦਰ ਵਿਚ ਭਾਰੀ ਭੀੜਾਂ ਸਨ। ਭਗਤ ਜੀ ਦਾ ਜੱਸ ਪੰਡਿਤਾਂ ਦੇ ਮੁਲਾਣਿਆਂ ਦੋਹਾਂ ਨੂੰ ਦੁਖੀ ਕਰਦਾ ਸੀ, ਪਰ ਪੇਸ਼ ਕਿਸੇ ਦੀ ਨਹੀਂ ਸੀ ਜਾਂਦੀ, ਤਾਂ ਭਗਤ ਜੀ ਨੂੰ ਮਾਰ ਦੇਣ ਤਕ ਦਾ ਯਤਨ ਕੀਤਾ ਗਿਆ। ਭਗਤ ਜੀ ਇਸ ਮੰਦਰ ਵਿਚ ਘਟ-ਵਧ ਹੀ ਜਾਂਦੇ ਸਨ, ਕਿਉਂਕਿ ਘਰ ਵਿਚ ਹੀ ਉਹਨਾਂ ਦੇ ਕੋਲ ਆਏ ਗਏ ਸਾਧੂਆਂ ਦਾ ਮੇਲ-ਮਿਲਾਪ ਤੇ ਬਚਨ-ਬਿਲਾਸ ਬਣਿਆ ਰਹਿੰਦਾ ਸੀ। ਪਰ ਅੱਜ ਜਦ ਜਾ ਰਹੇ ਸਨ ਤਾਂ ਰਸਤੇ ਵਿਚ ਭੀੜ ਵੇਖ ਕੇ ਆਪ ਦੇ ਮਨ ਵਿਚ ਵੀ ਉਤਸ਼ਾਹ ਤੇ ਪ੍ਰੇਮ ਜਾਗ ਪਿਆ ਕਿ ਮੰਦਰ ਵਿਚ ਜਾ ਕੇ ਬੀਠੁਲ ਦੀ ਪੂਜਾ ਕਰਨ। ਭਗਵਾਨ ਦੇ ਦਰਸ਼ਨ ਦੀ ਲਾਲਸਾ ਲੈ ਕੇ ਆਪ ਅੱਗੇ ਵਧੇ ਸਨ ਕਿ ਮੇਲੇ ਦੇ ਪ੍ਰਬੰਧ ਦੇ ਸਬੰਧ ਵਿਚ ਇਕੱਠੇ ਹੋਏ ਪੰਡੇ ਭਗਤ ਜੀ ਨੂੰ ਵੇਖਦਿਆਂ ਹੀ ਈਰਖਾ ਦੀ ਅਗਨੀ ਵਿਚ ਲਪੇਟੇ ਗਏ। ਉਹ ਭਗਤ ਜੀ ਦਾ ਅਨਾਦਰ ਕਰਨ ਤੇ ਤੁਲ ਗਏ ਤੇ ਸਰਬ-ਸੰਮਤੀ ਨਾਲ ਉਹਨਾਂ ਨੇ ਭਗਤ ਜੀ ਨੂੰ ਮੰਦਰ ਦੇ ਅੰਦਰ ਜਾਣੋਂ ਰੋਕ ਦਿੱਤਾ। ਭਗਤ ਜੀ ਦੇ ਸਾਥੀਆਂ ਦੇ ਜ਼ੋਰ ਦੇਣ ਤੇ ਜਦ ਭਗਤ ਜੀ ਨੇ ਪੈਰ ਦਲ੍ਹੀਜਾਂ ਦੇ ਅੰਦਰ ਰੱਖ ਵੀ ਲਿਆ ਤਾਂ ਪੰਡਿਤਾਂ ਨੇ ਧੱਕੇ ਦੇ ਕੇ ਤੇ ਘਸੁੰਨ-ਮੁੱਕੀ ਕਰਕੇ ਬੂਹੇ ਤੋਂ ਦੂਰ ਤਕ ਭਗਤ ਜੀ ਨੂੰ ਕੱਢ ਦਿੱਤਾ। ਇਹ ਵੇਖ ਕੇ ਭਗਤ ਜੀ ਵਿਆਕੁਲ ਹੋ ਗਏ। ਪੰਡੇ ਆਪ ਜੀ ਨੂੰ ਸ਼ੂਦਰ-ਸ਼ੂਦਰ ਕਹਿ ਕੇ ਆਪ ਦਾ ਤ੍ਰਿਸਕਾਰ ਕਰ ਰਹੇ ਸਨ। ਆਪ ਨੇ ਵੀ ਭਗਵਾਨ ਅੱਗੇ ਪੁਕਾਰ ਕਰਨ ਦਾ ਦ੍ਰਿੜ੍ਹ ਇਰਾਦਾ ਧਾਰ ਲਿਆ। ਬੂਹੇ ਅਗੋਂ ਹਟ ਕੇ ਮੰਦਰ ਦੇ ਪਿਛਲੇ ਪਾਸੇ ਜਾ ਬੈਠੇ ਤੇ ਖੜਤਾਲਾਂ ਨਾਲ ਇਉਂ ਪੁਕਾਰ ਕਰਨ ਲੱਗੇ:-

*ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ ॥ ਤੂ ਨ ਬਿਸਾਰੇ ਰਾਮਈਆ ॥ ੧ ॥ ਰਹਾਉ ॥*
*ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ ॥*

ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ॥ ੧॥
ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥
ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ॥ ੨॥
ਤੂ ਜੁ ਦਇਆਲ ਕ੍ਰਿਪਾਲੁ ਕਹੀਅਤੁ ਹੈਂ ਅਤਿਭੁਜ ਭਇਓ ਅਪਾਰਲਾ॥
ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ॥ ੩॥੨॥

(ਮਲਾਰ ਨਾਮਦੇਵ ਜੀ, ਪੰਨਾ ੧੨੯੨)

ਭਗਤ ਜੀ ਦੀ ਅਰਾਧਨਾ ਤੇ ਇਕ-ਮਨ ਹੋ ਕੇ ਕੀਤੀ ਪੁਕਾਰ ਬਿਰਥਾ ਕਿਉਂ ਜਾਂਦੀ? ਭਗਤ ਜੀ ਨੇ ਵਿਅੰਗ ਵਿਚ ਤੇ ਪ੍ਰੇਮ-ਮਈ ਲਹਿਜੇ ਵਿਚ ਭਗਵਾਨ ਨੂੰ ਤਾਅਨੇ ਵੀ ਦਿੱਤੇ ਕਿ ਜੇ ਮੈਂ ਛੀਂਬਾ ਸ਼ੂਦਰ ਜਾਤ ਦਾ ਹਾਂ ਤਾਂ ਮੈਨੂੰ ਛੀਂਬੇ ਦੇ ਘਰ ਜਨਮ ਕਿਉਂ ਦਿੱਤਾ? ਇਹ ਮੈਨੂੰ ਯਕੀਨ ਹੈ ਕਿ ਤੁਸੀਂ ਮੈਨੂੰ ਮੁਕਤ ਜ਼ਰੂਰ ਕਰੋਗੇ, ਪਰ ਮਰਨ ਤੋਂ ਮਗਰੋਂ ਦਿੱਤੀ ਹੋਈ ਮੇਰੀ ਮੁਕਤੀ ਦਾ ਕਿਸੇ ਨੂੰ ਕੀ ਪਤਾ ਲਗੇਗਾ ਤੇ ਤੇਰੀ ਵਡਿਆਈ ਨੂੰ ਕੌਣ ਜਾਣੇਗਾ? ਭਗਤ ਜੀ ਅਜਿਹੀ ਬੇਨਤੀ ਕਰ ਰਹੇ ਸਨ ਕਿ ਭਗਵਾਨ ਜੀ ਨੂੰ ਫੇਰ ਪਰਤੱਖ ਹੋਣਾ ਪੈ ਗਿਆ। ਏਡਾ ਰੂਪ ਬਣਾ ਕੇ ਆਏ ਕਿ ਜੱਫਾ ਪਾ ਕੇ ਮੰਦਰ ਨੂੰ ਫੇਰ ਦਿੱਤਾ ਤੇ ਮੰਦਰ ਦਾ ਮੂੰਹ ਨਾਮਦੇਵ ਵਲ ਕਰ ਦਿੱਤਾ। ਇਸੇ ਸਬੰਧ ਵਿਚ ਭਗਤ ਨਾਮਦੇਵ ਜੀ ਨੇ ਇਕ ਹੋਰ ਥਾਂ ਵੀ ਇਸ ਵਾਕ ਦਾ ਜ਼ਿਕਰ ਕੀਤਾ ਹੈ। ਭਗਤ ਜੀ ਲਿਖਦੇ ਹਨ-

ਹਸਤ ਖੇਲਤ ਤੇਰੇ ਦੇਹੁਰੇ ਆਇਆ॥
ਭਗਤਿ ਕਰਤ ਨਾਮਾ ਪਕਰਿ ਉਠਾਇਆ॥ ੧॥
ਹੀਨੜੀ ਜਾਤਿ ਮੇਰੀ ਜਾਦਿਮ ਰਾਇਆ॥
ਛੀਪੇ ਕੇ ਜਨਮਿ ਕਾਹੇ ਕਉ ਆਇਆ॥ ੧॥ ਰਹਾਉ॥
ਲੈ ਕਮਲੀ ਚਲਿਓ ਪਲਟਾਇ॥ ਦੇਹੁਰੈ ਪਾਛੈ ਬੈਠਾ ਜਾਇ॥ ੨॥
ਜਿਉ ਜਿਉ ਨਾਮਾ ਹਰਿ ਗੁਣ ਉਚਰੈ॥
ਭਗਤ ਜਨਾਂ ਕਉ ਦੇਹੁਰਾ ਫਿਰੈ॥ ੩॥ ੬॥

(ਭੈਰਉ ਨਾਮਦੇਵ ਜੀ, ਪੰਨਾ ੧੧੬੪)

ਨਾਮਦੇਵ ਜੀ ਭਗਵਾਨ ਦੇ ਚਰਨਾਂ ਤੇ ਲਿਪਟ ਗਏ ਤੇ ਫਿਰ ਲੋਕਾਂ ਤੇ

ਜਿਹੜਾ ਇਸ ਦਾ ਅਸਰ ਹੋਇਆ, ਉਸ ਦਾ ਮੈਂ ਕੀ ਬਿਆਨ ਕਰਾਂ। ਇਹ ਮੰਦਰ ਅਜੇ ਵੀ ਦੱਖਣ ਵਿਚ ਮੌਜੂਦ ਹੈ ਅਤੇ ਲੋਕ ਇਸ ਦੀ ਪੂਜਾ ਕਰਦੇ ਹਨ।

ਇਹ ਭਗਤ ਨਾਮਦੇਵ ਜੀ ਠਾਕੁਰ ਦੀ ਪੂਜਾ ਕਰਦੇ-ਕਰਦੇ ਫਿਰ ਪ੍ਰਭੂ-ਭਗਤੀ ਦੀ ਤਫੈਲ ਇੰਨੀ ਉੱਚੀ ਸੁਰਤ ਵਾਲੇ ਹੋ ਗਏ ਕਿ ਉਹਨਾਂ ਨੂੰ ਹਰ ਚੀਜ਼ ਵਿਚ ਪ੍ਰਭੂ ਨਜ਼ਰ ਆਇਆ ਤੇ ਫਿਰ ਠਾਕੁਰ ਅਬਿਨਾਸ਼ੀ ਨੂੰ ਉਹਨਾਂ ਕਿੰਨਾ ਉੱਚਾ ਸਮਝਿਆ, 'ਦੇਖੋ'-

*ਆਨੀਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ॥*
*ਬਇਆਲੀਸ ਲਖ ਜੀ ਜਲ ਮਹਿ ਹੋਤੇ ਬੀਠਲੁ ਭੈਲੁ ਕਾਇ ਕਰਉ॥*
*੧॥ ਜਤ੍ਰ ਜਾਉ ਤਤ ਬੀਠਲੁ ਭੈਲਾ॥ ਮਹਾ-ਅਨੰਦ ਕਰੇ ਸਦ ਕੇਲਾ॥*
*੧॥ ਰਹਾਉ॥ ਆਨੀਲੇ ਫੂਲ ਪਰੋਈਲੇ ਮਾਤਾ ਠਾਕੁਰ ਕੀ ਹਉ ਪੂਜ*
*ਕਰਉ॥ ਪਹਿਲੇ ਬਾਸੁ ਲਈ ਹੈ ਭਵਰਹ ਬੀਠਲ ਭੈਲਾ ਕਾਇ ਕਰਉ॥*
*੨॥ ਆਨੀਲੇ ਦੂਧੁ ਰੀਧਾਈਲੇ ਖੀਰੰ ਠਾਕੁਰ ਕਉ ਨੈਵੇਦੁ ਕਰਉ॥*
*ਪਹਿਲੇ ਦੂਧੁ ਬਿਟਾਰਿਓ ਬਛਰੈ ਬੀਠਲੁ ਭੈਲਾ ਕਾਇ ਕਰਉ॥ ੩॥*
*ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ॥ ਥਾਨ ਥਨੰਤਰਿ*
*ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਾਹੀ॥ ੪॥ ੨॥*

(ਆਸਾ, ਪੰਨਾ ੪੮੫)

ਨਾਮਦੇਵ ਜੀ ਕਹਿੰਦੇ ਹਨ ਕਿ ਉਸ ਠਾਕੁਰ ਦਾ ਇਸ਼ਨਾਨ ਕੀ ਕਰਾਵਾਂ ਤੇ ਫੁੱਲ ਕੀ ਚੜ੍ਹਾਵਾਂ, ਜੋ ਸਭ ਥਾਂ ਮੌਜੂਦ ਹੈ। ਉਹ ਹਰ ਚੀਜ਼ ਵਿਚ ਹੈ, ਪਾਣੀ, ਦੁੱਧ, ਫਲ ਤੇ ਹਰ ਜੀਵ-ਜੰਤੂ ਵਿਚ ਉਹ ਆਪ ਹੈ।

ਨਾਮਦੇਵ ਜੀ ਪੰਜਾਬ ਵਿਚ ਵੀ ਕਈ ਚਿਰ ਰਹੇ ਹਨ ਅਤੇ ਉਨ੍ਹਾਂ ਦੀ ਯਾਦ ਵਿਚ ਨਾਮਦੇਵ ਜੀ ਦੇ ਅਸਥਾਨ ਘੁਮਾਣਾਂ ਵਿਚ ਹਰ ਸਾਲ ਮਾਘੀ ਦਾ ਬੜਾ ਭਾਰਾ ਮੇਲਾ ਲਗਦਾ ਹੈ। ਇਹ ਅਸਥਾਨ ਜ਼ਿਲਾ ਗੁਰਦਾਸਪੁਰ ਵਿਚ ਹੈ।



# ਭਗਤ ਤ੍ਰਿਲੋਚਨ ਜੀ

ਭਗਤ ਤ੍ਰਿਲੋਚਨ ਜੀ ਦੋ ਹੋਏ ਹਨ। ਇਕ ਬ੍ਰਾਹਮਣ ਸਨ ਤੇ ਇਕ ਬਾਣੀਏ। ਬਾਣੀਏ ਭਗਤ ਤ੍ਰਿਲੋਚਨ ਜੀ ਤੇ ਸ੍ਰੀ ਨਾਮਦੇਵ ਜੀ ਮਿੱਤਰ ਸਨ ਤੇ ਇਹਨਾਂ ਦੋਹਾਂ ਨੇ ਗਿਆਨ ਦੇਵ ਤੋਂ ਵਿਸੋਆ ਖੇਚਲ ਨਾਮੀ ਮਹਾਤਮਾ ਤੋਂ ਗਿਆਨ ਪ੍ਰਾਪਤ ਕੀਤਾ ਸੀ, ਇਸ ਲਈ ਇਕੋ ਗੁਰੂ ਦੇ ਚੇਲੇ ਹੋਣ ਕਰਕੇ ਇਹ ਬਹੁਤਾ ਕਰਕੇ ਇਕੱਠੇ ਹੀ ਸੰਗਤ ਕਰਿਆ ਕਰਦੇ ਤੇ ਆਪਸ ਵਿਚ ਬੜਾ ਪਿਆਰ ਸੀ। ਭਗਤ ਨਾਮਦੇਵ ਜੀ ਪੁੰਡਰ ਪੁਰ ਵਿਚ ਰਹਿੰਦੇ ਹੋਏ, ਨਾਮ ਜਪਦੇ ਹੋਏ ਵੀ ਕੁਝ ਕਿਰਤ-ਵਿਰਤ ਦਾ ਸਮਾਂ ਜ਼ਰੂਰ ਕੱਢਿਆ ਕਰਦੇ ਸਨ ਤੇ ਸੂਈ ਧਾਗਾ ਫੜ ਕੇ ਕਪੜਾ ਆਦਿ ਸੀਵਿਆ ਕਰਦੇ ਸਨ। ਇਕ ਵਾਰੀ ਭਗਤ ਨਾਮਦੇਵ ਜੀ ਅਜੇਹਾ ਕਰ ਰਹੇ ਸਨ ਕਿ ਤ੍ਰਿਲੋਚਨ ਜੀ ਆਏ ਤੇ ਨਾਮਦੇਵ ਜੀ ਨੂੰ ਸੂਈ ਫੜ ਕੇ ਕਿਰਤ ਕਰਦਿਆਂ ਵੇਖ ਕੇ ਆਖਣ ਲੱਗੇ-

*ਨਾਮਾ ਮਾਇਆ ਮੋਹਿਆ ਕਹੈ ਤ੍ਰਿਲੋਚਨੁ ਮੀਤ॥* (ਪੰਨਾ ੧੩੭੫)

"ਹੇ ਨਾਮਦੇਵ! ਤੂੰ ਕਹਿੰਦਾ ਹੈਂ ਕਿ ਮੈਨੂੰ ਮਾਇਆ ਨਾਲ ਪਿਆਰ ਨਹੀਂ, ਪਰ ਤੂੰ ਤਾਂ ਮਾਇਆ ਦਾ ਪੁਜਾਰੀ ਹੈਂ, ਜਿਸ ਵੇਲੇ ਵੇਖੋ, ਸੂਈ ਫੜ ਕੇ ਹੀ ਕੰਮ ਕਰਦਾ ਹੁੰਦਾ ਹੈਂ?"

ਨਾਮਦੇਵ ਜੀ ਹੱਸ ਪਏ ਤੇ ਕਹਿਣ ਲੱਗੇ, "ਤ੍ਰਿਲੋਚਨ ਕਿਰਤ ਕਰਨਾ ਤਾਂ ਹਰ ਮਨੁੱਖ ਦਾ ਧਰਮ ਹੈ, ਕੰਮ ਕਰਕੇ ਉਦਰ-ਪੂਰਨਾ ਕਰਨੀ, ਇਹ ਸਭ ਤੋਂ ਵੱਡਾ ਧਰਮ ਹੈ, ਸਾਨੂੰ ਕੰਮ ਕਰਦਿਆਂ ਨੂੰ ਵੇਖ ਕੇ ਤੂੰ ਅੰਦਾਜ਼ਾ ਲਾ ਲਿਆ ਹੈ ਕਿ ਅਸੀਂ ਮਾਇਆ ਦੇ ਮੋਹ ਵਿਚ ਫਸੇ ਹੋਏ ਹਾਂ, ਪਰ ਤੇਰਾ ਇਹ ਵਿਚਾਰ ਗਲਤ ਹੈ, ਸਾਡਾ ਤਾਂ ਕੰਮ ਕਰਦਿਆਂ ਵੀ ਚਿਤ ਹਰੀ ਦੇ ਸਿਮਰਨ ਵਿਚ ਲੱਗਾ ਪਿਆ ਹੈ।" ਇਹ ਕਹਿ ਕੇ ਨਾਮਦੇਵ ਜੀ ਨੇ ਇਹ ਸ਼ਬਦ ਉਚਾਰਿਆ-

*ਸੁਇਨੇ ਕੀ ਸੂਈ ਰੁਪੇ ਕਾ ਧਾਗਾ॥ ਨਾਮੇ ਕਾ ਚਿਤੁ ਹਰਿ ਸਿਉ ਲਾਗਾ॥ ੪॥*

ਭਗਤ ਤ੍ਰਿਲੋਚਨ ਜੀ ਨੂੰ ਸਮਝਾਉਣ ਲਈ ਨਾਮਦੇਵ ਜੀ ਨੇ ਇਕ ਹੋਰ ਸ਼ਬਦ ਵੀ ਉਚਾਰਿਆ ਅਤੇ ਦੱਸਿਆ ਕਿ ਸਾਡਾ ਚਿੱਤ ਤਾਂ ਹਰੀ ਸਿਮਰਨ ਵਿਚ ਇਉਂ ਰੱਤਾ ਪਿਆ ਹੈ, ਜਿਵੇਂ-

*ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ॥*
*ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ॥ ੧॥*
*ਮਨੁ ਰਾਮ ਨਾਮਾ ਬੇਧੀਅਲੇ॥*

ਭਗਤ ਜੀ ਕਹਿੰਦੇ ਹਨ ਕਿ ਅਸਾਂ ਆਪਣੇ ਮਨ ਨੂੰ ਇਉਂ ਕਾਬੂ ਕੀਤਾ ਹੋਇਆ ਹੈ, ਜਿਵੇਂ ਅਕਾਸ਼ ਵਿਚ ਗੁੱਡੀ ਉਡਾਉਂਦਾ ਹੋਇਆ ਬਾਲਕ ਡੋਰ ਨੂੰ ਫੜ ਕੇ ਗੁੱਡੀ ਨੂੰ ਕਾਬੂ ਰਖਦਾ ਹੈ, ਪਰ ਨਾਲ ਹੀ ਸਾਥੀਆਂ ਨਾਲ ਗੱਲਾਂ ਵੀ ਕਰੀ ਜਾਂਦਾ ਹੈ, ਉਨ੍ਹਾਂ ਦੀਆਂ ਗੱਲਾਂ ਦਾ ਗੁੱਡੀ ਦੇ ਅਕਾਸ਼ ਵਿਚ ਹੋਣ ਤੇ ਭਰਮਣ ਤੇ ਕੋਈ ਅਸਰ ਨਹੀਂ ਪੈਂਦਾ।

ਫੇਰ ਗਾਗਰਾਂ ਭਰੀ ਲਿਆਉਂਦੀਆਂ ਮੁਟਿਆਰਾਂ ਦੀਆਂ ਮਿਸਾਲਾਂ ਦੇ ਕੇ ਆਖਦੇ ਹਨ ਕਿ ਜਿਵੇਂ ਉਹ ਸਿਰ ਤੇ ਘੜਾ ਰੱਖੀ ਤੁਰੀਆਂ ਆਉਂਦੀਆਂ ਹੱਸਦੀਆਂ ਤੇ ਗੱਲਾਂ ਵੀ ਕਰਦੀਆਂ ਹਨ, ਪਰ ਧਿਆਨ ਉਨ੍ਹਾਂ ਦਾ ਘੜੇ ਸੰਭਾਲਣ ਵਲ ਹੀ ਹੁੰਦਾ ਹੈ, ਗਊ ਬਾਹਰ ਚਰਨ ਜਾਂਦੀ ਹੈ, ਪਰ ਧਿਆਨ ਉਸ ਦਾ ਘਰ ਆਪਣੇ ਬੱਚੇ ਵਲ ਹੀ ਹੁੰਦਾ ਹੈ, ਇਵੇਂ ਹੀ ਸਾਡਾ ਮਨ ਵੀ ਹਰੀ ਦੇ ਧਿਆਨ ਵਿਚ ਜੁੜਿਆ ਹੋਇਆ ਹੈ। ਜਿਵੇਂ ਮਾਂ ਅੰਦਰ ਬਾਹਰ ਕੰਮ ਕਰਦੀ ਧਿਆਨ ਬੱਚੇ ਵਿਚ ਰੱਖਦੀ ਹੈ, ਇਸੇ ਤਰ੍ਹਾਂ ਹੀ ਤੂੰ ਸਾਡੇ ਮਨ ਵਿਚ ਸਮਝ ਕਿ ਇਹ ਹਰੀ ਦੇ ਧਿਆਨ ਵਿਚ ਲੱਗਾ ਪਿਆ ਹੈ। ਇਸ ਤਰ੍ਹਾਂ ਭਗਤ ਨਾਮਦੇਵ ਜੀ ਨੇ ਤ੍ਰਿਲੋਚਨ ਜੀ ਦੀ ਤਸੱਲੀ ਕਰਾ ਦਿੱਤੀ।

ਇਸ ਤੋਂ ਮਗਰੋਂ ਭਾਵੇਂ ਤ੍ਰਿਲੋਚਨ ਜੀ ਬੜਾ ਚਿਰ ਨਾਮਦੇਵ ਜੀ ਦੀ ਸੰਗਤ ਕਰਦੇ ਰਹੇ ਤਾਂ ਉਨ੍ਹਾਂ ਨੂੰ ਪ੍ਰਭੂ ਦੇ ਦਰਸ਼ਨ ਨਾ ਹੋਏ, ਉਨ੍ਹਾਂ ਦੇ ਮਨ ਦੀ ਲਾਲਸਾ ਸੀ, ਵੈਰਾਗ ਵੀ ਸੀ, ਪਰ ਦਰਸ਼ਨ ਨਾ ਹੋਣ ਕਰਕੇ ਇਸ ਵਾਰ ਉਨ੍ਹਾਂ ਦੇ ਮਨ ਨੂੰ ਬੜਾ ਧੱਕਾ ਲਗਾ ਤੇ ਸੋਚਣ ਲੱਗੇ ਕਿ ਮੈਂ ਇਕ ਐਸੇ ਪ੍ਰਭੂ

ਭਗਤ ਦਾ ਮਿੱਤਰ ਹਾਂ, ਜਿਸ ਨੇ 72 ਵਾਰ ਸਾਖਿਆਤ ਪ੍ਰਭੂ ਦੇ ਦਰਸ਼ਨ ਕੀਤੇ ਹਨ ਤੇ ਉਹਨਾਂ ਦੀ ਕੀਰਤੀ ਸੰਸਾਰ ਵਿਚ ਫੈਲੀ ਹੋਈ ਹੈ, ਪਰ ਮੈਂ ਅਜੇ ਉਵੇਂ ਦਾ ਉਵੇਂ ਕੋਰਾ ਹੀ ਹਾਂ, ਮੈਨੂੰ ਨਿਭਾਗੇ ਨੂੰ ਅੱਜੇ ਤੱਕ ਦਰਸ਼ਨ ਨਹੀਂ ਹੋਏ। ਇਉਂ ਸੋਚਦੇ-ਸੋਚਦੇ ਬੜਾ ਪਛਤਾਏ ਅਤੇ ਪਛਤਾਉਂਦਿਆਂ-ਪਛਤਾਉਂਦਿਆਂ ਫਿਰ ਉਨ੍ਹਾਂ ਨੂੰ ਨਾਮਦੇਵ ਜੀ ਵਲੋਂ ਹੀ ਆਸ ਦਿਸੀ, ਕਿ ਨਾਮਦੇਵ ਜੀ, ਜੇ ਮੇਰੇ ਤੇ ਪ੍ਰਸੰਨ ਹੋ ਜਾਣ, ਉਹ ਮੇਰੇ ਲਈ ਪ੍ਰਭੂ ਅੱਗੇ ਬੇਨਤੀ ਕਰਨ ਤਾਂ ਹੋ ਸਕਦਾ ਹੈ ਮੈਨੂੰ ਵੀ ਪ੍ਰਭੂ ਦੇ ਦਰਸ਼ਨ ਹੋ ਜਾਣ ਤੇ ਮੇਰਾ ਸਰੀਰ ਵੀ ਸਫਲ ਹੋ ਜਾਵੇ। ਦਰਸ਼ਨ ਹੋਣ ਮਗਰੋਂ ਹੀ ਮੈਨੂੰ ਨਾਮਦੇਵ ਜੀ ਵਰਗੀ ਸੁਰਤ ਤੇ ਗਿਆਨ ਪ੍ਰਾਪਤ ਹੋ ਸਕਦਾ ਹੈ।

ਇਹ ਵਿਚਾਰ ਕਰਕੇ ਆਪ ਦੂਸਰੇ ਦਿਨ ਭਗਤ ਨਾਮਦੇਵ ਜੀ ਪਾਸ ਗਏ ਤੇ ਬੇਨਤੀ ਕੀਤੀ ਕਿ ਹੇ ਪ੍ਰਭੂ ਪਿਆਰੇ ਨਾਮਦੇਵ ਜੀ, ਮੈਨੂੰ ਵੀ ਉਸ ਪਿਆਰੇ ਪ੍ਰਭੂ ਦੇ ਦਰਸ਼ਨ ਇਕ ਵਾਰ ਜ਼ਰੂਰ ਕਰਾਉ ਕਿ ਜਿਸ ਦੇ ਦਰਸ਼ਨਾਂ ਨੇ ਤੁਹਾਨੂੰ ਨਿਹਾਲ ਕੀਤਾ ਏ, ਏਡੀ ਉੱਚੀ ਸੂਰਤ ਵਾਲਾ ਬਣਾਇਆ ਹੈ। ਜੇ ਮੇਰੇ ਲਈ ਕੁਝ ਕਰੋ ਤਾਂ ਆਪ ਦੀ ਬੜੀ ਕਿਰਪਾ ਹੋਵੇਗੀ।

ਭਾਈ ਗੁਰਦਾਸ ਜੀ ਇਸ ਬਾਰੇ ਲਿਖਦੇ ਹਨ-

***ਦਰਸਨੁ ਵੇਖਣ ਨਾਮਦੇਵ ਭਲਕੇ ਉਠਿ ਤ੍ਰਿਲੋਚਨੁ ਆਵੈ।***
***ਭਗਤਿ ਕਰ ਨ ਮਿਲਿ ਦੁਇ ਜਣੇ ਨਾਮਦੇਉ ਹਰਿ ਚਲਿਤੁ ਸੁਣਾਵੈ।***
***ਮੇਰੀ ਭੀ ਕਰਿ ਬੇਨਤੀ ਦਰਸਨੁ ਦੇਖਾਂ ਜੇ ਤਿਸੁ ਭਾਵੈ।***
***ਠਾਕੁਰ ਜੀ ਨੋ ਪੁਛਿਓਸੁ ਦਰਸਨੁ ਕਿਵੈ ਤ੍ਰਿਲੋਚਨੁ ਪਾਵੈ।***
***ਹਸਿ ਕੈ ਠਾਕੁਰ ਬੋਲਿਆ ਨਾਮਦੇਉ ਨੋ ਕਹਿ ਸਮਝਾਵੈ।***
***ਹਥਿ ਨ ਆਵੈ ਭੇਟੁ ਸੋ ਤੁਸਿ ਤ੍ਰਿਲੋਚਨ ਮੈ ਮੁਹਿ ਲਾਵੈ।***
***ਹਉ ਅਧੀਨੁ ਹਾਂ ਭਗਤ ਦੇ ਪਹੁੰਚਿ ਨ ਹੰਘਾਂ ਭਗਤੀ ਦਾਵੈ।***
***ਹੋਇ ਵਿਚੋਲਾ ਆਣਿ ਮਿਲਾਵੈ॥ ੧੨॥***

ਭਗਤ ਨਾਮਦੇਵ ਜੀ ਮਿੱਤਰਾਂ ਦੇ ਮਿੱਤਰ ਤੇ ਹਰੀ ਸਿਮਰਨ ਦੀ ਬੜੀ ਤੀਬਰਤਾ ਰੱਖਣ ਵਾਲੇ ਭਗਤ ਸਨ। ਉਹਨਾਂ ਨੇ ਤ੍ਰਿਲੋਚਨ ਜੀ ਦੀ ਪਰਮ-ਮਈ ਹਾਲਤ ਵੇਖੀ ਤੇ ਕਿਹਾ, "ਆ ਅਸੀਂ ਦੋਵੇਂ ਪ੍ਰਭੂ ਦੇ ਸਨਮੁਖ ਹੋਈਏ,

ਜੋੜੀਏ" ਇਉਂ ਦੋਵੇਂ ਹੀ ਖੜਤਾਲਾਂ ਲੈ ਕੇ ਗੁਣ ਗਾਉਣ ਲੱਗੇ ਤੇ ਹਰੀ ਸਿਮਰਨ ਵਿਚ ਜੁੜ ਗਏ। ਤ੍ਰਿਲੋਚਨ ਵੀ ਉਸੇ ਰੰਗ ਵਿਚ ਰੰਗਿਆ ਗਿਆ ਤੇ ਤਤ-ਛਿਨ ਹੀ ਉਸ ਨੂੰ ਵੀ ਪ੍ਰਭੂ ਦੇ ਦਰਸ਼ਨ ਹੋ ਗਏ। ਅੱਖਾਂ ਦੇਖ ਕੇ ਤ੍ਰਿਪਤ ਹੋ ਗਈਆਂ, ਮਨ ਦੀ ਭੁੱਖ ਮਿਟ ਗਈ ਤੇ ਬਿਰਤੀ ਵਿਚ ਉਹ ਰੰਗ ਆ ਗਿਆ ਕਿ ਮੁੜ ਜਿਹੜਾ ਕਦੇ ਉਤਰਦਾ ਨਹੀਂ।

-0-

ਹੁਣ ਬ੍ਰਾਹਮਣ ਜਾਤੀ ਦੇ ਭਗਤ ਤ੍ਰਿਲੋਚਨ ਦੀ ਗਾਥਾ ਸੁਣੋ। ਇਸ ਬ੍ਰਾਹਮਣ ਤ੍ਰਿਲੋਚਨ ਕੋਲੋਂ ਹੀ, ਧੰਨੇ ਜੱਟ ਨੇ ਪੂਜਾ ਕਰਿਦਆਂ ਵੇਖ ਕੇ ਠਾਕੁਰ ਲਿਆ ਸੀ ਅਤੇ ਫੇਰ ਠਾਕੁਰ ਦੀ ਪੂਜਾ ਕਰਕੇ ਠਾਕੁਰ ਨੂੰ ਪ੍ਰਤੱਖ ਕਰ ਲਿਆ ਸੀ। ਤ੍ਰਿਲੋਚਨ ਜੀ ਨੂੰ ਜਦ ਪਤਾ ਲੱਗਾ ਕਿ ਧੰਨੇ ਦਾ ਠਾਕੁਰ ਭਾਵੇਂ, ਉਸ ਨੂੰ ਲੂਣ ਘੋਟਣ ਵਾਲਾ ਪੱਥਰ ਹੀ ਦਿੱਤਾ ਸੀ, ਪ੍ਰਤੱਖ ਹੋ ਗਿਆ ਹੈ। ਉਹ ਖਾਂਦਾ-ਪੀਂਦਾ ਤੇ ਧੰਨੇ ਜੀ ਦੇ ਪੈਰੀਂ ਪੈ ਗਏ ਕਿ ਜਿਵੇਂ ਮੇਰੇ ਤੇ ਵੀ ਕਿਰਪਾ ਕਰ ਤੇ ਮੈਨੂੰ ਵੀ ਪ੍ਰਤੱਖ ਠਾਕਰ ਦੇ ਦਰਸ਼ਨ ਕਰਵਾ। ਸੋ ਭਗਤ ਧੰਨੇ ਜੀ ਦੀ ਪ੍ਰੇਰਨਾ ਤੇ ਅਰਦਾਸ ਤੇ ਭਗਤ ਤ੍ਰਿਲੋਚਨ ਜੀ ਭਾਰੇ ਤਪੀਸਰ ਤੇ ਰੱਬ ਦੇ ਬੜੇ ਵੱਡੇ ਭਗਤ ਹੋ ਗਏ। ਆਪ ਦੀ ਮਹਿਮਾਂ ਵੱਧੀ। ਆਪ ਤਾਂ ਭਜਨ ਸਿਮਰਨ ਵਿਚ ਲੱਗੇ ਰਹਿਣ ਕਰਕੇ ਬੜੇ ਸੰਤੁਸ਼ਟ ਸਨ, ਪਰ ਘਰ ਦੀ ਇਸਤਰੀ ਬੜੀ ਚਿੰਤਾਤੁਰ ਰਹਿੰਦੀ ਸੀ, ਕਿਉਂਕਿ ਉਸ ਦੇ ਔਲਾਦ ਨਹੀਂ ਸੀ।

ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸੇ ਭਗਤ ਤ੍ਰਿਲੋਚਨ ਜੀ ਦਾ ਇਕ ਸ਼ਬਦ ਆਇਆ ਹੈ-

*"ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥*
*ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥ ੧॥ ਰਹਾਉ॥"*

ਇਸ ਸ਼ਬਦ ਵਿਚ ਭਗਤ ਤ੍ਰਿਲੋਚਨ ਜੀ ਆਪਣੀ ਇਸਤਰੀ ਨੂੰ ਆਖ ਰਹੇ ਹਨ ਕਿ ਹੇ ਭੁੱਲ ਵਿਚ ਪਈ ਹੋਈਏ ਗਵਾਰਨੇ! ਨਾਰਾਇਣ (ਪ੍ਰਭੂ ਈਸ਼ਵਰ) ਦੀ ਨਿੰਦਿਆਂ ਕਿਉਂ ਕਰਦੀ ਹੈਂ? ਜ਼ਰਾ ਸੋਚ ਤੇ ਸਹੀ, ਜਿਹੜੇ ਦੁਖਾਂ ਸੁਖਾਂ ਦਾ ਤੂੰ ਗਿਲਾ ਕਰ ਰਹੀ ਹੈਂ, ਇਹ ਤਾਂ ਤੇਰਾ ਆਪਣਾ ਹੀ ਦੋਸ਼ ਹੈ, ਜਿਸਨੂੰ

ਤੂੰ ਉਸ ਭਗਵਾਨ ਤੇ ਥੱਪ ਕੇ ਉਸ ਦੀ ਨਿੰਦਿਆ ਕਰ ਰਹੀ ਹੈਂ।

ਇਸ ਸ਼ਬਦ ਦੀ ਉਥਾਨਕਾ ਇਉਂ ਹੈ ਕਿ ਭਗਤ ਤ੍ਰਿਲੋਚਨ ਜੀ ਦੇ ਘਰ ਔਲਾਦ ਨਹੀਂ ਸੀ। ਭਗਤ ਜੀ ਤਾਂ ਇਸ ਗੱਲ ਲਈ ਬਹੁਤੇ ਚਿੰਤਾਤੁਰ ਨਹੀਂ ਸਨ ਪਰ ਇਸਤਰੀ ਨੂੰ ਇਸ ਚੀਜ਼ ਦਾ ਬਹੁਤ ਵਧੇਰੇ ਖਿਆਲ ਸੀ। ਉਹ ਹਰ ਵੇਲੇ ਭਗਤ ਜੀ ਨੂੰ ਗੱਲਾਂ ਕਰਦਿਆਂ ਇਹੋ ਜਿਹਾ ਕਰਦੀ ਤਾਂ ਭਗਤ ਜੀ ਨੇ ਕਹਿਣਾ ਕਿ ਮੇਰੇ ਨਾਲ ਪਸ਼ਚਾਤਾਪ ਜਾਂ ਪਛਤਾਵੇ ਦੀਆਂ ਗੱਲਾਂ ਕਰਨ ਦੀ ਬਜਾਏ ਸਿੱਧਾ ਪ੍ਰਮਾਤਮਾ ਦੇ ਸਨਮੁਖ ਹੋ ਕੇ ਪਰਾਰਥਨਾ ਕਰਿਆ ਕਰ। ਭਗਤ ਜੀ ਦੀ ਪਰੇਰਨਾ ਅਨੁਸਾਰ ਇਕ ਦਿਨ ਬੜੀ ਨਿੰਮ੍ਰਤਾ ਧਾਰ ਕੇ ਇਸਤਰੀ ਨੇ ਪ੍ਰਾਰਥਨਾ ਕੀਤੀ, ਕਿ "ਹੇ ਪ੍ਰਭੂ ਸਾਰੀ ਉਮਰ ਲੰਘ ਚੱਲੀ ਹੈ, ਬੁੱਢੇ ਹੋ ਗਏ ਹਾਂ, ਪਰ ਘਰ ਖਾਲੀ ਵੇਖ ਕੇ ਮਨ ਨੂੰ ਦੁਖ ਹੁੰਦਾ ਹੈ, ਸਾਡੀ ਸੇਵਾ ਕਰਨ ਵਾਲਾ ਕੋਈ ਨਹੀਂ, ਜੇ ਬੱਚਾ ਹੁੰਦਾ ਤਾਂ ਸਾਡੀ ਸੇਵਾ ਤਾਂ ਕਰਦਾ।"

ਭਗਤ ਤ੍ਰਿਲੋਚਨ ਜੀ ਦੀ ਇਸਤਰੀ ਦੀ ਅਰਦਾਸ ਸੁਣ ਕੇ ਪ੍ਰਭੂ ਨੇ ਇਕ ਸਾਂਗ ਵਰਤਾਇਆ। ਦੱਸਦੇ ਹਨ ਕਿ ਆਪ ਅੱਠ-ਦਸ ਸਾਲ ਦੇ ਬੱਚੇ ਬਣ ਕੇ ਭਗਤ ਦੇ ਬੂਹੇ ਆ ਗਏ। ਭਗਤ ਦੀ ਇਸਤਰੀ ਦੇ ਪੁਛਣ ਤੇ ਉਸ ਬੱਚੇ ਨੇ ਕਿਹਾ, 'ਮੈਂ ਅਨਾਥ ਹਾਂ, ਮੇਰਾ ਕੋਈ ਨਹੀਂ, ਮੈਨੂੰ ਮਾਂ-ਪਿਓ ਦੀ ਲੋੜ ਹੈ।" ਬੱਚਾ ਬੜਾ ਸੁੰਦਰ ਸੀ। ਵੇਖ ਕੇ ਭਗਤ ਦੀ ਇਸਤਰੀ ਬੜੀ ਖੁਸ਼ ਹੋਈ ਤੇ ਕਹਿਣ ਲੱਗੀ, "ਇਹ ਘਰ ਤਾਂ ਘਬਰੇ ਈਸ਼ਵਰ ਨੇ ਤੇਰੇ ਲਈ ਹੀ ਖਾਲੀ ਰਖਿਆ ਹੋਇਆ ਸੀ।"

ਉਹ ਬਾਲਕ ਕਹਿਣ ਲੱਗਾ, "ਮਾਤਾ! ਮੈਨੂੰ ਹੋਰ ਸਭ ਕੁਝ ਮਨਜ਼ੂਰ ਹੈ, ਜੋ ਦਿਓਗੇ ਖਾਵਾਂਗਾ। ਨਾ ਦਿਓਗੇ ਤਾਂ ਵੀ ਮੰਗਾਂਗਾ ਨਹੀਂ, ਤੇ ਤੁਹਾਡੀ ਸੇਵਾ ਕਰਾਂਗਾ। ਜੇ ਇਕ ਰੋਟੀ ਦਿਓਗੇ ਤਾਂ ਇਕ ਤੇ ਹੀ, ਇਹ ਤੁਹਾਡੇ ਤੇ ਹੀ ਗੱਲ ਰਹੀ, ਹੋਰ ਸਭ ਕੁਝ ਮਨਜ਼ੂਰ ਹੈ, ਪਰ ਜੇ ਤੁਸੀਂ ਮੇਰੀ ਕੋਈ ਨਿੰਦਿਆ ਕਰੀ, ਤਾਂ ਇਹ ਗੱਲ ਨਹੀਂ ਸਹਾਰਾਂਗਾ ਤੇ ਉਸੇ ਵੇਲੇ ਏਥੋਂ ਚਲਾ ਜਾਵਾਂਗਾ।"

ਤ੍ਰਿਲੋਚਨ ਜੀ ਦੀ ਇਸਤਰੀ ਨੇ ਕਿਹਾ, "ਮੈਂ ਭਲਾ ਏਹੋ ਜੇਹੇ ਸੁਨੱਖੇ ਤੇ ਸੁਚੱਜੇ ਬਾਲਕ ਦੀ ਜੋ ਸੇਵਾ ਕਰਦੇ ਸਾਨੂੰ ਸੁਖ ਦੇਵੇਗਾ ਉਸ ਦੀ ਨਿੰਦਾ ਮੈਂ

ਕਿਉਂ ਕਰਾਂਗੀ ?''

ਸੱਚ-ਮੁਚ ਉਹੀ ਗੱਲ ਹੋਈ। ਤ੍ਰਿਲੋਚਨ ਦੀ ਇਸਤਰੀ ਨੇ ਵੇਖਿਆ ਕਿ ਜੇ ਉਹ ਇਕ ਰੋਟੀ ਦੇਵੇ, ਤਾਂ ਉਹ ਬਾਲਕ ਇਕ ਹੀ ਖਾ ਕੇ ਉਠ ਬੈਠੇ, ਹੋਰ ਨਹੀਂ ਮੰਗੀ, ਤੇ ਦੋ ਦਿਤੀਆਂ, ਤਾਂ ਦੋ, ਤਿੰਨ ਦਿੱਤੀਆਂ ਤਾਂ ਤਿੰਨ, ਜੇ ਚਾਰ ਦਿੱਤੀਆਂ ਤਾਂ ਚਾਰ ਹੀ ਖਾ ਲਈਆਂ। ਉਸ ਨੇ ਨਾਂਹ ਨਹੀਂ ਕੀਤੀ ਤੇ ਹੋਰ ਮੰਗੀਆਂ ਵੀ ਨਾ। ਕੁਝ ਦਿਨ ਤਾਂ ਉਹ ਖੁਸ਼ੀਆਂ ਹੀ ਕਰਦੀ ਰਹੀ, ਸੋਹਣੇ-ਸੋਹਣੇ ਕਪੜੇ ਸੁਆ-ਸੁਆ ਕੇ ਬਾਲਕ ਨੂੰ ਪਾਉਂਦੀ ਰਹੀ। ਪਰ ਇਕ ਦਿਨ ਉਸ ਦੇ ਮਨ ਵਿਚ ਵਿਚਾਰ ਆਈ ਕਿ ਭਲਾ ਵੇਖਾਂ ਤਾਂ ਸਹੀ ਕਿ ਇਹ ਮੁੰਡਾ ਕਿੰਨੀਆਂ ਕੁ ਰੋਟੀਆਂ ਖਾ ਜਾਂਦਾ ਹੈ। ਪਰਾਤ ਆਟੇ ਦੀ ਉਸ ਨੇ ਗੁੰਨ੍ਹੀ ਹੋਈ ਸੀ, ਉਹ ਦੇਈ ਗਈ ਤੇ ਮੁੰਡਾ ਖਾਈ ਗਿਆ। ਸਾਰੀ ਪਰਾਤ ਮੁੱਕ ਗਈ ਤਾਂ ਉਹ ਹਟ ਗਈ, ਮੁੰਡਾ ਵੀ ਬੱਸ ਕਰਕੇ ਉਠ ਬੈਠਾ। ਤ੍ਰਿਲੋਚਨ ਦੀ ਇਸਤਰੀ ਮਨ ਵਿਚ ਆਖਣ ਲੱਗੀ ਕਿ ਏਸ ਮੁੰਡੇ ਦਾ ਢਿੱਡ ਹੈ ਕਿ ਖੂਹ?

ਥੋਹੜੇ ਚਿਰ ਮਗਰੋਂ ਹੀ ਉਹ ਆਮ ਇਸਤਰੀ ਦੇ ਸੁਭਾਵ ਅਨੁਸਾਰ ਨਾਲ ਦੀ ਗਵਾਂਢਣ ਨੂੰ ਜਾ ਕੇ ਆਖਣ ਲੱਗੀ, ''ਭੈਣ ! ਸਾਡੇ ਘਰ ਆਇਆ ਮੁੰਡਾ ਹੋਰ ਤਾਂ ਸਭੇ ਗਲੋਂ ਚੰਗਾ ਹੈ, ਪਰ ਬੜੀ ਹੈਰਾਨੀ ਦੀ ਗੱਲ ਹੈ ਕਿ ਉਸਦਾ ਢਿੱਡ ਹੈ ਕਿ ਖੂਹ? ਅੱਜ ਪਰਾਤ ਆਟੇ ਦੀ ਮੁਕਾ ਦਿੱਤੀ ਸੀ। ਇਕ ਵੇਰੀ ਨਹੀਂ ਆਖਿਆ ਬੱਸ, ਤੇ ਖੌਰੇ ਹੋਰ ਦਿੰਦੀ ਤੇ ਹੋਰ ਵੀ ਖਾ ਜਾਂਦਾ।'' ਇਹ ਗੱਲਾਂ ਕਰਕੇ ਉਹ ਵਾਪਿਸ ਘਰ ਆਈ ਤਾਂ ਅਗੋਂ ਵੇਖਿਓ ਸੁ ਕਿ ਮੁੰਡਾ ਗਾਇਬ ਸੀ। ਖਿਆਲ ਕੀਤੋ ਸੂ ਕਿ ਕਿਤੇ ਐਥੇ ਏਧਰ ਓਧਰ ਹੋਣਾ ਹੈ, ਹੁਣੇ ਆ ਜਾਵੇਗਾ, ਪਰ ਜਦ ਕਈ ਘੰਟੇ ਲੰਘੇ ਤਾਂ ਮੁੰਡੇ ਦੀਆਂ ਸਿਫਤਾਂ ਯਾਦ ਕਰਕੇ ਝੂਰਨ ਲੱਗੀ। ਤੇ ਆਖਣ ਲੱਗੀ ''ਰੱਬ ਕਿੰਨਾ ਬੇ-ਨਿਆਂ ਹੈ ਕਿ ਪਹਿਲੇ ਤਾਂ ਉਸ ਨੇ ਸਾਨੂੰ ਪੁੱਤਰ ਦਿੱਤਾ ਹੀ ਕੋਈ ਨਹੀਂ, ਪਰ ਹੁਣ ਟੋਹਣੀ ਜਿਹੀ ਦਿੱਤੀ ਸੀ ਤਾਂ ਉਹ ਵੀ ਨਹੀਂ ਰਹਿਣ ਦਿੱਤੀ, ਮਸਾਂ ਜਿਹੇ ਮੁੰਡਾ ਕਿਤੇ ਲੱਭਾ ਉਹ ਵੀ ਖੋਹ ਲਿਆ ਸੂ, ਹਾਏ ਮੈਂ, ਕੀ ਕਰਾਂ।'' ਤੇ ਏਦਾਂ ਹੀ ਉਹ ਈਸ਼ਵਰ ਨੂੰ ਪਤਾ ਨਹੀਂ ਕੀ ਕੁਝ ਕਹਿ ਗਈ। ਭਗਤ ਤ੍ਰਿਲੋਚਨ ਜੀ ਬਾਹਰੋਂ ਘਰ ਆਏ ਤਾਂ ਉਹਨਾਂ

ਨੇ ਉਸ ਦੀ ਇਹ ਹਾਲਤ ਵੇਖ ਕੇ ਕਿਹਾ:-

*"ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥*
*ਦੁਕ੍ਰਿਤੁ ਸੁਕ੍ਰਿਤ ਥਾਰੋ ਕਰਮੁ ਰੀ॥ ੧॥ ਰਹਾਉ॥*

ਭਗਤ ਤ੍ਰਿਲੋਚਨ ਜੀ ਨੇ ਪਹਿਲੇ ਵੀ ਉਸ ਨੂੰ ਕਈ ਵਾਰੀ ਸਮਝਾਇਆ ਕਿ ਸਾਡੇ ਭਾਗਾਂ ਵਿਚ ਜੇ ਔਲਾਦ ਨਹੀਂ ਤਾਂ ਈਸ਼ਵਰ ਸਾਨੂੰ ਕਿਵੇਂ ਦੇਵੇ। ਸਾਡੇ ਪੂਰਬਲੇ ਕਰਮ ਹੀ ਏਹੋ ਜੇਹੇ ਹਨ। ਪਰ ਇਸਤਰੀ ਨੂੰ ਚੈਨ ਨਹੀਂ ਸੀ ਤੇ ਹਮੇਸ਼ਾਂ ਚਿੰਤਾਤਰ ਰਹਿੰਦੀ ਸੀ। ਅੱਜ ਭਗਤ ਜੀ ਉਸ ਨੂੰ ਮਿਸਾਲਾਂ ਦੇ ਕੇ ਸਮਝਾਉਣ ਲੱਗੇ ਕਿ ਦੇਖ ਇੰਦਰ ਨੇ ਬੁਰਾ ਕਰਮ ਕੀਤਾ, ਕਾਮ ਦੇ ਵੱਸ ਹੋ ਆਪਣੀਆਂ ਸੁੰਦਰ ਇਸਤਰੀਆਂ ਦੇ ਹੁੰਦਿਆਂ ਵੀ, ਰਿਖੀ ਦੇ ਘਰ ਰਾਤ ਵੇਲੇ ਗਿਆ ਤਾਂ ਰਿਖੀ ਨੇ ਸਰਾਪ ਦਿੱਤਾ ਕਿ "ਜਾਹ ਜਿਸ ਦੀ ਪ੍ਰਾਪਤੀ ਬਦਲੇ ਤੂੰ ਏਨਾ ਉੱਦਮ ਕੀਤਾ ਹੈ, ਉਹ ਭਗਾਂ ਤੇਰੇ ਸਾਰੇ ਸਰੀਰ ਤੇ ਹੋ ਜਾਣ।"

ਕਿੰਨਾ ਬੁਰਾ ਸਰਾਪ ਉਸ ਨੂੰ ਮਿਲਿਆ। ਸਾਰਾ ਸਰੀਰ ਹੀ ਭਗਾਂ ਨਾਲ ਭਰ ਗਿਆ। ਯਤਨ ਕਰਨ ਤੇ ਇੰਦਰ ਦਾ ਹੋਰ ਸਰੀਰ ਤਾਂ ਠੀਕ ਹੋ ਗਿਆ, ਪਰ ਮੱਥੇ ਤੋਂ ਨਿਸ਼ਾਨ ਨਾ ਗਿਆ। ਉਸ ਨੇ ਬੜੇ ਯਤਨ ਕੀਤੇ, ਪਰ ਉਹ ਨਿਸ਼ਾਨ ਲੱਥਣ ਵਿਚ ਨਾ ਆਵੇ, ਭਾਵੇਂ ਗੰਗਾ ਵਿਚ ਵੀ ਇਸ਼ਨਾਨ ਕਰ-ਕਰ ਹਾਰ ਗਿਆ, ਜਿਸ ਦਾ ਕਿ ਵਾਸ ਸ਼ਿਵਜੀ ਦੇ ਮੱਥੇ ਉਪਰ ਹੈ। ਏਨਾ ਕੁਝ ਹੋਰ ਤੇ ਵੀ ਪੂਰਬਲਾ ਕਰਮ ਉਸ ਦਾ ਨਹੀਂ ਮਿਟ ਸਕਿਆ:-

*ਸੰਕਰਾ ਮਸਤਕਿ ਬਸਤਾ ਸੁਰਸਰੀ ਇਸਨਾਨ ਰੇ॥*
*ਕੁਲ ਜਨ ਮਧੇ ਮਿਲ੍ਯੋ ਸਾਰਗ ਪਾਨੇ ਰੇ॥*
*ਕਰਮ ਕਰਿ ਕਲੰਕੁ ਮਫੀਟਸਿ ਰੀ॥ ੧॥*

ਫਿਰ ਉਹ ਮਿਸਾਲਾਂ ਦੇ ਕੇ ਸਮਝਾਉਂਦੇ ਹਨ ਕਿ ਦੇਖੋ ਉਸ ਏਨੇ ਵੱਡੇ ਤੇਜ ਵਾਲੇ ਸੂਰਜ ਦਾ ਰਥਵਾਹੀ ਅਰੁਣ ਆਪਣੇ ਪਿੰਗਲੇਪਨ ਨੂੰ ਨਹੀਂ ਹਟਾ ਸਕਿਆ। ਸੂਰਜ ਜੋ ਸਾਰੇ ਜਗਤ ਨੂੰ ਚਾਨਣ ਤੇ ਗਰਮੀ ਦੇਂਦਾ ਹੈ, ਉਸ ਦੀ ਕੋਈ ਮਦਦ ਜਾਂ ਇਲਾਜ ਨਾ ਕਰ ਸਕਿਆ। ਹੋਰ ਦੇਖ, ਅਰੁਣ ਰਥਵਾਹੀ ਦਾ ਇਕ ਭਰਾ ਗਰੜ ਪੰਛੀਆਂ ਦਾ ਸਿਰਮੌਰ (ਬਾਦਸ਼ਾਹ) ਹੈ, ਜਿਸ ਨੂੰ ਹਿੰਦੂ

ਧਰਮ ਵਾਲੇ ਕਹਿੰਦੇ ਹਨ ਕਿ ਉਹ ਵਿਸ਼ਨੂੰ ਜੀ ਦੀ ਸਵਾਰੀ ਦੇ ਕੰਮ ਆਉਂਦਾ ਹੈ, ਉਹ ਵੀ ਆਪਣੇ ਭਰਾ ਦੇ ਦੁਖ ਨੂੰ ਨਹੀਂ ਹਟਾ ਸਕਿਆ। ਮਤਲਬ ਕਿ ਏਨੇ ਵੱਡੇ ਦਰਜੇ ਦੇ ਹੁੰਦਿਆਂ, ਜੋ ਭਗਵਾਨ ਵਿਸ਼ਨੂੰ ਦਾ ਵਾਹਣ ਹੈ, ਅਰੁਣ ਰਥਵਾਹੀ ਆਪਣਾ ਪਿੰਗਲਾਪਨ ਦੂਰ ਨਹੀਂ ਕਰ ਸਕਿਆ, ਤੇ ਇਸ ਉਸ ਦੇ ਪੂਰਬਲੇ ਕਰਮ ਦਾ ਫਲ ਸੀ। ਦਸਦੇ ਹਨ ਕਿ ਉਸ ਨੇ ਪਿਛਲੇ ਜਨਮ ਵਿਚ ਇਕ ਜੀਵ (ਬਿੰਡੇ) ਦੀਆਂ ਲੱਤਾਂ ਤੋੜ ਕੇ ਤੇ ਸੀਖ ਨਾਲ ਬੰਨ੍ਹ ਕੇ ਭਵਾਇਆ ਸੀ, ਸਿਰਫ ਆਪਣੇ ਮਨ ਨੂੰ ਖੁਸ਼ ਕਰਨ ਵਾਸਤੇ, ਇਸ ਦੋਸ਼ ਕਰਕੇ ਉਹ ਪਿੰਗਲਾ ਹੋਇਆ:-

*ਬਿਸ੍ਵ ਕਾ ਦੀਪਕੁ ਸ੍ਵਾਮੀ ਤਾ ਚੇ ਰੇ ਸੁਆਰਥੀ ਪੰਖੀ ਰਾਇ ਗਰੁੜ*
*ਤਾ ਚੇ ਬਾਧਵਾ॥ ਕਰਮ ਕਰਿ ਅਰੁਣ ਪਿੰਗੁਲਾ ਰੀ॥ ੨॥*

(ਪੰਨਾ ੬੯੫)

ਫਿਰ ਹੋਰ ਮਿਸਾਲ ਦਿੰਦੇ ਹਨ ਕਿ ਦੇਖੋ ਮਹਾਦੇਵ (ਸ਼ਿਵਾਜੀ), ਜਿਸ ਦਾ ਕਿੱਡਾ ਵੱਡਾ ਮੁਰਾਤਬਾ ਹੈ। ਸਭ ਜਗਤ ਦੇ ਬਿਨਾਸ ਕਰਨ ਦਾ ਕੰਮ ਇਸ ਦੇ ਹੱਥ ਹੈ, ਪਰ ਇਸ ਨੇ ਜਦ ਬ੍ਰਹਮਾ ਜੀ ਦੇ ਪੰਜਵੇਂ ਸਿਰ ਨੂੰ ਕੱਟਿਆ ਤਾਂ ਸਿਰ ਇਸ ਦੇ ਹੱਥ ਨਾਲ ਹੀ ਚੰਬੜ ਗਿਆ। ਇਸ ਬਾਰੇ ਦੱਸਦੇ ਹਨ ਕਿ ਬ੍ਰਹਮਾ ਜੀ ਇਕ ਵੇਰਾਂ ਆਪਣੀ ਲੜਕੀ ਤੇ ਹੀ ਮੋਹਤ ਹੋ ਗਏ। ਬ੍ਰਹਮਾ ਜੀ ਦੇ ਚਾਰ ਮੂੰਹ ਹਨ, ਇਸ ਲਈ ਜਿਸ ਪਾਸੇ ਉਹ ਹਟੇ ਉਧਰ ਹੀ ਬ੍ਰਹਮਾ ਜੀ ਉਸ ਨੂੰ ਦੇਖਦੇ ਨਜ਼ਰ ਆਉਣ, ਇਸ ਤੇ ਉਹ ਉੱਡ ਕੇ ਉਪਰ ਨੂੰ ਹੋ ਗਈ। ਬ੍ਰਹਮਾ ਜੀ ਨੇ ਤਦ ਪੰਜਵਾਂ ਮੂੰਹ ਉਪਰ ਵਲ ਬਣਾ ਲਿਆ। ਜਦ ਸਰਸਵਤੀ ਨੇ ਸ਼ਿਵਜੀ ਪਾਸ ਪੁਕਾਰ ਕੀਤੀ, ਤਾਂ ਸ਼ਿਵਜੀ ਨੂੰ ਇਹ ਵੇਖ ਕੇ ਗੁੱਸਾ ਆ ਗਿਆ। ਉਹਨਾਂ ਨੇ ਬ੍ਰਹਮਾ ਜੀ ਦੇ ਉਪਰ ਲੱਗੇ ਪੰਜਵੇਂ ਸਿਰ ਨੂੰ ਕੱਟ ਦਿੱਤਾ ਤੇ ਸਰਸਵਤੀ ਦੀ ਰਖਿਆ ਕੀਤੀ।

ਪਰ ਹੁਣ ਪੁਆੜਾ ਇਹ ਪੈ ਗਿਆ ਕਿ ਉਹ ਸਿਰ ਹੱਥ ਨਾਲ ਐਸਾ ਚੰਬੜਿਆ ਕਿ ਲੱਥੇ ਹੀ ਨਾ ਤੇ ਉਸ ਨੇ ਸਮਝ ਲਿਆ ਕਿ ਮੈਨੂੰ ਬ੍ਰਹਮ-ਹੱਤਿਆ ਲਗ ਗਈ ਹੈ। ਬ੍ਰਹਮ-ਹੱਤਿਆ ਤੋਂ ਬਚਣ ਲਈ ਉਸ ਨੇ ਸਭ

ਤੀਰਥਾਂ ਦਾ ਰਟਨ ਕੀਤਾ, ਬੜੇ ਯਤਨ ਕੀਤੇ, ਤ੍ਰਿਲੋਚਨ ਜੀ ਕਹਿੰਦੇ ਹਨ ਕਿ ਭਾਵੇਂ ਉਸਨੇ ਇਹ ਕੰਮ ਬੁਰੇ ਭਾਵ ਨਾਲ ਨਹੀਂ ਕੀਤਾ, ਪਰ ਫਿਰ ਵੀ ਬ੍ਰਹਮ-ਹੱਤਿਆ ਲਗ ਗਈ। ਇਹ ਸਿਰ ਫਿਰ ਕਪਾਲ ਮੋਚਨ ਤੇ ਆ ਕੇ ਲੱਥਾ। ਇਹ ਬੜਾ ਚਿਰ ਸਿਰ ਮਹਾਂਦੇਵ ਦੇ ਹੱਥ ਨਾਲ ਰਿਹਾ, ਕਰਮ-ਦੋਸ਼ ਨਾ ਮਿਟਿਆ, ਭਟਕ ਕੇ ਹੀ ਸਿਰ ਹੱਥ ਨਾਲ ਲੱਥਾ। ਜਦ ਏਨੇ ਵੱਡੇ ਸ਼ਕਤੀਵਾਨ ਨੂੰ ਕਰਮ ਦਾ ਫਲ ਅਵੱਸ਼ ਭੋਗਣਾ ਪੈਂਦਾ ਹੈ, ਤਾਂ ਤੂੰ ਇਸ ਗੱਲ ਦੀ ਖਾਤਰ ਕਲਪ ਰਹੀ ਤੇ ਗੁੱਸੇ ਹੋ ਰਹੀ ਹੈਂ, ਇਹ ਤੇਰੇ ਪੂਰਬਲੇ ਕਰਮਾਂ ਦਾ ਹੀ ਫਲ ਹੈ-

*ਅਨਿਕ ਪਾਤਿਕ ਹਰਤਾ ਤ੍ਰਿਭਵਣ ਨਾਥੁ ਰੀ॥*
*ਤੀਰਥਿ ਤੀਰਥਿ ਭ੍ਰਮਤਾ ਲਹੈ ਨ ਪਾਰੁ ਰੀ॥*
*ਕਰਮ ਕਰਿ ਕਪਾਲੁ ਮਫੀਟਸਿ ਰੀ॥ ੩॥*

ਇਹ ਆਖ ਕੇ ਫਿਰ ਤ੍ਰਿਲੋਚਨ ਜੀ ਆਖਦੇ ਹਨ ਕਿ ਦੇਖ ਸਮੁੰਦਰ ਕਿੱਡਾ ਵੱਡਾ ਹੈ, ਨਦੀਆਂ ਦਾ ਨਾਥ (ਮਾਲਕ) ਹੈ। ਪਰ ਵੱਡੇ ਹੋਣ ਦੇ ਮਾਣ ਵਿਚ ਉਹ ਅਗਸਤ ਮੁਨੀ ਦੇ ਘਰ ਬ੍ਰਹਮ ਭੋਜ ਤੇ ਨਾ ਗਿਆ, ਜਿਸ ਕਰਕੇ ਰਿਖੀ ਨੇ ਉਸ ਨੂੰ ਖਾਰੇ ਹੋਣ ਦਾ ਸਰਾਪ ਦਿੱਤਾ। ਅੱਜ ਤੁਸੀਂ ਕਿਸੇ ਥਾਂ ਵੀ ਸਮੁੰਦਰ ਦੇ ਪਾਣੀ ਨੂੰ ਮਿੱਠਾ ਨਹੀਂ ਦੇਖ ਸਕਦੇ, ਸਭ ਖਾਰਾ ਹੀ ਹੈ। ਭਾਵੇਂ ਉਸਨੂੰ ਰਿੜਕ ਕੇ ਉਸ ਵਿਚੋਂ 14 ਰਤਨ ਵੀ ਕੱਢੇ ਗਏ, ਅੰਮ੍ਰਿਤ, ਚੰਦਰਮਾਂ, ਕਾਮਧੇਨ (ਗਊ), ਲਛਮੀ, ਕਲਪ ਬ੍ਰਿਛ, ਉਚ ਸਰਵ ਘੋੜਾ, ਧਨੰਤਰ ਦੇਵ, ਸ਼ਰਾਬ, ਧਨੁਖ, ਰੰਭਾ ਅਪੱਛਰਾ, ਸੰਖ, ਕੌਸਤਲ ਮਣੀ ਤੇ ਜ਼ਹਿਰ।

ਦੱਸਦੇ ਹਨ ਕਿ ਈਸ਼ਵਰ ਮੰਦਰ ਚਲ ਪਰਬਤ ਦਾ ਮਧਾਣਾ ਪਾ ਕੇ, ਆਪਣੇ ਨਾਮ ਦਾ ਨਹ ਬਣਾ ਕੇ ਤੇ ਬਾਸ਼ਕ ਨਾਗ ਦਾ ਨੇਤਰਾ ਪਾ ਕੇ ਸਮੁੰਦਰ ਨੂੰ ਰਿੜਕਿਆ। ਚਉਦਹ ਰਤਨ ਕੱਢ ਤੇ ਇਸ ਆਵਾਗਾਉਣ ਸੰਸਾਰ ਵਿਚ ਉਹਨਾਂ ਦਾ ਪ੍ਰਕਾਸ਼ ਕੀਤਾ। ਇਹ ਈਸ਼ਵਰ ਦੀ ਕੁਦਰਤ ਦਾ ਮੁਜ਼ਾਹਰਾ ਸੀ ਕਿ ਉਸ ਨੇ ਐਡੇ ਵੱਡੇ ਪਰਬਤ ਨੂੰ ਆਪਣੇ ਤਾਣ ਨਾਲ ਮਧਾਣਾ ਬਣਾਇਆ, ਆਪਣੇ ਨਾਮ ਦਾ ਨੇਹ-ਉਹ ਕਿੱਲੀ-ਜਿਸ ਉਤੇ ਉਹ ਰਸੀ ਘੁੰਮਦੀ ਹੈ ਤੇ ਬਾਸ਼ਕ ਨਾਗ ਦਾ ਨੇਤਰਾ ਬਣਾ ਕੇ ਭਾਰੇ ਸਮੁੰਦਰ ਨੂੰ ਰਿੜਕਿਆ ਤੇ ਫਿਰ

ਐਨਾ ਅੱਗੇ ਹੋ ਸੰਸਾਰ ਥੰਮ੍ਹ ਰੱਖਿਆ ਹੈ।

*ਅੰਮ੍ਰਿਤ ਸਸੀਅ ਧੇਨ ਲਛਿਮੀ ਕਲਪਤਰ ਸਿਖਰਿ ਸੁਨਾਗਰ ਨਦੀ ਚੇ ਨਾਥੰ॥ ਕਰਮ ਕਰਿ ਖਾਰੁ ਮਫੀਟਸਿ ਰੀ॥ ੪॥ (੬੯੫)*

ਪਰ ਸਭ ਕੁਝ ਹੋਣ ਦੇ ਬਾਵਜੂਦ ਕਰਮਾਂ ਦਾ ਫਲ ਨਹੀਂ ਮਿਟਿਆ, ਸਮੁੰਦਰ ਖਾਰੇ ਦਾ ਖਾਰਾ ਹੈ।

ਨਾਲ ਹੀ ਹਨੂੰਮਾਨ ਦੀ ਮਿਸਾਲ ਦੇ ਕੇ ਤ੍ਰਿਲੋਚਨ ਜੀ ਆਪਣੀ ਇਸਤਰੀ ਨੂੰ ਸਮਝਾਂਦੇ ਹਨ ਕਿ ਹਨੂੰਮਾਨ ਨੇ ਕਿੰਨਾ ਭਾਰਾ ਕੰਮ ਕੀਤਾ, ਲੰਕਾ ਸਾੜੀ, ਤੇ ਰਾਵਣ ਦਾ ਅਸ਼ੋਕ ਬਣ (ਬਾਗ) ਪੁੱਟ ਉਖੇੜ ਕੇ ਬਰਬਾਦ ਕਰ ਦਿੱਤਾ। ਜਦ ਲਛਮਨ ਮੂਰਛਤ ਹੋਇਆ ਤਾਂ ਉਸ ਦੀ ਮੂਰਛਾ ਦੂਰ ਕਰਨ ਲਈ ਹਿਮਾਲਾ ਪਰਬਤ ਤੋਂ ਸੰਜੀਵਨੀ ਬੂਟੀ ਲਿਆਂਦੀ ਤੇ ਭਗਵਾਨ ਰਾਮ ਚੰਦਰ ਜੀ ਨੂੰ ਪਰਸੰਨ ਕਰ ਲਿਆ, ਪਰ ਪਰਾਪਤ ਕੀ ਹੋਇਆ? ਸ੍ਰੀ ਰਾਮ ਚੰਦਰ ਜੀ ਨੂੰ ਉਸ ਨੇ ਕਿਹਾ ਸੀ ਕਿ ਜੋ ਤੁਹਾਡੇ ਹੱਥ ਵਿਚ ਹੋਵੇ, ਉਹ ਮੈਨੂੰ ਦੇ ਦੇਣਾ, ਉਸ ਦਾ ਖਿਆਲ ਉਸ ਮਾਲਾ ਤੋਂ ਸੀ, ਜਿਸ ਨੂੰ ਰਾਮ ਚੰਦਰ ਜੀ ਫੇਰਿਆ ਕਰਦੇ ਸਨ, ਪਰ ਜਦ ਹਨੂੰਮਾਨ ਆਇਆ ਤਾਂ ਸ੍ਰੀ ਰਾਮ ਚੰਦਰ ਜੀ ਇਸ਼ਨਾਨ ਕਰ ਰਹੇ ਸਨ ਅਤੇ ਕਛਉਟੀ (ਲੰਗੋਟੀ) ਉਤਾਰ ਰਹੇ ਸਨ, ਉਹੀ ਉਹਨਾਂ ਹਨੂੰਮਾਨ ਦੇ ਹਵਾਲੇ ਕੀਤੀ। ਕਿਉਂ ਇਸ ਲਈ ਕਿ ਪਿਛਲੇ ਜਨਮ ਵਿਚ ਉਸ ਨੇ ਇਕ ਰਿਖੀ ਦੇ ਕਪੜੇ ਪਾੜ ਦਿਤੇ ਸਨ ਅਤੇ ਫਿਰ ਉਸ ਤੇ ਰਹਿਮ ਕਰਕੇ ਕਿ ਇਸ ਨੂੰ ਨੰਗਾ ਨਹੀਂ ਕਰਨਾ ਚਾਹੀਦਾ, ਰਿਖੀ ਨੂੰ ਕਛਉਟੀ (ਲੰਗੋਟੀ) ਵਾਪਿਸ ਦੇ ਦਿਤੀ ਸੀ। ਸੋ ਰਿਖੀ ਦਾ ਹਨੂੰਮਾਨ ਨੂੰ ਸਰਾਪ ਸੀ ਕਿ ਤੈਨੂੰ ਵੀ ਕਛਉਟੀ ਹੀ ਮਿਲੇਗੀ, ਹੋਰ ਕੁਝ ਨਹੀਂ ਮਿਲਣਾ। ਸੋ ਸ੍ਰੀ ਰਾਮ ਚੰਦਰ ਜੀ ਨੇ ਕਛਉਟੀ ਹੀ ਹਨੂੰਮਾਨ ਨੂੰ ਦਿਤੀ-

*ਦਾਧੀਲੇ ਲੰਕਾ ਗੜੁ ਉਪਾੜੀਲੇ ਰਾਵਣ ਬਣੁ ਬਿਸਲਿ ਆਣਿ ਤੋਖੀਲੇ ਹਰੀ॥ ਕਰਮ ਕਰਿ ਕਛਉਟੀ ਮਫੀਟਸਿ ਰੀ॥ ੫॥*

*ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ ॥ ਬਦਤਿ ਤ੍ਰਿਲੋਚਨ ਰਾਮ ਜੀ॥ ੬॥ ੧॥*

ਇਸ ਲਈ ਭਗਤ ਤ੍ਰਿਲੋਚਨ ਜੀ ਆਪਣੀ ਇਸਤਰੀ ਨੂੰ ਉਪਦੇਸ਼ ਕਰਦੇ ਹਨ ਕਿ ਪੂਰਬਲੇ ਕਰਮਾਂ ਦਾ ਫਲ ਕਦੇ ਮਿਟ ਨਹੀਂ ਸਕਦਾ, ਭਾਵੇਂ ਕੋਈ ਦੂਸਰੇ ਜਨਮ ਵਿਚ ਕੁਝ ਵੀ ਕਿਉਂ ਨਾ ਬਣ ਜਾਵੇ, ਕਿੰਨੇ ਵੀ ਉਪਾਅ ਕਿਉਂ ਨਾ ਕਰ ਲਵੇ। ਏਨੇ ਵੱਡੇ ਪੁਰਸ਼ਾਂ ਦੀਆਂ ਗੱਲਾਂ ਦੱਸਣ ਤੋਂ ਭਾਵ ਇਹ ਹੈ ਕਿ ਜਦ ਏਹੋ ਜਿਹੇ ਮਨੁਖਾਂ ਦੇ ਕ੍ਰਿਤ ਕਰਮ ਨਾ ਮਿਟ ਸਕੇ ਤਾਂ ਆਮ ਮਨੁਖਾਂ ਦੀ ਕੀ ਹਸਤੀ ਹੋਈ? ਸੋ ਹੇ ਘਰ ਕੀ ਗੇਹਣ (ਇਸਤਰੀ)! ਪੂਰਬਲੇ ਕਰਮਾਂ ਨੂੰ ਮੇਟਣਹਾਰ ਇਕੋ ਹਰੀ ਦਾ ਨਾਮ ਹੈ, ਉਸੇ ਦਾ ਸਿਮਰਨ ਕਰ। ਏਸੇ ਲਈ ਮੈਂ ਹਰੀ ਦੇ ਨਾਮ ਨੂੰ ਜਪਦਾ ਹਾਂ।



# ਭਗਤ ਧੰਨਾ ਜੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤੀ ਭਾਵ ਦੇ ਬੜੇ ਸ਼ਬਦ ਹਨ, ਤੇ ਆਮ ਹਾਲਤ ਤੋਂ ਭਗਤੀ-ਭਾਵ ਨਾਲ ਉਚੇ-ਉਚੇ ਭਗਤਾਂ ਦੇ ਸ਼ਬਦ ਵੀ ਲਿਖੇ ਹਨ। ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਲਿਖਿਆ ਹੈ-

*ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥*
*ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥ ੧॥ ਰਹਾਉ॥*
*ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥*
*ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥ ੧॥*
*ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ੍ ਤਿਆਗੀ ਮਾਇਆ॥*
*ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥ ੨॥*
*ਸੈਨ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥*
*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥ ੩॥*
*ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥*
*ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥ ੪॥੨॥*

(ਪੰਨਾ ੪੮੭)

ਅਸੀਂ ਤੁਹਾਨੂੰ ਸ੍ਰੀ ਗੁਰੂ ਜੀ ਦੇ ਅਖੀਰ ਵਿਚ ਲਿਖੇ ਭਗਤ ਧੰਨਾ ਜੀ ਦੇ ਦਰਸ਼ਨ ਕਰਾਉਂਦੇ ਹਾਂ ਕਿ ਉਨ੍ਹਾਂ ਨੇ ਕਿਵੇਂ ਦ੍ਰਿੜ੍ਹਤਾ ਤੇ ਸਿਦਕ ਨਾਲ ਭਗਤੀ ਦੀ ਇਸ ਅਮਰ ਪਦਵੀ ਨੂੰ ਪ੍ਰਾਪਤ ਕੀਤਾ।

ਇਹ ਭਗਤ ਜੀ ਜ਼ਿਮੀਂਦਾਰ ਸਨ ਤੇ ਕਿਰਸਾਣੀ ਦਾ ਕੰਮ ਕਰਦੇ ਸਨ। ਬੜੇ ਸਿੱਧੇ ਤੇ ਸਰਲ-ਸੁਭਾਵ ਵਾਲੇ ਸਨ। ਇਨ੍ਹਾਂ ਦੀ ਭਗਤੀ ਦੀ ਲਗਣ ਬੁਲ੍ਹੇ ਦੇ ਕਹਿਣ ਵਾਂਗ ਸੀ ਕਿ-

'ਬੁਲ੍ਹਿਆ, ਰੱਬ ਦਾ ਕੀ ਪਾਉਣਾ।
ਐਧਰੋਂ ਪੁੱਟਣਾ ਤੇ ਉਧਰ ਲਾਉਣਾ।'

ਅਰਥਾਤ-ਰੱਬ ਨੂੰ ਪਾਉਣ ਲਈ ਮਨ ਨੂੰ ਦੁਨੀਆਂ ਦੇ ਰਸਾਂ ਤੇ ਪਦਾਰਥਾਂ ਵਲੋਂ ਪੁਟਣਾ ਤੇ ਨਿਰੋਲ ਰੱਬ ਵੱਲ ਲਗਾ ਦੇਣਾ, ਬੱਸ ਇਹੀ ਤਰੀਕਾ ਰੱਬ ਨੂੰ ਪਾਉਣ ਦਾ ਹੈ। ਸਾਈਂ ਬੁਲ੍ਹਾ ਜੀ ਦੇ ਕਥਨ ਅਨੁਸਾਰ, ਧੰਨਾ ਭਗਤ ਜੀ ਦੇ ਜੀਵਨ ਵਿਚ ਇਹੀ ਗੱਲ ਸਭ ਤੋਂ ਮਹਾਨ ਹੈ ਕਿ ਸਿੱਧੇ ਅਤੇ ਸਾਦੇ ਸੁਭਾਵ ਵਾਲੇ, ਧੰਨਾ ਜੀ ਨੇ ਕੁਝ ਦਿਨਾਂ ਵਿਚ ਹੀ ਰੱਬ ਪਾ ਲਿਆ। ਰੱਬ ਨੂੰ ਪਾਇਆ ਹੀ ਨਹੀਂ, ਬਲਕਿ ਰੱਬ ਉਸ ਦੇ ਸਾਰੇ ਕੰਮ ਕਰਨ ਲੱਗੇ।

ਇਸ ਧੰਨਾ ਜੱਟ ਜੀ ਬਾਰੇ ਇਤਿਹਾਸ ਵਿਚ ਲਿਖਿਆ ਹੈ ਕਿ ਇਕ ਦਿਨ ਧੰਨਾ ਜੀ ਬਾਹਰ ਖੇਤਾਂ ਨੂੰ ਜਾ ਰਹੇ ਸਨ ਕਿ ਰਸਤੇ ਵਿਚ ਛੱਪੜ ਦੇ ਨੇੜੇ, ਇਕ ਬ੍ਰਾਹਮਣ ਜਿਸ ਦਾ ਨਾਮ ਤਿਰਲੋਚਨ ਸੀ, ਬੈਠਾ ਹੋਇਆ ਠਾਕੁਰ ਦੀ ਪੂਜਾ ਕਰ ਰਿਹਾ ਸੀ, ਧੰਨਾ ਜੀ ਨੇ ਉਸ ਨੂੰ ਇਉਂ ਕਰਦਿਆਂ ਕਈ ਵਾਰ ਦੇਖਿਆ ਸੀ, ਪਰ ਵਿਚਾਰਿਆ ਨਹੀਂ ਸੀ ਕਿ ਇਹ ਬ੍ਰਾਹਮਣ ਇਸ ਤਰ੍ਹਾਂ ਕਿਉਂ ਕਰ ਰਿਹਾ ਹੈ। ਇਕ ਦਿਨ ਧੰਨਾ ਜੀ ਫਿਰ ਉਥੋਂ ਲੰਘ ਰਹੇ ਸਨ ਤਾਂ ਉਨ੍ਹਾਂ ਵੇਖਿਆ ਕਿ ਬ੍ਰਾਹਮਣ ਪੂਜਾ ਪਾਠ ਤੋਂ ਵੇਹਲਾ ਹੋ ਕੇ ਠਾਕੁਰਾਂ ਦੀ ਸਾਂਭਾ-ਸਾਂਭੀ ਵਿਚ ਲੱਗਾ ਹੋਇਆ ਸੀ। ਦਿਲ ਵਿਚ ਖ਼ਿਆਲ ਆ ਗਿਆ ਕਿ ਇਸ ਕੋਲੋਂ ਪੁਛਣਾ ਚਾਹੀਦਾ ਹੈ ਕਿ ਇਹ ਕੀ ਕਰਦਾ ਹੈ? ਹੱਥ ਕਿਉਂ ਜੋੜਦਾ ਹੈ? ਤੇ ਹੱਥ ਜੋੜਨ ਦਾ ਕੀ ਫਲ ਹੈ? ਇਹੋ ਜਿਹੇ ਵਿਚਾਰ ਬਣਾ ਕੇ ਜਦ ਧੰਨਾ ਜੀ ਬ੍ਰਾਹਮਣ ਦੇ ਨੇੜੇ ਹੋਏ, ਤਾਂ ਪੁਛਣ ਲੱਗੇ, 'ਪੰਡਿਤ ਜੀ ਕੀ ਕਰ ਰਹੇ ਹੋ?'

'ਮੈਂ ਠਾਕੁਰ ਜੀ ਦੀ ਪੂਜਾ ਕਰਕੇ ਹਟਿਆ ਹਾਂ।'

'ਪੂਜਾ ਕਿਸ ਲਈ ਕਰਦੇ ਹੋ? ਧੰਨਾ ਜੀ ਨੇ ਪੁਛਿਆ।

'ਇਹ ਸਰਬ-ਵਿਆਪੀ ਠਾਕੁਰ ਸਭ ਥਾਂ ਹਾਜ਼ਰਾ ਹਜ਼ੂਰ ਹਨ ਤੇ ਪੂਜਾ ਕਰਨ ਵਾਲਿਆਂ ਨੂੰ ਸਭ ਫਲ ਦੇਂਦੇ ਹਨ।' ਪੰਡਿਤ ਨੇ ਕਿਹਾ।

'ਹੱਛਾ, ਇਹ ਸਿਰਫ ਬ੍ਰਾਹਮਣ ਹੀ ਪੂਜਾ ਕਰ ਸਕਦੇ ਹਨ ਕਿ ਹੋਰ ਵੀ

ਕੋਈ?'

'ਕੋਈ ਕਰੇ, ਠਾਕੁਰ ਤਾਂ ਸਭ ਦਾ ਸਾਂਝਾ ਹੈ।'

'ਮੈਂ ਕਰ ਸਕਦਾ ਹਾਂ?'

'ਤੂੰ ਕਿਵੇਂ ਕਰੇਂਗਾ, ਤੈਨੂੰ ਤਾਂ ਬੈਠਣਾ ਤੇ ਅਰਦਾਸ ਕਰਨੀ ਹੀ ਨਹੀਂ ਆਉਂਦੀ।

'ਪਰ ਤੁਸੀਂ ਤਾਂ ਕਹਿੰਦੇ ਹੋ ਕਿ ਠਾਕੁਰ ਸਰਬ-ਵਿਆਪੀ ਏ, ਸਭ ਦੇ ਦਿਲਾਂ ਦੀਆਂ ਜਾਣਦਾ ਹੈ, ਫਿਰ ਮੇਰੇ ਕਹਿਣ ਸਕਣ, ਜਾਂ ਲਫਜ਼ਾਂ ਦੇ ਸੁਹੱਪਣ ਵਲ ਤਾਂ ਨਹੀਂ ਜਾਏਗਾ, ਮੇਰੇ ਦਿਲ ਦੀ ਭਾਵਨਾ ਨੂੰ ਤਾਂ ਉਹ ਜਾਣ ਹੀ ਲਏਗਾ।'

"ਹਾਂ, ਧੰਨਾ ਜੱਟ, ਇਹ ਠੀਕ ਹੈ, ਉਹ ਦਿਲ ਦੀ ਭਾਵਨਾ ਦਾ ਤਾਂ ਪੁਜਾਰੀ ਹੈ। ਪਰ ਤੈਨੂੰ ਭਾਵਨਾ ਬਨਾਉਣ ਦੀ ਵੀ ਤਾਂ ਸਮਝ ਨਹੀਂ ਹੈ।" ਪੰਡਿਤ ਨੇ ਗੱਲ ਤਾਂ ਕਰ ਲਈ, ਪਰ ਹੁਣ ਰਾਹ ਰੋਕੀ ਖੜੋਤੇ ਜੱਟ ਕੋਲੋਂ ਉਹਨੂੰ ਖਹਿੜਾ ਛੁਡਾਉਣਾ ਔਖਾ ਹੋ ਗਿਆ।

"ਤੁਸੀਂ ਪੰਡਿਤ ਜੀ, ਮੈਨੂੰ ਠਾਕੁਰ ਦੇ ਦਿਓ, ਆਪੇ ਜੇ ਮੇਰੀ ਭਾਵਨਾ ਠੀਕ ਹੋ ਗਈ, ਤਾਂ ਰੱਬ ਨੂੰ ਪਾ ਲਵਾਂਗਾ, ਨਹੀਂ ਤੇ ਨਾ ਸਹੀ, ਤੁਸੀਂ ਕੋਈ ਫਿਕਰ ਨਾ ਕਰੋ, ਮੈਂ ਤੁਹਾਨੂੰ ਕੋਈ ਉਲਾਂਭਾ ਨਹੀਂ ਦਿਆਂਗਾ।"

ਪੰਡਿਤ ਜੀ ਜੱਟ ਨੂੰ ਗਵਾਰ ਤੇ ਬੇਸਮਝ ਸਮਝਦੇ ਸਨ, ਪਰ ਇਸ ਵੇਲੇ ਪ੍ਰੇਮ-ਵੱਸ ਹੋਏ ਹੋਏ ਜੱਟ ਦੀਆਂ ਗੱਲਾਂ ਨੂੰ ਝੁਠਲਾਉਣਾ ਉਹਨਾਂ ਲਈ ਔਖਾ ਹੋਇਆ-ਹੋਇਆ ਸੀ। ਸੋਚਣ ਲੱਗੇ, ਕਿਵੇਂ ਖਹਿੜਾ ਛੁਡਾਈਏ? ਅਖੀਰ ਸਭ ਸੋਚ ਕੇ ਕਹਿਣ ਲਗੇ, "ਜੱਟਾ ਧੰਨਿਆ, ਇਹ ਸੌਦਾ ਬੜਾ ਮਹਿੰਗਾ ਈ, ਗਊ ਲਵੇਰੀ ਦੇਵੇਂਗਾ, ਤਾਂ ਠਾਕੁਰ ਮਿਲਣਾ ਈ।"

ਪੰਡਿਤ ਦਾ ਖਿਆਲ ਸੀ ਕਿ ਏਨਾ ਮੁੱਲ ਮੰਗਿਆਂ ਧੰਨਾ ਪਿੱਛਾ ਛੱਡ ਦੇਵੇਗਾ, ਪਰ ਧੰਨੇ ਦੇ ਮਨ ਦੀ ਲਗਨ ਜਾਗ ਪਈ ਹੋਈ ਸੀ ਕਿ ਜਿਵੇਂ ਹੋਵੇ, ਠਾਕੁਰ ਜ਼ਰੂਰ ਲੈਣਾ ਹੈ ਤੇ ਪੂਜਾ ਕਰਕੇ ਉਸ ਨੂੰ ਰੀਝਾਉਣਾ ਹੈ। ਕਹਿਣ ਲੱਗੇ,

"ਪੰਡਿਤ ਜੀ, ਲਵੇਰੀ ਗਊ ਹੀ ਲਓ, ਪਰ ਠਾਕੁਰ ਮੈਨੂੰ ਜ਼ਰੂਰ ਦਿਓ।"

"ਚੰਗਾ, ਕੱਲ੍ਹ ਇਸ ਵੇਲੇ ਗਊ ਲੈ ਆਵੀਂ ਤੇ ਅਸੀਂ ਤੈਨੂੰ ਠਾਕੁਰ ਦੇ ਦਿਆਂਗੇ।" ਇਹ ਕਹਿ ਕੇ ਪੰਡਿਤ ਜੀ ਆਪਣੇ ਘਰ ਦੇ ਰਸਤੇ ਪੈ ਗਏ। ਧੰਨਾ ਜੀ ਦੀ ਤੀਬਰਤਾ ਏਨੀ ਵਧੀ ਹੋਈ ਸੀ ਕਿ ਉਹ ਹੁਣੇ ਹੀ ਠਾਕੁਰ ਲੈਣਾ ਚਾਹੁੰਦੇ ਸੀ, ਪਰ ਪੰਡਿਤ ਜੀ ਖਹਿੜਾ ਛੁਡਾ ਗਏ।

ਸਾਰਾ ਦਿਨ ਤੇ ਰਾਤ ਧੰਨਾ ਜੀ ਦਾ ਧਿਆਨ ਠਾਕੁਰ ਲੈਣ ਵਲ ਹੀ ਲੱਗਾ ਰਿਹਾ। ਪੰਡਿਤ ਜੀ ਨੇ ਘਰ ਜਾ ਕੇ ਵਿਚਾਰਿਆ ਕਿ ਇਹ ਜੱਟ ਐਵੇਂ ਮਗਰ ਪੈ ਗਿਆ ਹੈ, ਹੱਛਾ ਗਊ ਦੇ ਕੇ ਲੈ ਜਾਵੇ ਤਾਂ ਲੈ ਜਾਵੇ, ਸਾਨੂੰ ਕੀ? ਉਸਨੇ ਘਰ ਵਿਚ ਇਕ ਲੂਣ ਮਿਰਚਾਂ ਕੁੱਟਣ ਵਾਲਾ ਪੱਥਰ ਰਖਿਆ ਹੋਇਆ ਸੀ, ਉਹ ਦੂਜੇ ਦਿਨ ਸਵੇਰੇ ਨਾਲ ਲੈ ਆਇਆ ਤੇ ਉਡੀਕਣ ਲੱਗਾ ਕਿ ਜੇ ਧੰਨਾ ਗਊ ਲੈ ਆਵੇ, ਤਾਂ ਗਊ ਲੈ ਕੇ ਇਹ ਦੇ ਦਿਆਂਗੇ। ਉਧਰ ਧੰਨਾ ਜੀ ਨੂੰ ਤਾਂ ਲਗਨ ਲੱਗੀ ਹੋਈ ਸੀ। ਸਵੇਰੇ ਉਠਦਿਆਂ ਹੀ ਗਊ ਨੂੰ ਨੁਹਾਇਆ-ਧੁਆਇਆ ਤੇ ਦੁਧ ਚੋ ਕੇ ਫਿਰ ਦੁਧ ਵੀ ਨਾਲ ਲੈ ਆਇਆ ਕਿ ਇਹ ਦੁਧ ਵੀ ਹੁਣ ਮੇਰਾ ਨਹੀਂ ਹੈ, ਪੰਡਿਤ ਦਾ ਹੈ। ਜਿਥੇ ਬਾਹਰ ਪੰਡਿਤ ਜੀ ਛਪੜ ਨੇੜੇ ਇਕ ਦਰੱਖਤ ਥੱਲੇ ਬੈਠੇ ਹੋਏ ਸਨ, ਧੰਨੇ ਨੇ ਉਥੇ ਗਊ ਲਿਆ ਖੜੀ ਕੀਤੀ। ਪੰਡਿਤ ਜੀ ਪੂਜਾ-ਪਾਠ ਤੋਂ ਵਿਹਲੇ ਹੋਏ ਤਾਂ ਧੰਨਾ ਜੀ ਨੇ ਗਊ ਉਹਨਾਂ ਦੇ ਹਵਾਲੇ ਕਰ ਦਿਤੀ। ਪੰਡਿਤ ਇਹ ਵੇਖ ਕੇ ਬੜਾ ਖੁਸ਼ ਹੋਇਆ ਕਿ ਇਹੋ ਜਿਹਾ ਭੋਲਾ ਗਾਹਕ ਸਾਨੂੰ ਹੋਰ ਕਿਹੜਾ ਮਿਲਣਾ ਹੈ? ਜੋ ਇਕ ਵੱਟੇ ਦੇ ਬਦਲੇ ਸਾਨੂੰ ਗਊ ਦੇ ਦੇਵੇ। ਭਾਈ ਗੁਰਦਾਸ ਜੀ ਲਿਖਦੇ ਹਨ:-

*ਬਾਮ੍ਹਣ ਪੂਜੈ ਦੇਵਤੇ ਧੰਨਾ ਗਊ ਚਰਾਵਣਿ ਆਵੈ।*
*ਧੰਨੈ ਡਿਠਾ ਚਲਿਤੁ ਏਹੁ ਪੁਛੈ ਬਾਮ੍ਹਣੁ ਆਖਿ ਸੁਣਾਵੈ।*
*ਠਾਕੁਰ ਦੀ ਸੇਵਾ ਕਰੈ ਜੋ ਇਛੈ ਸੋਈ ਫਲੁ ਪਾਵੈ।*
*ਧੰਨਾ ਕਰਦਾ ਜੋਦੜੀ ਮੈ ਭਿ ਦੇਹ ਇਕ ਜੇ ਤੁਧੁ ਭਾਵੈ।*
*ਪਥਰੁ ਇਕੁ ਲਪੇਟਿ ਕਰਿ ਦੇ ਧੰਨੈ ਨੋ ਗੈਲ ਛੁਡਾਵੈ।*
*ਠਾਕੁਰ ਨੋ ਨ੍ਹਾਵਾਲਿ ਕੈ ਛਾਹਿ ਰੋਟੀ ਲੈ ਭੋਗੁ ਚੜ੍ਹਾਵੈ।*

ਹਥਿ ਜੋੜਿ ਮਿਨਤਿ ਕਰੈ ਪੈਰੀ ਪੈ ਪੈ ਬਹੁਤੁ ਮਨਾਵੈ।
ਹਉਂ ਭੀ ਮੂਹੁ ਨ ਜੁਠਾਲਸਾ ਤੂ ਰੁਠਾ ਮੈ ਕਿਹੁ ਨ ਸੁਖਾਵੈ।
ਗੋਸਾਈਂ ਪਰਤਖਿ ਹੋਇ ਰੋਟੀ ਖਾਇ ਛਾਹਿ ਮੁਹਿ ਲਾਵੈ।
ਭੋਲਾ ਭਾਉ ਗੋਬਿੰਦੁ ਮਿਲਾਵੈ॥ ੧੩॥ (ਵਾਰ ੧੦ ਗਉੜੀ ੧੩)

ਪੰਡਿਤ ਜੀ ਤੋਂ ਉਹ ਵੱਟਾ ਲੈ ਲਿਆ ਤੇ ਧੰਨਾ ਜੀ ਖੂਹ ਤੇ ਚਲੇ ਗਏ। ਪਹਿਲੇ ਜਗ੍ਹਾ ਸਾਫ ਕੀਤੀ, ਫਿਰ ਠਾਕੁਰ ਨੂੰ ਨੁਹਾ-ਧੁਆ ਕੇ ਸਾਫ ਕੀਤਾ ਤੇ ਸਾਹਮਣੇ ਰੱਖ ਕੇ ਬੈਠ ਗਏ। ਏਨੇ ਚਿਰ ਨੂੰ ਮਗਰੋਂ ਜੱਟੀ ਰੋਟੀਆਂ ਲੈ ਕੇ ਚਲੀ ਗਈ। ਧੰਨਾ ਜੀ ਨੇ ਰੋਟੀਆਂ ਲਈਆਂ ਤੇ ਲੱਸੀ ਦਾ ਗੜਵਾ ਵੀ ਲੈ ਕੇ ਰਖ ਲਿਆ ਤੇ ਹੁਣ ਲੱਗਾ ਬੇਨਤੀਆਂ ਕਰਨ ਕਿ ਠਾਕੁਰ ਜੀ, ਇਹ ਭੋਗ ਲਾਓ। ਪਰ ਪੱਥਰ ਨੇ ਕੀ ਖਾਣਾ ਸੀ। ਪੰਡਤ ਲੋਕ ਤਾਂ ਉਂਗਲ ਨਾਲ ਠਾਕੁਰ ਦੇ ਮੂੰਹ ਨੂੰ ਲਾ ਕੇ ਸਮਝ ਲੈਂਦੇ ਸਨ ਕਿ ਬਸ ਭੋਗ ਲਗ ਗਿਆ ਹੈ, ਪਰ ਧੰਨਾ ਜੀ ਤਾਂ ਇਹੀ ਸਮਝੀ ਬੈਠੇ ਸਨ ਕਿ ਠਾਕੁਰ ਜੀ ਪੰਡਿਤਾਂ ਕੋਲੋਂ ਖਾਂਦੇ ਹਨ ਤੇ ਸਭ ਮਨ ਦੀਆਂ ਕਾਮਨਾ ਪੂਰਨ ਕਰਦੇ ਹਨ। ਫਿਰ ਪੰਡਿਤ ਜੀ ਮਗਰੋਂ ਛਕਦੇ-ਛਕਾਂਦੇ ਹਨ। ਨਾਲੇ ਪੰਡਿਤ ਨੇ ਕਿਹਾ ਸੀ ਕਿ ਜੇ ਠਾਕੁਰ ਪ੍ਰਸੰਨ ਹੋ ਜਾਵੇ ਤਾਂ ਸਰਬ ਇੱਛਾਂ ਪੂਰੀਆਂ ਕਰ ਦੇਂਦੇ ਹਨ। ਹੁਣ ਧੰਨਾ ਜੀ ਇਸੇ ਗਲੋਂ ਹੀ ਸਾਰਾ ਕੁਝ ਕਰ ਰਹੇ ਸਨ। ਦੁਪਿਹਰਾਂ ਢਲ ਕੇ ਲੌਢਾ ਵੇਲਾ ਹੋ ਗਿਆ। ਠਾਕੁਰ ਜੀ ਪਰਤੱਖ ਨਾ ਹੋਏ। ਧੰਨਾ ਕਹਿਣ ਲੱਗਾ, 'ਖੈਰ ਮੇਰੇ ਨਾਲ ਗੁੱਸੇ ਹੋ ਗਏ ਹਨ, ਉਸਨੇ ਪ੍ਰਤੱਗਿਆ ਕਰ ਲਈ ਕਿ ਜੋ ਠਾਕੁਰ ਖਾਵੇਗਾ, ਤਾਂ ਹੀ ਮੈਂ ਖਾਵਾਂਗਾ। ਇਉਂ ਹੀ ਦਿਨ ਬੀਤਿਆ ਤੇ ਰਾਤ ਵੀ ਬੀਤ ਗਈ। ਧੰਨਾ ਜੀ ਠਾਕੁਰ ਦੇ ਸਾਹਮਣੇ ਬੈਠੇ ਸਨ। ਦੂਜਾ ਦਿਨ ਚੜ੍ਹਿਆ, ਉਹ ਵੀ ਲੰਘਿਆ ਤੇ ਰਾਤ ਵੀ ਲੰਘ ਗਈ। ਧੰਨਾ ਜੀ ਨੇ ਵੀ ਅੰਨ ਮੂੰਹ ਨਹੀਂ ਲਾਇਆ। ਘਰ ਸੁਨੇਹਾ ਭੇਜ ਦਿੱਤਾ ਕਿ ਮੈਂ ਘਰ ਨਹੀਂ ਆਵਾਂਗਾ, ਪਰ ਰੋਟੀ ਤੇ ਲੱਸੀ ਸਵੇਰੇ ਪੁਚਾ ਦਿਆ ਕਰੋ।

ਦੱਸਦੇ ਹਨ ਕਿ ਇਸ ਪ੍ਰਤੱਗਿਆ ਕੀਤੀ ਨੂੰ ਜਦ ਪੰਜ ਦਿਨ ਲੰਘ ਗਏ ਤਾਂ ਧੰਨਾ ਜੀ ਹੋਰ ਵੀ ਦ੍ਰਿੜ੍ਹ ਤੇ ਸਿਦਕ ਵਿਚ ਆ ਗਏ, ਨਾ ਘਰ ਗਏ, ਨਾ ਰੋਟੀ ਖਾਧੀ। ਪਾਣੀ ਵੀ ਨਹੀਂ ਪੀਤਾ। ਹੁਣ ਉਸ ਪਾਰਬ੍ਰਹਮ ਪ੍ਰਮੇਸ਼ਰ ਨੇ

ਸੋਚਿਆ ਕਿ ਧੰਨੇ ਦਾ ਨਿਰਮਲ ਹਿਰਦਾ ਸਾਡੇ ਪ੍ਰੇਮ ਵਿਚ ਭਿੱਜਾ ਪਿਆ ਹੈ, ਸਾਡੇ ਗਿਆਂ ਬਿਨਾਂ ਤੇ ਪਰਤੱਖ ਹੋਏ ਬਿਨਾਂ ਹੁਣ ਧੰਨਾ ਬਚੇਗਾ ਨਹੀਂ, ਪਰਾਣ ਤਿਆਗ ਦੇਵੇਗਾ। ਸੋ ਭਗਤ-ਵਛਲ ਪ੍ਰਭੂ ਨੇ ਛੇਵੇਂ ਦਿਨ ਹੀ ਪਰਤੱਖ ਹੋ ਕੇ ਧੰਨਾ ਜੀ ਨੂੰ ਦਰਸ਼ਨ ਦੇ ਦਿੱਤੇ। ਅਵਾਜ਼ ਦੇ ਕੇ ਕਿਹਾ, "ਲਿਆ ਧੰਨਿਆ ਬੜੀ ਭੁਖ ਲੱਗੀ ਏ।" ਸ੍ਰੀ ਗੁਰੂ ਅਰਜਨ ਸਾਹਿਬ ਲਿਖਦੇ ਹਨ-

*ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥*
*ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥*

ਹੁਣ ਧੰਨਾ ਜੀ ਦੀ ਖੁਸ਼ੀ ਦਾ ਕੀ ਬਿਆਨ ਕਰੀਏ, ਨਿਢਾਲ ਹੋਏ ਸਰੀਰ ਵਿਚ ਹੀ ਬਿਜਲੀ ਦੀ ਤਰ੍ਹਾਂ ਫੁਰਤੀ ਆ ਗਈ। ਭੱਜ ਕੇ ਰੋਟੀ ਲਈ ਤੇ ਠਾਕੁਰ ਜੀ ਦੇ ਅੱਗੇ ਕਰ ਦਿੱਤੀ। ਫਿਰ ਠਾਕੁਰ ਜੀ ਨੇ ਆਪ ਛਕ ਕੇ ਧੰਨੇ ਨੂੰ ਵੀ ਖੁਆਈ।

ਧੰਨਾ ਜੀ ਵਡਭਾਗਾ ਤਾਂ ਆਪੇ ਹੋ ਗਏ, ਜਦ ਠਾਕੁਰ ਹਰ ਵੇਲੇ ਹੀ ਧੰਨਾ ਜੀ ਦੇ ਕੋਲ ਰਹਿਣ ਲਗ ਪਿਆ। ਧੰਨੇ ਦੇ ਕੰਮ ਕਰਨ ਲਗ ਪਿਆ। ਹੋਰ ਭਗਤਾਂ ਨੂੰ ਤਾਂ ਤਤ-ਛਿਨ ਲਈ ਦਰਸ਼ਨ ਦਿਤੇ ਜਾਂ ਕੋਈ ਕੰਮ ਕੀਤਾ ਤੇ ਚਲੇ ਗਏ, ਪਰ ਧੰਨਾ ਜੀ ਕੋਲ ਠਾਕੁਰ ਜੀ ਹਰ ਵੇਲੇ ਹੀ ਪ੍ਰਤੱਖ ਰਹਿਣ ਲੱਗੇ। ਧੰਨਾ ਜੀ ਦੇ ਕੰਮ ਹੀ ਉਸ ਨੇ ਸਾਂਭ ਲਏ।

ਧੰਨਾ ਜੀ ਇਕ ਦਿਨ ਘਰ ਨੂੰ ਜਾ ਰਹੇ ਸਨ ਕਿ ਰਸਤੇ ਵਿਚ ਛੱਪੜ ਦੇ ਨੇੜੇ ਓਹੀ ਪੰਡਿਤ ਜੀ ਬੈਠੇ ਪੂਜਾ ਕਰ ਰਹੇ ਸਨ, ਭਗਤ ਜੀ ਖਲੋ ਗਏ। ਕਹਿਣ ਲੱਗੇ, "ਪੰਡਿਤ ਜੀ ਤੁਹਾਡਾ ਠਾਕੁਰ ਕੀ ਖਾਂਦਾ ਹੈ? ਰੋਟੀਆਂ ਕਿ ਦੁਧ?"

ਪੰਡਿਤ ਹੈਰਾਨ ਹੋ ਕੇ ਧੰਨਾ ਜੀ ਵਲ ਵੇਖਣ ਲਗ ਪਿਆ, ਕਹਿਣ ਲੱਗਾ, "ਕੀ ਗੱਲ ਹੈ ਧੰਨਿਆ! ਅੱਜ ਤੈਨੂੰ ਇਹ ਪੁੱਛਣ ਦੀ ਕਿਉਂ ਲੋੜ ਪਈ?"

"ਪੰਡਿਤ ਜੀ, ਸੱਚ ਦਸਾਂ" ਧੰਨਾ ਜੀ ਦਾ ਹਿਰਦਾ ਪ੍ਰੇਮ ਨਾਲ ਭਿੱਜਾ ਪਿਆ ਸੀ। ਕਹਿਣ ਲੱਗੇ, ਮੇਰਾ ਠਾਕੁਰ ਪਹਿਲੇ ਤਾਂ ਗੁੱਸੇ ਹੀ ਰਿਹਾ, ਪਰ ਜਦ

ਮੈਂ ਵੀ ਖੁਆ ਕੇ ਖਾਣ ਦਾ ਪ੍ਰਣ ਕੀਤਾ, ਤਾਂ ਹੁਣ ਮੇਰਾ ਠਾਕੁਰ ਮੇਰੇ ਤੇ ਐਨਾ ਪ੍ਰਸੰਨ ਹੋਇਆ ਹੈ ਕਿ ਸਭ ਕੁਝ ਖਾਣ ਲਗ ਪਿਆ ਹੈ, ਮੇਰੇ ਨਾਲ ਬੋਲਦਾ ਵੀ ਹੈ, ਗੱਲਾ ਵੀ ਕਰਦਾ ਹੈ। ਇਸੇ ਲਈ ਮੈਂ ਤੁਹਾਥੋਂ ਪੁਛਿਆ ਹੈ।''

ਪੰਡਿਤ ਹੈਰਾਨ ਹੋ ਗਿਆ। ''ਹੈਂ, ਤੁਹਾਡਾ ਠਾਕੁਰ ਗੱਲਾਂ ਕਰਦਾ ਹੈ? ਖਾਂਦਾ-ਪੀਂਦਾ ਹੈ?'' ਸਾਰੀ ਉਮਰ ਠਾਕੁਰਾਂ ਦੀ ਪੂਜਾ ਕਰਦੇ ਪੰਡਿਤ ਨੂੰ ਹੋ ਗਈ, ਪਰ ਇਹੋ ਜੇਹੀ ਗੱਲ ਦਾ ਉਸ ਨੂੰ ਖਿਆਲ ਵੀ ਨਹੀਂ ਸੀ। ਉਹ ਕਹਿਣ ਲੱਗਾ, ''ਧੰਨਿਆ, ਤੇਰਾ ਠਾਕੁਰ ਕਿਥੇ ਹੈ ਹੁਣ? ਤੇਰੀ ਉਹ ਹਰ ਇਕ ਗੱਲ ਸੁਣਦਾ ਹੈ?''

''ਹਾਂ, ਮੇਰੀਆਂ ਗੱਲਾਂ ਤਾਂ ਠਾਕੁਰ ਸੁਣਦਾ ਭੀ ਹੈ ਤੇ ਅਗੋਂ ਜਵਾਬ ਵੀ ਦੇਂਦਾ ਹੈ। ਪਰ ਤੂੰ ਦੱਸ, ਤੇਰਾ ਠਾਕੁਰ, ਮੇਰੇ ਠਾਕੁਰ ਨਾਲ ਗੱਲਾਂ ਕਰੇਗਾ?'' ਧੰਨਾ ਜੀ ਨੇ ਕਿਹਾ।

''ਗੱਲਾਂ ਕਰਨ ਦੀ ਗੱਲ ਤਾਂ ਤੂੰ ਛੱਡ, ਤੂੰ ਐਉਂ ਕਰ, ਜਾਹ ਭੱਜ ਕੇ ਜਾਹ ਤੇ ਆਪਣਾ ਠਾਕੁਰ ਲਿਆ, ਤੇ ਉਸ ਨੂੰ ਕਹੁ ਐਸੇ ਛਪੜ ਤੇ ਤਰ ਕੇ ਵਿਖਾਵੇ।'' ਪੰਡਿਤ ਨੇ ਇਤਬਾਰ ਨਾ ਕਰਦਿਆਂ ਧੰਨਾ ਜੀ ਨੂੰ ਕਿਹਾ।

''ਚੰਗਾ'' ਇਹ ਕਹਿ ਕੇ ਧੰਨਾ ਜੀ ਖੂਹ ਤੇ ਚਲੇ ਗਏ। ਜਾ ਕੇ ਉਹਨਾਂ ਠਾਕੁਰ ਜੀ ਪਾਸ ਬੇਨਤੀ ਕੀਤੀ ਕਿ ''ਚਲੋ ਪੰਡਿਤ ਜੀ ਨੂੰ ਛੱਪੜ ਤੇ ਤਰ ਕੇ ਵਿਖਾਓ।'' ਤੇ ਇਹ ਕਹਿ ਕੇ ਬੜੇ ਪਿਆਰ ਨਾਲ ਉਹਨਾਂ ਉਸ ਠਾਕੁਰ ਨੂੰ ਚੁਕ ਕੇ ਸਿਰ ਤੇ ਰਖ ਲਿਆ, ਜਿਹੜਾ ਪੰਡਿਤ ਜੀ ਨੇ ਧੰਨੇ ਨੂੰ ਮਗਰੋਂ ਲਾਹੁਣ ਲਈ ਦਿੱਤਾ ਸੀ।

ਪੰਡਿਤ ਜੀ ਅੱਗੇ ਸੋਚ ਰਹੇ ਸਨ ਕਿ ਅੱਜ ਧੰਨੇ ਦੀ ਮੌਜ ਵੇਖਾਂਗੇ। ਭਲਾ ਪੱਥਰ ਦੇ ਠਾਕੁਰ ਨੇ ਛੱਪੜ ਤੇ ਕਿਵੇਂ ਤਰ ਸਕਣਾ ਹੈ! ਸਾਨੂੰ ਸਾਰੀ ਉਮਰ ਲੰਘ ਗਈ ਹੈ, ਪੱਥਰ ਦੇ ਠਾਕੁਰ ਦੀ ਪੂਜਾ ਕਰਦਿਆਂ, ਪਰ ਸਾਡੇ ਠਾਕੁਰ ਨੇ ਤਾਂ ਕਦੀ ਗੱਲ ਨਹੀਂ ਕੀਤੀ, ਕਦੇ ਹੱਸਿਆ ਤੇ ਮੁਸਕ੍ਰਾਇਆ ਤਕ ਨਹੀਂ, ਪਰ ਇਸ ਦੀਆਂ ਅਲੋਕਾਰ ਗੱਲਾਂ ਤੇ ਮੈਂ ਕਿਵੇਂ ਯਕੀਨ ਕਰਾਂ? ਉਹ ਅਜਿਹੀਆਂ

ਵਿਚਾਰਾਂ ਹੀ ਕਰ ਰਿਹਾ ਸੀ ਕਿ ਧੰਨਾ ਜੀ ਆਪਣਾ ਠਾਕੁਰ ਲੈ ਕੇ ਆਣ ਪੁਜੇ। ਕਈ ਲੋਕ ਪੰਡਿਤ ਦੀਆਂ ਗੱਲਾਂ ਸੁਣ ਕੇ ਉਥੇ ਖੜੇ ਹੋ ਗਏ ਸਨ ਤੇ ਕਈ ਧੰਨਾ ਜੀ ਦੇ ਆਉਣ ਤਕ ਇਕੱਠੇ ਹੋਏ, ਕਿਉਂਕਿ ਧੰਨਾ ਜੀ ਦੀ ਇਹ ਗੱਲ ਗੁਪਤ ਨਹੀਂ ਸੀ ਰਹਿ ਗਈ, ਜਦ ਪੰਜ ਛੇ ਦਿਨ ਤਕ ਧੰਨਾ ਜੀ ਨੇ ਰੋਟੀ ਨਹੀਂ ਸੀ ਖਾਧੀ ਤੇ ਘਰ ਵਾਲੇ ਜਾ ਕੇ ਬਾਰ-ਬਾਰ ਉਸ ਨੂੰ ਸਮਝਾਉਂਦੇ ਸਨ ਤਾਂ ਕਈ ਹੋਰ ਲੋਕ ਜਾ ਕੇ ਵੀ ਇਹ ਕੌਤਕ ਵੇਖ ਆਏ ਸਨ, ਇਸ ਲਈ ਹੁਣ ਜਦ ਇਕ ਦੋਂਹ ਨੂੰ ਇਹ ਗੱਲ ਦਾ ਪਤਾ ਲੱਗਾ ਕਿ ਧੰਨਾ ਜੀ ਆਪਣੇ ਠਾਕੁਰ ਨੂੰ ਛੱਪੜ ਤੇ ਤਾਰਨ ਲਈ ਆ ਰਹੇ ਸਨ, ਤਾਂ ਉਹਨਾਂ ਨੇ ਸਾਰੇ ਪਿੰਡ ਵਿਚ ਇਹ ਖਬਰ ਫੇਰ ਦਿਤੀ ਤੇ ਪਲੋ-ਪਲੀ ਵਿਚ ਪਿੰਡ ਦੇ ਸਾਰੇ ਲੋਕ ਹੀ ਛੱਪੜ ਤੇ ਆਣ ਪੁਜੇ।

ਧੰਨਾ ਜੀ ਆ ਗਏ ਤਾਂ ਪੰਡਿਤ ਜੀ ਨੇ ਕਿਹਾ, "ਧੰਨਿਆ ਆਪਣੇ ਠਾਕੁਰ ਨੂੰ ਕਹੋ ਕਿ ਛੱਪੜ ਦੇ ਪਾਣੀ ਵਿਚ ਤਰਨ। ਜੇ ਤੇਰਾ ਠਾਕੁਰ ਤਰ ਪਿਆ ਤਾਂ ਫਿਰ ਮੈਂ ਵੀ ਤਰਨ ਲਈ ਛੱਡਾਂਗਾ ਤੇ ਮੇਰਾ ਠਾਕੁਰ ਵੀ ਤਰ ਪਏਗਾ।"

ਧੰਨਾ ਜੀ ਨੇ ਸਿਰ ਤੇ ਰੱਖੇ ਠਾਕੁਰ ਨੂੰ ਝੱਟ ਹੀ ਸਿਰ ਤੋਂ ਬੜੇ ਸਤਿਕਾਰ ਨਾਲ ਥੱਲੇ ਉਤਾਰਿਆ ਥੱਲੇ ਜਗ੍ਹਾ ਸਾਫ ਕੀਤੀ ਤੇ ਰੱਖ ਦਿੱਤਾ ਤੇ ਫਿਰ ਅਰਦਾਸ ਕੀਤੀ, "ਠਾਕੁਰ ਜੀ, ਕਿਰਪਾ ਕਰੋ ਛੱਪੜ ਤੇ ਤਰ ਕੇ ਵਿਖਾਉ।"

ਧੰਨਾ ਜੀ ਦੇ ਅਰਦਾਸ ਕਰਨ ਦੀ ਦੇਰ ਸੀ ਕਿ ਪੱਥਰ ਦੇ ਠਾਕੁਰ ਵਿਚ ਹਰਕਤ ਆ ਗਈ, ਅਸਲੀ ਭਗਵਾਨ ਭਗਤ ਦੇ ਵੱਸ ਹੋ ਕੇ, ਉਸੇ ਪੱਥਰ ਦੇ ਰੂਪ ਵਿਚ ਤੁਰ ਕੇ ਛੱਪੜ ਵਿਚ ਵੜ ਕੇ ਤਰਦੇ-ਤਰਦੇ ਅੱਧ ਵਿਚਕਾਰ ਚਲੇ ਗਏ। ਦੇਖਣ ਵਾਲੇ ਹੈਰਾਨ ਤੇ ਪਰੇਸ਼ਾਨ ਸਨ ਕਿ ਇਹ ਕੀ ਗੱਲ ਹੋਈ। ਸਾਰੀ ਉਮਰ ਠਾਕੁਰ ਦੀ ਪੂਜਾ ਕਰਨ ਵਾਲੇ ਪੰਡਿਤ ਦੀ ਤਾਂ ਮੱਤ ਹੀ ਟਿਕਾਣੇ ਨਾ ਰਹੀ, ਅਕਲ ਤੇ ਸਿਆਣਪ ਏਨੀ ਚਕ੍ਰਿਤ ਹੋ ਗਈ, ਕਿ ਕੁਝ ਚਿਰ ਲਈ ਛੱਪੜ ਵਲ ਹੀ ਇਕ ਟੱਕ ਵੇਖਦਾ ਰਿਹਾ। ਜ਼ਰਾ ਕੁ ਹਿਲਿਆ ਤਾਂ ਏਨੇ ਨੂੰ ਧੰਨਾ ਜੀ ਦਾ ਠਾਕੁਰ ਵਾਪਿਸ ਪਰਤ ਪਿਆ ਸੀ। ਜਦ ਉਹ ਆਪਣੇ ਟਿਕਾਣੇ ਤੇ ਵਾਪਿਸ ਆ ਪੁਜਾ, ਤਾਂ ਧੰਨਾ ਜੀ ਨੇ ਬੇਨਤੀ ਕਰਕੇ ਉਹਨਾਂ ਨੂੰ ਬੈਠ ਜਾਣ ਲਈ ਕਿਹਾ।

ਹੁਣ ਪੰਡਿਤ ਧੰਨਾ ਜੀ ਨੂੰ ਕਹਿਣ ਲੱਗਾ, "ਧੰਨਿਆ, ਤੈਥੋਂ ਬਲਿਹਾਰ ਹਾਂ, ਪਰ ਇਕ ਵਾਰੀ ਮੈਨੂੰ ਆਪਣੇ ਠਾਕੁਰ ਨੂੰ ਹੱਥ ਲਾ ਕੇ ਤਾਂ ਵੇਖ ਲੈਣ ਦੇਹ, ਇਸ ਵਿਚ ਹਿਲਣ-ਜੁਲਣ ਦੀ ਤਾਕਤ ਕਿਥੋਂ ਆ ਗਈ। ਕਈ ਚਿਰ ਮੈਂ ਇਸਦੇ ਨਾਲ ਲੂਣ ਮਿਰਚਾਂ ਕੁਟਦਾ ਰਿਹਾ ਹਾਂ, ਪਰ ਉਦੋਂ ਕਦੀ ਇਸ ਵਿਚ ਹਿਲਜੁਲ ਨਹੀਂ ਸੀ ਵੇਖੀ।'

'ਧੰਨਾ ਜੀ ਕਹਿਣ ਲੱਗੇ, ਵੇਖ ਲਓ ਪੰਡਿਤ ਜੀ ਇਹ ਤਾਂ ਤੁਹਾਡੀ ਬਖਸ਼ੀ ਹੋਈ ਦਾਤ ਹੈ।'

ਪੰਡਿਤ ਜੀ ਨੇ ਹੱਥ ਲਾ ਕੇ ਡਿੱਠਾ, ਤਾਂ ਉਹ ਨਿਰਾ ਪੱਥਰ ਹੀ ਸੀ, ਉਸ ਨੂੰ ਅੱਗੇ ਵਰਗਾ ਹੀ ਲੱਗਾ, ਉਸ ਵਿਚ ਕੋਈ ਫਰਕ ਮਲੂਮ ਨਾ ਹੋਇਆ। ਇਹ ਸਮਝ ਕੇ ਕਿ ਜੇ ਇਹ ਪੱਥਰ ਤਰ ਸਕਦਾ ਹੈ ਤਾਂ ਕੀ ਪਤਾ ਮੇਰਾ ਠਾਕੁਰ ਵੀ ਤਰ ਪਵੇ। ਇਹ ਵਿਚਾਰ ਕੇ ਉਸ ਨੇ ਉਠ ਕੇ ਆਪਣੇ ਠਾਕੁਰ ਕੋਲ ਆ ਕੇ ਉਸ ਵਲ ਵੇਖਿਆ। ਪੰਡਿਤ ਜੀ ਦੀ ਕਹੀ ਹੋਈ ਗੱਲ ਕਿ 'ਤੁਹਾਡਾ ਠਾਕੁਰ ਤਰ ਪਿਆ ਤੇ ਮੈਂ ਵੀ ਤਰਨ ਲਈ ਕਹਾਂਗਾ' ਅਵਾਜ਼ ਦੇ ਕੇ ਲੋਕਾਂ ਨੇ ਉਸ ਨੂੰ ਯਾਦ ਕਰਾਈ। ਪੰਡਿਤ ਜੀ ਨੇ ਵੀ ਉਠ ਕੇ ਠਾਕੁਰ ਨੂੰ ਚੁਕਿਆ ਤੇ ਛੱਪੜ ਕਿਨਾਰੇ ਲਿਆ ਕੇ ਛੱਡ ਦਿੱਤਾ, ਪਰ ਉਹ ਉਥੇ ਹੀ ਡੁਬ ਗਿਆ, ਜਿਥੇ ਉਸ ਨੇ ਰਖਿਆ ਸੀ, ਵੇਖਣ ਵਾਲੇ ਬਹੁਤੇ ਹੱਸ ਪਏ, ਕਈ ਮਨਚਲੇ ਪੰਡਿਤ ਜੀ ਨੂੰ ਮਖੌਲ ਵੀ ਕਰਨ ਲੱਗੇ।

ਹੁਣ ਪੰਡਿਤ ਜੀ ਨੂੰ ਪਤਾ ਨਹੀਂ ਕਿ ਖਿਆਲ ਆਇਆ, ਉਹ ਉਠ ਕੇ ਧੰਨਾ ਜੀ ਦੀ ਚਰਨੀਂ ਆ ਲੱਗਾ। ਕਹਿਣ ਲੱਗਾ, 'ਜਿਵੇਂ ਹੁੰਦਾ ਜੇ, ਮੈਨੂੰ ਵੀ ਠਾਕੁਰ ਦੇ ਦਰਸ਼ਨ ਕਰਾਵੋ।'

ਧੰਨਾ ਜੀ ਦੇ ਮਨ ਵਿਚ ਕੋਈ ਪੰਡਿਤ ਨਾਲ ਵੈਰ ਥੋੜਾ ਸੀ, ਉਹ ਤਾਂ ਸਗੋਂ ਉਸ ਦੇ ਧੰਨਵਾਦੀ ਸਨ ਕਿ ਪੰਡਿਤ ਜੀ ਨੇ ਠਾਕੁਰ ਦੇ ਕੇ ਉਹਨਾਂ ਤੇ ਉਪਕਾਰ ਕੀਤਾ ਹੈ। ਸੋ ਪੰਡਿਤ ਜੀ ਦੇ ਕਹਿਣ ਅਨੁਸਾਰ ਮੰਨ ਗਏ, ਪੰਡਿਤ ਜੀ ਨੂੰ ਬੜੇ ਪ੍ਰੇਮ ਨਾਲ ਅਗੋਂ ਉਠਾਇਆ ਤੇ ਕਹਿਣ ਲੱਗੇ, 'ਚੰਗਾ ਪੰਡਿਤ ਜੀ

ਅਸੀਂ ਆਪਣੇ ਠਾਕੁਰ ਅੱਗੇ ਬੇਨਤੀ ਕਰਦੇ ਹਾਂ ਕਿ ਉਹ ਤੁਹਾਨੂੰ ਵੀ ਦਰਸ਼ਨ ਦੇਣ। ਤੁਸੀਂ ਘਬਰਾਓ ਨਾ, ਕੋਈ ਚਿੰਤਾ ਨਾ ਕਰੋ ਬਹੁਤੇ ਬਿਹਬਲ ਨਾ ਹੋਵੋ।'

ਭਗਤ ਧੰਨਾ ਜੀ ਨੇ ਸਭ ਦੇ ਸਾਹਮਣੇ ਬੜੇ ਪ੍ਰੇਮ ਨਾਲ ਠਾਕੁਰ ਜੀ ਅੱਗੇ ਅਰਦਾਸ ਕੀਤੀ, 'ਹੇ ਠਾਕੁਰ ਜੀ ਇਸ ਪੰਡਿਤ ਨੂੰ ਵੀ ਦਰਸ਼ਨ ਦਿਓ।'

ਦੱਸਦੇ ਹਨ ਕਿ ਉਸ ਵੇਲੇ ਅਕਾਸ਼ ਵਿਚ ਭਾਰੀ ਗਰਜਨਾ ਹੋਈ ਤੇ ਫਿਰ ਅਕਾਸ਼ ਬਾਣੀ ਹੋਈ, 'ਧੰਨਿਆ ਇਹ ਬਾਹਮਣ ਪਾਖੰਡੀ ਹੈ, ਇਹ ਠਾਕੁਰ ਦੀ ਪੂਜਾ ਨਹੀਂ ਕਰਦਾ, ਇਹ ਤਾਂ ਠਾਕੁਰ ਨੂੰ ਮਖੌਲ ਕਰਦਾ ਹੈ। ਇਹ ਸਭ ਕੁਝ ਠਾਕੁਰ ਲਈ ਲਿਆਇਆ ਹੋਇਆ, ਆਪ ਹੀ ਚੁਕ ਕੇ ਖਾ ਜਾਂਦਾ ਹੈ ਤੇ ਫਿਰ ਕਿੰਨਾ ਪਾਖੰਡ ਕਰਦਾ ਹੈ ਕਿ ਠਾਕੁਰ ਦੀ ਮੂਰਤ ਬਣਾ ਕੇ, ਉਸ ਮੂਰਤੀ ਵਿਚ ਮੈਨੂੰ ਕੈਦ ਕਰਨਾ ਚਾਹੁੰਦਾ ਹੈ ਤੇ ਉਸੇ ਦਾ ਉਂਗਲ ਨਾਲ ਮੂੰਹ ਜੂਠਾ ਕਰਕੇ ਹੀ ਸਮਝ ਲੈਂਦਾ ਹੈ ਕਿ ਠਾਕੁਰ ਨੂੰ ਭੋਗ ਲਗ ਗਿਆ ਹੈ, ਭਲਾ ਇਹੋ ਜਿਹੇ ਪਖੰਡੀ ਨੂੰ ਮੈਂ ਦਰਸ਼ਨ ਕਿਵੇਂ ਦਿਆਂ?'

ਹੁਣ ਪੰਡਿਤ ਦੀਆਂ ਤੇ ਸੁਨਣ ਵਾਲੇ ਸਾਰੇ ਲੋਕਾਂ ਦੀਆਂ ਅੱਖਾਂ ਖੁਲ੍ਹ ਗਈਆਂ। ਪੰਡਿਤ ਫਿਰ ਧੰਨਾ ਜੀ ਦੀ ਪੈਰੀਂ ਪੈ ਗਿਆ ਕਿ ਜਿਵੇਂ ਹੋਵੇ ਮੈਨੂੰ ਦਰਸ਼ਨ ਕਰਾਵੋ। ਧੰਨਾ ਜੀ, ਉਸ ਨੂੰ ਬੜੇ ਪ੍ਰੇਮ ਨਾਲ ਆਪਣੇ ਖੂਹ ਤੇ ਲੈ ਆਏ ਤੇ ਧੀਰਜ ਦਿਤੀ ਕਿ ਫਿਕਰ ਨਾ ਕਰ, ਮੇਰਾ ਠਾਕੁਰ ਤੈਨੂੰ ਜ਼ਰੂਰ ਦਰਸ਼ਨ ਦੇਵੇਗਾ। ਸੋ ਇਹੋ ਜਿਹੇ ਪੰਡਿਤ ਤ੍ਰਿਲੋਚਨ ਨੂੰ ਪ੍ਰਭੂ ਜੀ ਦੇ ਸਾਖਿਆਤ ਦਰਸ਼ਨ ਹੋਏ, ਤੇ ਫਿਰ ਇਹ ਵੀ ਪ੍ਰਭੂ ਭਗਤੀ ਵਿਚ ਰੰਗੇ ਗਏ।



# ਭਗਤ ਬੇਣੀ ਜੀ

ਇਹ ਭਗਤ ਬੇਣੀ ਜੀ, ਪਹਿਲੇ-ਪਹਿਲੇ ਰਾਜਿਆਂ-ਮਹਾਰਾਜਿਆਂ ਦੇ ਘਰਾਂ ਵਿਚ ਕਥਾ ਕਰਿਆ ਕਰਦੇ ਸਨ ਤੇ ਉਹਨਾਂ ਤੋਂ ਮਿਲੀ ਭੇਟਾ-ਦੱਛਣਾ ਨਾਲ ਉਦਰ ਪੂਰਨਾ ਕਰਿਆ ਕਰਦੇ ਸਨ, ਪਰ ਇਕ ਰਾਜੇ ਦੇ ਕਿਸੇ ਪੰਡਿਤ ਨਾਲ ਜਦ ਉਹ ਅਗਸਤ ਮੁਨੀ ਦੀ ਕਥਾ ਕਰ ਰਹੇ ਸਨ ਤੇ ਉਸ ਨੇ ਕਥਾ ਕਰਦਿਆਂ ਕਿਹਾ ਕਿ ਅਗਸਤ ਮੁਨੀ ਜੀ ਨੇ ਸੱਤਾਂ ਚੁਲੀਆਂ ਨਾਲ ਸਾਰਾ ਸਮੁੰਦਰ ਖਤਮ ਕਰ ਦਿੱਤਾ ਸੀ ਤਾਂ ਰਾਜੇ ਨੇ ਉਸ ਨੂੰ ਮਖੌਲ ਸਮਝਿਆ ਤੇ ਉਸੇ ਵੇਲੇ ਬਾਹਰ ਜਾ ਕੇ ਸੱਤ-ਅੱਠ ਗੜਵੀਆਂ ਦੀ ਭਰੀ ਹੋਈ ਇਕ ਗਾਗਰ ਦੂਧ ਦੀ ਭੇਜ ਦਿੱਤੀ ਤੇ ਕਿਹਾ ਕਿ ਪੰਡਿਤ ਜੀ ਇਹ ਇਕ ਟੱਕ ਪੀ ਜਾਓ। ਪੰਡਿਤ ਜੀ ਭਲਾ ਇੰਨਾ ਦੁੱਧ ਕਿਵੇਂ ਪੀਂਦੇ, ਕਹਿਣ ਲੱਗੇ, ਘਰ ਲੈ ਚਲਦੇ ਹਾਂ ਤੇ ਬਾਲ-ਬੱਚੇ ਸਮੇਤ ਸਾਰੇ ਰਲ ਕੇ ਪੀ ਲਵਾਂਗੇ। ਤਦ ਰਾਜੇ ਨੇ ਟੋਕ ਕੀਤੀ ਤੇ ਕਿਹਾ ਕਿ ਤੁਸੀਂ ਉਹਨਾਂ ਬ੍ਰਾਹਮਣਾਂ ਦੀ ਚੰਗੀ ਔਲਾਦ ਹੋ, ਜੋ ਸੱਤਾਂ ਚੁਲੀਆਂ ਵਿਚ ਹੀ ਸਮੁੰਦਰ ਪੀ ਜਾਂਦੇ ਸਨ, ਪਰ ਤੁਸੀਂ ਇਕ ਹੀ ਡੀਕ ਵਿਚ ਇਹ ਦੋਹਨਾ ਦੁੱਧ ਦਾ ਹੀ ਨਹੀਂ ਪੀ ਸਕਦੇ। ਸਮੁੰਦਰ ਤਾਂ ਖਾਰਾ ਸੀ, ਪਰ ਇਹ ਤਾਂ ਮਿੱਠਾ ਤੇ ਅੰਮ੍ਰਿਤ ਚੀਜ਼ ਹੈ। ਪੰਡਿਤ ਜੀ ਕਥਾ ਕਰਨ ਵਾਲੇ ਕੁਝ ਸਿਆਣੇ ਸਨ, ਉਹਨਾਂ ਵੀ ਬੈਠ ਕੇ ਸੋਚ ਕੇ ਇਹ ਦਲੀਲ ਕੱਢ ਲਈ ਤੇ ਰਾਜੇ ਨੂੰ ਉੱਤਰ ਦਿੱਤਾ, 'ਰਾਜਨ ! ਇਸ ਦਾ ਜਵਾਬ ਤੁਹਾਨੂੰ ਜ਼ਰੂਰ ਦਿਆਂਗੇ, ਪਰ ਕੁਝ ਦਿਨ ਠਹਿਰ ਜਾਓ !'

ਕੁਝ ਦਿਨਾਂ ਮਗਰੋਂ ਇਸ ਪੰਡਿਤ ਨੇ ਰਾਜੇ ਨੂੰ ਕਿਹਾ, 'ਰਾਜਨ! ਤੁਹਾਡੇ ਉਤੇ ਅਪਦਾ ਆਈ ਮਲੂਮ ਹੁੰਦੀ ਹੈ, ਬੜੇ ਗਰੋਹ ਤੁਹਾਡੇ ਉਤੇ ਇਕੱਠੇ ਹੋ ਗਏ ਹਨ, ਤੇ ਇਹ ਅਪਦਾ ਤਾਂ ਟਲੇਗੀ, ਜੇ ਬਾਹਰ ਸਭ ਦੇ ਸਾਹਮਣੇ ਬੈਠ ਕੇ

ਠਾਕੁਰ ਦੀ ਪੂਜਾ ਕਰੋਗੇ, ਤਾਂ ਫਿਰ ਠਾਕੁਰ ਪ੍ਰਸੰਨ ਹੋ ਕੇ ਪਾਣੀ ਵਿਚ ਤਰਨ ਲਗ ਪੈਣਗੇ ਤਾਂ ਤੁਹਾਡੀ ਬਿਪਤਾ ਟਲ ਜਾਵੇਗੀ। ਅਪਦਾ ਦਾ ਨਾਂ ਸੁਣ ਕੇ ਰਾਜੇ ਦੀ ਖਾਨਿਓਂ ਗਈ। ਜਿਵੇਂ ਪੰਡਿਤ ਨੇ ਕਿਹਾ ਸੀ, ਉਵੇਂ ਹੀ ਕੀਤਾ, ਪਰ ਹੁਣ ਪੱਥਰ ਦਾ ਠਾਕੁਰ ਤਰਦਾ ਕਿਵੇਂ ? ਪੂਜਾ ਕਰਕੇ ਜਦ ਰਾਜੇ ਨੇ ਠਾਕੁਰ ਪਾਣੀ ਵਿਚ ਤਾਰਿਆ ਤਾਂ ਉਹ ਡੁਬ ਗਿਆ। ਕੋਲੋਂ ਪੰਡਿਤ ਜੀ ਕਹਿਣ ਲੱਗੇ, ਚੰਗੇ ਤੁਸੀਂ ਉਹਨਾਂ ਰਾਜਿਆਂ ਮਹਾਰਾਜਿਆਂ ਦੀ ਸੰਤਾਨ ਹੋ, ਕਿ ਇਕ ਪੰਜ ਸੇਰ ਭਾਰ ਵਾਲਾ ਪੱਥਰ (ਠਾਕੁਰ) ਨਹੀਂ ਤਾਰ ਸਕਦੇ। ਤੁਹਾਡੇ ਵੱਡਿਆਂ ਨੇ ਤਾਂ ਸਮੁੰਦਰ ਤੇ ਪੱਥਰਾਂ ਤੇ ਰਾਮ ਰਾਮ ਰਾਮ ਲਿਖ ਕੇ, ਉਹਨਾਂ ਨੂੰ ਪਾਣੀ ਉਤੇ ਖੜਾ ਕਰ ਦਿਤਾ ਸੀ ਤੇ ਉਹਨਾਂ ਕੋਲੋਂ ਪੁਲ ਦਾ ਕੰਮ ਲੈ ਲਿਆ ਸੀ।'

ਰਾਜੇ ਨੂੰ ਹੋਸ਼ ਆ ਗਈ ਕਿ ਮੈਂ ਪੰਡਿਤ ਨੂੰ ਜੇਹੜੀ ਗੱਲ ਕਹੀ ਸੀ, ਅੱਜ ਉਸ ਨੇ ਮੈਨੂੰ ਉਸ ਦਾ ਜਵਾਬ ਦੇ ਦਿੱਤਾ ਹੈ, ਤੇ ਵਾਕਈ ਜੇ ਬ੍ਰਾਹਮਣ ਉਹੋ ਜਿਹੇ ਨਹੀਂ ਰਹੇ ਤਾਂ ਰਾਜੇ ਵੀ ਅਜ ਕਲ ਉਹੋ ਜਿਹੇ ਨਹੀਂ ਰਹੇ। ਸੋ ਇਹਨਾਂ ਦਿਨਾਂ ਵਿਚ ਹੀ ਇਹ ਬੇਣੀ ਭਗਤ ਜੀ ਵੀ ਬ੍ਰਹਮ ਭਾਵ ਦੇ ਤਖੱਲਸ ਨਾਲ ਇਕ ਰਾਜੇ ਦੇ ਮਹੱਲ ਵਿਚ ਕਥਾ ਕਰਿਆ ਕਰਦੇ ਸਨ ਤੇ ਇਹਨਾਂ ਨਾਲ ਵੀ ਕੋਈ ਐਸੀ ਗਲ ਹੋਈ ਕਿ ਇਹ ਰਾਜੇ ਦੇ ਘਰਾਂ ਵਿਚੋਂ ਕਥਾ ਕਰਨੋਂ ਹਟ ਗਏ। ਇਹਨਾਂ ਨੂੰ ਸਭ ਰਾਜਿਆਂ ਤੇ ਮਹਾਰਾਜਿਆਂ ਦੇ ਸਿਰਤਾਜ ਪ੍ਰਭੂ ਨੂੰ ਮਿਲਣ ਦੀ ਲਾਲਸਾ ਲਗ ਗਈ ਤੇ ਮਨ ਵਿਚ ਖਿਆਲ ਪੈਦਾ ਹੋ ਗਿਆ ਕਿ ਇਹਨਾਂ ਮੰਗਤੇ, ਰਾਜਿਆਂ ਤੋਂ ਵੱਡੇ ਰਾਜਿਆਂ ਦੇ ਰਾਜੇ, ਪ੍ਰਭੂ ਦੇ ਬਖਸ਼ੇ ਹੋਏ ਧਨ ਨਾਲ ਹੀ ਦਿਨ ਬਤੀਤ ਕਰਦੇ ਤੇ ਲੋਕਾਂ ਨੂੰ ਟੈਕਸ ਲਾ-ਲਾ ਕੇ ਧੰਨ ਵਸੂਲ ਕਰਦੇ ਤੇ ਆਪਣੀ ਗੁਜ਼ਰਾਨ ਲਈ ਪਦਾਰਥ ਇਕੱਠਾ ਕਰਦੇ ਹਨ, ਇਹ ਮੰਗਤੇ ਰਾਜਿਆਂ ਦੀ ਸਿਫਤ ਕੀ ਕਰਨੀ ਹੈ ਤੇ ਇਹਨਾਂ ਅੱਗੇ ਹੱਥ ਅੱਡਣਾ ਹੈ। ਅਸੀਂ ਜੋ ਪੂਜਾ ਕਰੀਏ, ਅਸੀਂ ਜੋ ਸਿਮਰਨ ਕਰੀਏ, ਤਾਂ ਉਸ ਸਭ ਤੋਂ ਵੱਡੇ ਪ੍ਰਭੂ, ਸਭ ਰਾਜਿਆਂ ਤੇ ਮਹਾਰਾਜਿਆਂ ਦੇ ਮਾਲਕ ਦਾ ਸਿਮਰਨ ਕਰੀਏ, ਜਿਸ ਦੀ ਦਿੱਤੀ ਵਸਤੂ ਫਿਰ ਕਦੇ ਮੁਕਦੀ ਨਹੀਂ, ਨਿਖੁੱਟਦੀ ਨਹੀਂ। ਸੋ ਇਹ ਬੇਣੀ ਭਗਤ ਜੀ ਰਾਜਿਆਂ ਮਹਾਰਾਜਿਆਂ, ਵਲੋਂ ਪਿੱਠ ਫੇਰਕੇ ਉਸ ਸੱਚੇ ਪ੍ਰਭੂ ਦੀ ਅਰਾਧਨਾ

ਕਰਨ ਵਿਚ ਜੁੱਟ ਪਏ, ਉਹਨਾਂ ਨੂੰ ਰਾਜਿਆਂ ਦੇ ਘਰਾਂ ਵਿਚ ਜਾਣ ਤੋਂ ਨਫਰਤ ਹੋ ਗਈ ਅਤੇ ਉਹਨਾਂ ਨੇ ਆਪਣਾ, ਤੇ ਘਰ ਦਿਆਂ ਦਾ ਫਿਕਰ ਵੀ ਛੱਡ ਦਿੱਤਾ। ਸੱਚੇ ਅਰਥਾਂ ਵਿਚ ਫਿਕਰਾਂ ਤੇ ਚਿੰਤਾਂ-ਦਾ ਤਿਆਗ ਹੀ ਕਰ ਦਿੱਤਾ।

ਭਾਈ ਗੁਰਦਾਸ ਜੀ ਲਿਖਦੇ ਹਨ-

*ਗੁਰਮੁਖਿ ਬੇਣੀ ਭਗਤਿ ਕਰਿ ਜਾਇ ਇਕਾਂਤ ਬਹੈ ਲਿਵ ਲਾਵੈ।*
*ਕਰਮ ਕਰੈ ਅਧਿਆਤਮੀ ਹੋਰਸੁ ਕਿਸੈ ਨ ਅਲਖ ਲਖਾਵੈ।*
*ਘਰਿ ਆਇਆ ਜਾਂ ਪੁਛੀਐ ਰਾਜ ਦੁਆਰਿ ਗਇਆ ਆਲਾਵੈ।*
*ਘਰਿ ਸਭ ਹਥੂ ਮੰਗੀਅਨਿ ਵਲੁ ਛਲੁ ਕਰਿ ਕੈ ਝਥ ਲੰਘਾਵੈ।*
*ਵੱਡਾ ਸਾਂਗ ਵਤਰਦਾ ਓਹ ਇਕ ਮਨਿ ਪਰਮੇਸਰੁ ਧਿਆਵੈ।*
*ਪੈਜ ਸਵਾਰੈ ਭਗਤ ਦੀ ਰਾਜਾ ਹੁਇ ਕੈ ਘਰਿ ਚਲਿ ਆਵੈ।*
*ਦੇਇ ਦਿਲਾਸਾ ਤੁਸਿ ਕੈ ਅਣਗਿਣਤੀ ਖਰਚੀ ਪਹੁੰਚਾਵੈ।*
*ਓਥਹੁ ਆਇਆ ਭਗਤਿ ਪਾਸਿ ਹੋਇ ਦਇਆਲੁ ਹੇਤੁ ਉਪਜਾਵੈ।*
*ਭਗਤ ਜਨਾਂ ਜੈਕਾਰੁ ਕਰਾਵੈ॥ ੧੪॥*

ਭਾਵ ਬੇਣੀ ਭਗਤ ਜੀ ਸਵੇਰੇ ਉਠਦੇ, ਇਸ਼ਨਾਨ ਕਰਦੇ ਤੇ ਫਿਰ ਸੂਰਜ ਨਿਕਲਣ ਤੇ, ਘਰੋਂ ਇਹ ਕਹਿ ਕੇ ਚਲੇ ਜਾਂਦੇ ਕਿ ਉਹ ਰਾਜੇ ਪਾਸ ਚੱਲੇ ਹਨ। ਕੁਝ ਦਿਨਾਂ ਵਿਚ ਹੀ ਘਰ ਵਿਚ ਭੁੱਖ-ਨੰਗ ਵਰਤ ਗਈ। ਆਪ ਜੀ ਨੇ ਸਹਿਜ-ਭਾਵ ਨਾਲ ਸ਼ਾਮ ਨੂੰ ਘਰ ਆਉਣਾ ਤੇ ਇਸਤਰੀ ਦੇ ਪੁਛਣ ਤੇ ਕਹਿਣਾ ਕਿ ਅਜ ਰਾਜੇ ਨੇ ਕੁਝ ਨਹੀਂ ਦਿੱਤਾ। ਸੋ ਕਈ ਦਿਨ ਏਦਾਂ ਹੀ ਲੰਘ ਗਏ। ਸਵੇਰੇ ਜਾਣ ਲਗਿਆਂ ਇਸਤਰੀ ਕਹੇ, 'ਤੁਸੀਂ ਵੇਖਦੇ ਨਹੀਂ ਘਰ ਵਿਚ ਕੋਈ ਚੀਜ਼ ਨਹੀਂ ਹੈ, ਆਟਾ ਦਾਲ ਤੇ ਹੋਰ ਕੋਈ ਵਸਤੂ ਵੀ ਘਰ ਵਿਚ ਨਹੀਂ ਹੈ। ਫਿਰ ਆਪ ਕੀ ਖਾਵਾਂ ਤੇ ਬੱਚਿਆਂ ਨੂੰ ਕੀ ਖਵਾਵਾਂ?'

ਭਗਤ ਜੀ ਨੇ ਕਹਿਣਾ ਕਿ ਹੱਛਾ ਜੇ ਅੱਜ ਕੁਝ ਮਿਲਿਆ, ਤਾਂ ਜ਼ਰੂਰ ਲੈ ਆਵਾਂਗਾ। ਇਹ ਕਹਿ ਕੇ ਚੁਪ ਕਰਕੇ ਬਾਹਰ ਨਿਕਲ ਜਾਣਾ। ਨਗਰ ਤੋਂ ਦੂਰ ਮੀਲ ਦੋ ਮੀਲ ਤਕ ਚਲਦੇ ਜਾਣਾ ਤੇ ਫਿਰ ਕੋਈ ਇਕਾਂਤ ਥਾਂ ਵੇਖ ਕੇ, ਰਸਤੇ ਤੋਂ ਦੂਰੇਡੇ ਹੋ ਕੇ ਬੈਠ ਜਾਣਾ, ਫਿਰ ਧਿਆਨ ਲਗਾ ਕੇ, ਮਨ ਨੂੰ ਇਕਾਗਰ ਕਰਕੇ ਉਸ ਰਾਜੇ-ਮਹਾਰਾਜਿਆਂ ਦੇ ਮਾਲਕ ਪ੍ਰਭੂ ਭਗਵਾਨ ਨਾਲ ਮਿਲ ਕੇ

ਜਿਉਂ ਬੈਠਣਾ, ਇਉਂ ਮਨ ਨੂੰ ਸਿਮਰਨ ਵਿਚ ਜੋੜ ਦੇਣਾ, ਨੇਤਰ ਮੁੰਦ ਲੈਣੇ ਤੇ ਐਸਾ ਸਿਮਰਨ ਵਿਚ ਜੁੜਨਾ ਕਿ ਹੋਰ ਪਾਸਿਓਂ ਸੁਰਤ ਨੂੰ ਬਿਲਕੁਲ ਹੋਰ ਪਾਸੇ ਨਾ ਜਾਣ ਦੇਣਾ। ਕਈ-ਕਈ ਘੰਟੇ ਇਉਂ ਇਕ ਟੱਕ ਸਮਾਧੀ ਵਿਚ ਜੁੜੇ ਰਹਿਣਾ। ਨਾ ਖਾਣ ਦੀ ਇਛਾ ਹੋਣੀ, ਨਾ ਕਿਸੇ ਹੋਰ ਸੰਕਲਪ ਨੇ ਹੀ ਉਹਨਾਂ ਦੇ ਧਿਆਨ ਨੂੰ ਆਪਣੇ ਵਲ ਖਿੱਚ ਸਕਣਾ। ਇਉਂ ਕਈ ਦਿਨ ਭਗਤ ਬੇਣੀ ਜੀ ਨਾਮ ਦੇ ਰੰਗ ਵਿਚ ਆਪਣੇ ਆਪ ਨੂੰ ਰੰਗਦੇ ਗਏ। 'ਰੰਗ ਲਾਗਤ-ਲਾਗਤ, ਲਾਗਤ ਹੈ' ਵਾਲੀ ਗੱਲ ਹੋਈ। ਮਨ ਇਥੋਂ ਤਕ ਜੁੜਨ ਲਗ ਪਿਆ ਕਿ ਸੂਰਤ ਆਪੇ ਹੀ ਦਸਵੇਂ-ਦੁਆਰ ਤਕ ਜਾ ਪੁਜਦੀ, ਨਿੱਕੇ ਮੋਟੇ ਖੜਾਕ ਦਾ ਵੀ ਆਪ ਨੂੰ ਪਤਾ ਲਗਣੋਂ ਹਟ ਗਿਆ। ਇਉਂ ਸਾਰਾ ਦਿਨ ਭਗਤ ਬੇਣੀ ਜੀ ਆਪਣੇ ਪ੍ਰਭੂ ਨਾਲ ਇਕ-ਮਿਕ ਹੋ ਕੇ ਸ਼ਾਮ ਨੂੰ ਘਰ ਪਰਤ ਆਉਂਦੇ।

ਘਰ ਵਾਪਿਸ ਪੁਜਦੇ, ਤਾਂ ਅਗੋਂ ਇਸਤਰੀ ਦਰਵਾਜ਼ੇ ਵਿਚ ਹੀ ਮਿਲ ਕੇ ਪੁਛਣ ਲੱਗ ਪੈਂਦੀ, ਰਾਜੇ ਨੇ ਕੁਝ ਦਿੱਤਾ ਹੈ ਕਿ ਨਹੀਂ, ਕਿ ਖਾਲੀ ਹੀ ਮੁੜ ਆਏ ਹੋ ਅਜ ਵੀ। ਚੰਗੇ ਰਾਜੇ ਦੇ ਤੁਸੀਂ ਘਰ ਕਥਾ ਕਥਨ ਜਾਂਦੇ ਹੋ, ਜਿਹੜਾ ਤੁਹਾਨੂੰ ਕੁਝ ਦੱਛਣਾਂ ਹੀ ਨਹੀਂ ਦੇਂਦਾ?

'ਭਲੀ ਲੋਕੇ ਜਿਸ ਰਾਜੇ ਦੇ ਘਰ ਮੈਂ ਜਾਂਦਾ ਹਾਂ, ਉਹ ਬੜਾ ਪਰਤਾਪੀ ਰਾਜਾ ਹੈ, ਪਰ ਹੈ ਏਥੋਂ ਦੂਰ, ਏਸੇ ਲਈ ਤਾਂ ਮੈਨੂੰ ਸਾਰਾ ਦਿਨ ਲਗ ਜਾਂਦਾ ਹੈ। ਉਹ ਅਜੇ ਮੇਰੇ ਤੇ ਖ਼ੁਸ਼ ਨਹੀਂ ਹੋਇਆ, ਮੇਰੀ ਕਥਾ ਤੇ ਉਹ ਅਜੇ ਪ੍ਰਸੰਨ ਨਹੀਂ ਹੋਇਆ, ਜਿਸ ਦਿਨ ਉਹ ਖ਼ੁਸ਼ ਹੋ ਗਿਆ, ਉਸ ਦਿਨ ਉਹ ਕਿਸੇ ਗੱਲ ਦੀ ਕਮੀ ਨਹੀਂ ਰਹਿਣ ਦੇਵੇਗਾ। ਏਨੇ ਪਦਾਰਥਾਂ ਨਾਲ ਤੇਰਾ ਘਰ ਭਰ ਦੇਵੇਗਾ ਕਿ ਫਿਰ ਤੈਨੂੰ ਕਿਸੇ ਪਦਾਰਥ ਦੀ ਤੋਟ ਨਹੀਂ ਆਵੇਗੀ।' ਘਰ ਵਾਲੀ ਨੇ ਸੁਣਨਾ ਤੇ ਚੁਪ ਕਰ ਜਾਣਾ ਕਿ ਚਲੋ ਕਿਸੇ ਨਾ ਕਿਸੇ ਦਿਨ ਇਨ੍ਹਾਂ ਦਾ ਰਾਜਾ, ਜਿਸ ਦੀ ਇਹ ਏਨੀ ਵਡਿਆਈ ਕਥਨ ਕਰਦੇ ਹਨ, ਸਾਨੂੰ ਖ਼ੁਸ਼ ਤੇ ਪਰਸੰਨ ਕਰ ਹੀ ਦੇਵੇਗਾ। ਪਰ ਭਗਤ ਜੀ ਭੁੱਖ ਨੂੰ ਤਿਆਗ ਕੇ ਉਸ ਮੰਜ਼ਿਲ ਤੇ ਪੁੱਜ ਚੁੱਕੇ ਸਨ, ਜਿਥੇ ਭਗਤ, ਨਾਮ ਦੇ ਅਧਾਰ ਵਾਲਾ ਹੋ ਕੇ ਸਦਾ ਲਈ ਤਰਿਪਤ ਹੋ ਜਾਂਦਾ ਹੈ, ਪਰ ਘਰ ਵਾਲੀ ਨੂੰ ਉਨ੍ਹਾਂ ਦੀ ਇਸ ਅਵਸਥਾ ਦਾ

ਕੀ ਪਤਾ ਸੀ, ਤੇ ਉਸ ਲਈ ਕੁਝ ਪ੍ਰਾਪਤ ਹੋਣਾ ਹੀ ਸਭ ਤੋਂ ਵੱਡਾ ਮਨੋਰਥ ਸੀ। ਇਸ ਲਈ ਉਸ ਨੂੰ ਕੁਝ ਖਾਧੇ ਪੀਤੇ ਬਿਨਾਂ ਸਬਰ ਕਿਵੇਂ ਆਵੇ? ਉਹ ਕਿਸੇ ਦਾਤ ਲੀਤੇ ਬਿਨਾਂ ਭਗਤ ਜੀ ਨੂੰ ਰੋਜ਼ ਹੀ ਬੜਾ ਕੁਝ ਆਖਦੀ, ਪਰ ਭਗਤ ਜੀ ਬੜੇ ਮਿੱਠੇ-ਮਿੱਠੇ ਬਚਨ ਕਹਿ ਕੇ ਤੇ ਰਾਜੇ ਦੇ ਦਾਨ ਦੀ ਉਡੀਕ ਦਾ ਲਾਰਾ ਲਾ ਕੇ ਬਾਹਰ ਚਲੇ ਜਾਂਦੇ ਤੇ ਇਕਾਂਤ ਵਿਚ ਬੈਠ ਕੇ, ਫਿਰ ਸਾਰਾ ਦਿਨ ਭਜਨ ਸਿਮਰਨ ਵਿਚ ਬਤੀਤ ਕਰਕੇ ਵਾਪਿਸ ਪਰਤ ਆਉਂਦੇ।

ਇਕ ਦਿਨ ਭਗਤ ਜੀ ਦੀ ਘਰ ਵਾਲੀ ਬੜੀ ਤੰਗ ਆ ਗਈ। ਕੀ ਕਰਦੀ, ਭੁਖ ਦਾ ਦੁਖ ਕੋਈ ਥੋੜਾ ਤਾਂ ਨਹੀਂ ਹੁੰਦਾ, ਜਿਸ ਨੂੰ ਰੱਬ ਇਹ ਦੁਖ ਸਹਿਣ ਦੀ ਸ਼ਕਤੀ ਦੇ ਦੇਵੇ, ਉਹੀ ਇਸ ਦੁਖ ਨੂੰ ਸਹਿ ਸਕਦਾ ਹੈ, ਹੋਰ ਕੌਣ ਸਹਿ ਸਕਦਾ ਹੈ? ਵਿਚਾਰੀ ਇਧਰੋਂ ਉਧਰੋਂ ਕਰਕੇ ਗੁਜ਼ਾਰਾ ਕਰਦਿਆਂ ਨੂੰ ਬੜਾ ਚਿਰ ਲੰਘ ਗਿਆ ਸੀ। ਅਖੀਰ ਤੰਗ ਆਈ ਹੋਈ ਇਕ ਦਿਨ ਸਵੇਰੇ ਜਾਣ ਲੱਗੇ ਭਗਤ ਜੀ ਨੂੰ ਕਹਿਣ ਲੱਗੀ, "ਤੁਹਾਡਾ ਉਹ ਰਾਜਾ ਕਿਹੜਾ ਹੈ, ਜਿਸ ਨੂੰ ਰਤਾ ਵੀ ਤੁਹਾਡੀ ਉਪਜੀਵਕਾ ਦਾ ਖਿਆਲ ਨਹੀਂ ਹੈ? ਕੀ ਤੁਸੀਂ ਝੂਠ ਮਾਰਦੇ ਹੋ? ਕੀ ਉਸ ਨੂੰ ਤੁਹਾਡਾ ਖਿਆਲ ਨਹੀਂ ਹੈ? ਇਸ ਤਰ੍ਹਾਂ ਭਲਾ ਕਿੰਨੇ ਕੁ ਦਿਨ ਗੁਜ਼ਰਨਗੇ ? ਅਸੀਂ ਤਾਂ ਭੁੱਖੇ ਮਰ ਜਾਵਾਂਗੇ।"

"ਭਲੀਏ ਲੋਕੇ! ਮੈਂ ਝੂਠ ਨਹੀਂ ਮਾਰਦਾ, ਨਾ ਹੀ ਉਹ ਰਾਜਾ ਐਸਾ ਹੈ, ਜਿਸ ਨੂੰ ਸਾਡੀ ਉਪਜੀਵਕਾ ਦਾ ਖਿਆਲ ਨਾ ਹੋਵੇ। ਤੂੰ ਫਿਕਰ ਨਾ ਕਰ, ਅੱਜ-ਕਲ ਹੀ ਉਹ ਸਾਨੂੰ ਪ੍ਰਸੰਨ ਕਰ ਦੇਣਗੇ।" ਭਗਤ ਜੀ ਨੂੰ ਵੀ ਅੱਜ ਲਾਚਾਰ ਇਸਤਰੀ ਦੇ ਤਰਲੇ ਨੇ ਇਉਂ ਕਰਨ ਲਈ ਮਜਬੂਰ ਕਰ ਦਿੱਤਾ।

ਪਰ ਇਸਤਰੀ ਕਹਿਣ ਲੱਗੀ, "ਨਹੀਂ ਭਾਵੇਂ ਤੁਸੀਂ ਰਾਜੇ ਕੋਲ ਹੀ ਜਾਂਦੇ ਹੋਵੋਗੇ, ਪਰ ਮੈਨੂੰ ਤਾਂ ਉਹ ਕੋਈ ਕੰਜੂਸ ਰਾਜਾ ਮਾਲੂਮ ਹੁੰਦਾ ਹੈ, ਜਿਸ ਨੂੰ ਐਨੇ ਚਿਰ ਦਾ ਖਿਆਲ ਹੀ ਨਹੀਂ ਆਉਂਦਾ ਕਿ ਮੈਂ ਆਪਣੇ ਦਾਨ ਦੇ ਪਾਤਰ ਨੂੰ ਕੁਝ ਦੱਛਣਾ ਦਿਆਂ ?"

ਭਗਤ ਜੀ ਵਿਚੋਂ ਹੀ ਬੋਲ ਪਏ,'ਨਾ, ਤੂੰ ਇਉਂ ਨਾ ਆਖ ਤੇ ਮੇਰੇ ਸਭ

ਤੋਂ ਵੱਡੇ ਪ੍ਰਤਾਪੀ ਰਾਜੇ ਨੂੰ ਇਸ ਤਰ੍ਹਾਂ ਨਾ ਸਮਝ, ਉਹ ਤਾਂ ਬੜੇ ਵੱਡੇ ਦਾਤਾਰ ਹਨ, ਉਹ ਜਿਸ ਤੇ ਵੀ ਤੁਠਦੇ ਹਨ, ਉਸ ਨੂੰ ਤਾਂ ਫਿਰ ਘਾਟਾ ਹੀ ਕਿਸੇ ਗੱਲ ਦਾ ਨਹੀਂ ਰਹਿੰਦਾ, ਤੂੰ ਘਬਰਾ ਨਾ ਤੇ ਇਹੋ ਜਿਹੇ ਕੁਬਚਨ ਮੂੰਹੋਂ ਨਾ ਕੱਢ।'

'ਪਰ ਕੀ ਕਰਾਂ, ਤੁਸੀਂ ਤਾਂ ਰੋਜ਼ ਹੀ ਇਉਂ ਕਹਿ ਜਾਂਦੇ ਹੋ, ਪਰ ਉਹ ਦਿਨ ਖਬਰੇ ਕਦੋਂ ਆਉਣਾ ਹੈ, ਜਦ ਤੁਹਾਡੇ ਰਾਜੇ ਨੇ ਤੁਹਾਡੇ ਤੇ ਪ੍ਰਸੰਨ ਹੋਣਾ ਹੈ।'

ਪਰ ਭਗਤ ਬੇਣੀ ਜੀ ਤਸੱਲੀਆਂ ਦੇ ਕੇ ਫਿਰ ਉਸੇ ਤਰ੍ਹਾਂ ਭਗਤੀ ਕਰਨ ਵਿਚ ਜੁੜ ਗਏ। ਭਗਤ-ਵਛਲ ਪ੍ਰਭੂ ਨੇ ਭਗਤ ਜੀ ਦੀ ਦ੍ਰਿੜ੍ਹਤਾ ਵੇਖੀ। ਭਗਤ ਜੀ ਪ੍ਰਭੂ ਦੀ ਯਾਦ ਤੇ ਸਿਮਰਨ ਵਿਚ ਬੈਠ ਜਾਂਦੇ, ਪਰ ਕਦੀ ਆਪਣੀ ਮਦਦ ਵਾਸਤੇ ਬੇਨਤੀ ਨਹੀਂ ਸਨ ਕਰਦੇ, ਕਦੀ ਘਰ ਦੀ ਹਾਲਤ ਦਾ ਬਿਆਨ ਨਹੀਂ ਸੀ ਕੀਤਾ, ਆਪਣੀ ਇਸਤਰੀ ਦੀ ਦਸ਼ਾ ਤੇ ਉਸ ਦੀਆਂ ਲਿਲੜੀਆਂ ਤੇ ਤਾਅਨੇ-ਮਿਹਣਿਆਂ ਦਾ ਕਦੀ ਜ਼ਿਕਰ ਨਹੀਂ ਸੀ, ਸਗੋਂ ਕਿਸੇ ਅਜੇਹੀ ਜਾਚਨਾ ਕੀਤੇ ਬਗੈਰ ਪ੍ਰਭੂ ਦੇ ਸਿਮਰਨ ਵਿਚ ਜੁੜ ਜਾਂਦੇ ਤੇ ਦਿਨ-ਬਦਿਨ ਸਿਮਰਨ ਦੇ ਰੰਗ ਵਿਚ ਰੰਗੀ ਜਾਂਦੇ ਗਏ। ਪ੍ਰਭੂ ਭਗਵਾਨ ਨੇ ਭਗਤ ਦੇ ਘਰ ਦੀ ਹਾਲਤ ਵੇਖੀ ਤੇ ਭਗਤ ਜੀ ਦੀ ਦ੍ਰਿੜ੍ਹਤਾ ਵੇਖ ਕੇ ਦਿਆਲੂ ਹੋ ਗਏ। ਅੱਜ ਭਗਵਾਨ ਨੂੰ ਰਾਜੇ ਦਾ ਰੂਪ ਧਾਰਨਾ ਪਿਆ, ਬੇਅੰਤ ਧਨ ਅਨਾਜ ਤੇ ਹੋਰ ਲੋੜੀਂਦੇ ਸਾਮਾਨ ਦੇ ਗੱਡੇ ਭਰ ਲਏ ਤੇ ਅੱਖਾਂ ਦੇ ਫੇਰ ਵਿਚ ਭਗਤ ਬੇਣੀ ਜੀ ਦੇ ਘਰ ਅੱਗੇ ਜਾ ਖੜੇ ਕੀਤੇ। ਅਵਾਜ਼ ਦਿੱਤੀ, ਤਾਂ ਭਗਤ ਜੀ ਦੀ ਇਸਤਰੀ ਬਾਹਰ ਨਿਕਲੀ, ਵੇਖ ਕੇ ਕਹਿਣ ਲੱਗੀ, 'ਕੀ ਗੱਲ ਹੈ, ਭਗਤ ਜੀ ਤਾਂ ਘਰ ਨਹੀਂ, ਉਹ ਤਾਂ ਰਾਜੇ ਦੇ ਘਰ ਕਥਾ ਕਰਨ ਗਏ ਹੋਏ ਹਨ।'

'ਹਾਂ ਉਹ ਮੇਰੇ ਘਰ ਹੀ ਕਥਾ ਕਰਨ ਜਾਂਦੇ ਹਨ ਤੇ ਅਜੇ ਕਥਾ ਕਰ ਰਹੇ ਹਨ ਕਿ ਮੈਂ ਉਹਨਾਂ ਦੇ ਘਰ ਦੱਛਣਾ ਪਹੁੰਚਾਣ ਲਈ ਆਇਆ ਹਾਂ। ਜਿਥੇ ਕਹੋ, ਇਹ ਸਮਾਨ ਮੇਰੇ ਆਦਮੀ ਤੁਹਾਡੇ ਅੰਦਰ ਰੱਖ ਦੇਣ।'

ਖੁਸ਼ੀ ਨਾਲ ਭਗਤ ਬੇਣੀ ਦੀ ਇਸਤਰੀ ਦੀਆਂ ਅੱਖਾਂ ਵਿਚ ਹੰਝੂ ਆ ਗਏ। ਖੁਸ਼ੀ ਵਿਚ ਮੂੰਹੋਂ ਬੋਲ ਵੀ ਨਾ ਸਕੀ ਤੇ ਇਸ਼ਾਰੇ ਨਾਲ ਕਿਹਾ ਸੂ ਕਿ ਇਥੇ

ਅੰਦਰ ਰੱਖਾ ਦਿਉ, ਪਰ ਉਹ ਅੰਦਰ ਤਾਂ ਥੋੜੇ ਜਿਹੇ ਸਮਾਨ ਨਾਲ ਹੀ ਸਾਰਾ ਭਰ ਗਿਆ, ਹੋਰ ਕਿਥੇ ਰੱਖਦੇ, ਪ੍ਰਭੂ ਭਗਵਾਨ ਨੇ ਜਿੰਨਾ ਉਥੇ ਰਖਿਆ ਗਿਆ ਰੱਖ ਦਿੱਤਾ ਤੇ ਬਾਕੀ ਬਾਹਰ ਇਕ ਵੱਡਾ ਸਾਰਾ ਤਬੇਲਾ ਬਣਾ ਕੇ ਉਹ ਸਾਰੇ ਸਾਮਾਨ ਨਾਲ ਭਰ ਦਿੱਤਾ। ਏਨੀ ਛੇਤੀ ਤਬੇਲਾ ਬਣਿਆ ਵੇਖ ਕੇ ਭਗਤ ਜੀ ਦੀ ਇਸਤਰੀ ਹੈਰਾਨ ਹੋ ਗਈ। ਸੱਚਮੁਚ ਹੀ ਇਹ ਬੜੇ ਪ੍ਰਤਾਪੀ ਰਾਜਾ ਹਨ ਕੋਈ, ਭਗਤ ਜੀ ਠੀਕ ਹੀ ਕਹਿੰਦੇ ਸਨ। ਉਹ ਇਹ ਸੋਚ ਹੀ ਰਹੀ ਸੀ ਕਿ ਤਬੇਲੇ ਦੀ ਕੁੰਜੀ ਭਗਤ ਜੀ ਦੀ ਇਸਤਰੀ ਨੂੰ ਫੜਾ ਕੇ ਰਾਜੇ ਦੇ ਆਦਮੀ ਨੇ ਕਿਹਾ ਕਿ ਬਾਕੀ ਸਭ ਸਮਾਨ ਇਸ ਤਬੇਲੇ ਵਿਚ ਹੈ, ਲੋੜ ਅਨੁਸਾਰ ਲਈ ਜਾਣਾ, ਇਹ ਕਹਿੰਦੇ ਰਾਜਾ ਤੇ ਉਸ ਦੇ ਸਾਥੀ ਤੁਰ ਪਏ। ਪਰ ਭਗਤ ਜੀ ਦੀ ਇਸਤਰੀ ਨੇ ਵੇਖਿਆ ਕਿ ਰਾਜਾ ਤੇ ਉਸ ਦੇ ਆਦਮੀ ਅਤੇ ਸਭ ਸਮਾਨ ਗੱਡੇ ਆਦਿ ਉਥੇ ਅੱਖ ਦੇ ਫੇਰ ਵਿਚ ਹੀ ਗਾਇਬ ਹਨ। ਉਹ ਅੱਖਾਂ ਮਲ-ਮਲ ਕੇ ਕਦੀ ਇਧੱਰ ਤੇ ਕਦੀ ਉਧਰ ਵੇਖਦੀ, ਪਰ ਉਸ ਨੂੰ ਕਿਸੇ ਪਾਸੇ ਵੀ ਕੁਝ ਨਜ਼ਰ ਨਾ ਆਇਆ। ਫੇਰ ਉਸ ਨੇ ਤਬੇਲੇ ਦਾ ਜਿੰਦਰਾ ਖੋਲ੍ਹ ਕੇ ਜਾ ਵੇਖਿਆ ਤਾਂ ਹਜ਼ਾਰਾਂ ਬੋਰੀਆਂ ਆਟਾ, ਚਾਵਲ, ਗੁੜ ਤੇ ਕਪੜਿਆਂ ਦੇ ਢੇਰ ਲੱਗੇ ਪਏ ਹਨ। ਹੈਂ, 'ਏਨੀ ਦੱਛਣਾ, ਇਹ ਤਾਂ ਸਾਰੀ ਬਾਦਸ਼ਾਹੀ ਦਾ ਸਮਾਨ ਹੀ ਲਿਆ ਕੇ ਰਾਜੇ ਨੇ ਰੱਖ ਦਿੱਤਾ ਹੈ।' ਤੇ ਹੈਰਾਨੀ ਨਾਲ ਹੋਰ ਵੀ ਕਈ ਗੱਲਾਂ ਉਹ ਕਿੰਨਾ ਚਿਰ ਸੋਚਦੀ ਰਹੀ ਤੇ ਫਿਰ ਤਬੇਲੇ ਦਾ ਬੂਹਾ ਮਾਰ ਕੇ ਘਰ ਆ ਗਈ। ਹੁਣ ਉਹ ਭਗਤ ਜੀ ਦਾ ਰਾਹ ਵੇਖਣ ਲੱਗੀ ਕਿ ਘਰ ਆਉਣਗੇ ਤਾਂ ਖੁਸ਼ੀ-ਭਰੀ ਖਬਰ ਸੁਣਾਵਾਂਗੀ।

ਉਧਰ ਰਾਜਾ ਬਣੇ ਹੋਏ ਪ੍ਰਭੂ-ਭਗਵਾਨ ਦੀ ਗੱਲ ਸੁਣੋ। ਉਹ ਦੱਛਣਾ ਦੇਣ ਮਗਰੋਂ, ਫਿਰ ਜਿਥੇ ਭਗਤ ਬੇਣੀ ਜੀ ਸਮਾਧੀ ਲਾ ਕੇ ਬੈਠੇ ਹੋਏ ਸਨ, ਉਥੇ ਜਾ ਪਰਗਟ ਹੋਏ। ਭਗਤ ਜੀ ਦੀ ਸੁਰਤ ਦਸਵੇਂ-ਦੁਆਰੇ ਵਿਚ ਸੀ, ਤਾਂ ਪ੍ਰਭੂ ਜੀ ਨੇ ਦਸਵੇਂ-ਦੁਆਰ ਵਿਚੋਂ ਅੰਦਰ ਦੀ ਅੰਦਰ ਉਸ ਨੂੰ ਆਪਣਾ ਪ੍ਰਕਾਸ਼ ਦਿਖਾ ਦਿੱਤਾ। ਕੁਝ ਚਿਰ ਵਿਚ ਹੀ ਭਗਤ ਜੀ ਦੇ ਮੁੰਦੇ ਹੋਏ ਨੇਤਰ ਖੁਲ੍ਹ ਗਏ।

ਕੀ ਵੇਖਦੇ ਹਨ ਕਿ ਜਿਸ ਨੂੰ ਦਸਵੇਂ-ਦੁਆਰ ਵਿਚ ਦੇਖਿਆ ਹੈ, ਉਹੀ ਭਗਵਾਨ ਸਾਹਮਣੇ ਖੜੇ ਹਨ। ਛੇਤੀ ਨਾਲ ਉਠੇ, ਪ੍ਰਭੂ ਭਗਵਾਨ ਦੇ ਪੈਰ ਫੜ ਲਏ। ਭਗਵਾਨ ਪ੍ਰਸੰਨ ਹੋ ਕੇ ਕਹਿਣ ਲਗੇ, "ਬੇਣੀ ਭਗਤ ! ਤੂੰ ਨਿਹਾਲ ਹੋ ਗਿਉਂ, ਤੂੰ ਇਕ-ਰਸ ਭਗਤੀ ਕਰਕੇ, ਤੇ ਘਰ ਦੀ ਤਰਸ-ਯੋਗ ਹਾਲਤ ਦੇ ਹੁੰਦਿਆਂ ਭਗਤੀ ਨੂੰ ਸਗੋਂ ਪ੍ਰੇਮ ਨਾਲ ਕੀਤਾ ਹੈ। ਹੇ ਪਿਆਰੇ ਬੇਣੀ ਤੂੰ ਇਸ ਤਰ੍ਹਾਂ ਦੀ ਘੋਰ-ਤਪੱਸਿਆ ਕਰਦੇ ਮੈਨੂੰ ਵੱਸ ਕਰ ਲਿਆ ਹੈ। ਹੁਣ ਤੇਰੇ ਘਰ ਦੀ ਹਾਲਤ ਮੈਂ ਬਦਲ ਦਿੱਤੀ ਹੈ, ਹੁਣ ਤੂੰ ਜਿੰਨਾ ਚਿਰ ਮਰਜ਼ੀ ਹੈ, ਇਕ-ਰਸ ਹੋ ਕੇ ਬੈਠ ਤੇ ਇਸ ਮਹਾਂ ਅਨੰਦ (ਭਗਤੀ ਦੇ ਰਸ) ਨੂੰ ਪੀਂਦਾ ਜਾਹ। ਹੁਣ ਤੇਰੀ ਇਸਤਰੀ ਘਰ ਜਾਂਦਿਆਂ ਨੂੰ ਤੈਨੂੰ ਸਤਾਏਗੀ ਨਹੀਂ, ਸਗੋਂ ਪਿਆਰ ਨਾਲ ਪੇਸ਼ ਆਏਗੀ ਤੇ ਤੇਰੀ ਵਲ ਵੇਖ ਕੇ ਉਹ ਵੀ ਗੁਣ ਗਾਉਣ ਲੱਗ ਜਾਵੇਗੀ।



# ਭਗਤ ਰਾਮਾ ਨੰਦ ਜੀ

ਰਾਮਾ ਨੰਦ ਜੀ ਬ੍ਰਾਹਮਣ ਸਨ ਤੇ ਉੱਚ-ਚੋਟੀ ਦੇ ਵਿਦਵਾਨ ਸਨ। ਆਪ ਨੂੰ ਸਿਮਰਨ ਕਰਦਿਆਂ ਜਦ ਪ੍ਰਭੂ-ਭਗਤੀ ਦੀ ਰੰਗਣ ਚੜ੍ਹ ਗਈ ਤਾਂ ਆਪ ਸਾਧੂਆਂ ਵਾਂਗ ਅਤੀਤ, ਬਿਰਕਤ ਹੋ ਕੇ, ਸ੍ਰੀ ਗੰਗਾ ਜੀ ਦੇ ਕਿਨਾਰੇ ਬਨਾਰਸ ਵਿਚ ਆ ਗਏ। ਘਰ-ਬਾਰ ਤਿਆਗ ਦਿੱਤਾ। ਆਪ ਡੇਢ ਪਹਿਰ ਰਾਤ ਰਹਿੰਦੀ, ਤੜਕੇ ਉਠਦੇ ਤੇ ਗੰਗਾ ਤੇ ਇਸ਼ਨਾਨ ਕਰਨ ਜਾਂਦੇ ਤੇ ਇਸ਼ਨਾਨ ਕਰਕੇ ਫਿਰ ਪ੍ਰਭੂ-ਭਗਤੀ ਵਿਚ ਜੁੜ ਜਾਂਦੇ। ਦਿਨ ਚੜ੍ਹੇ ਆਪ ਪ੍ਰਭੂ ਪ੍ਰੇਮ ਤੇ ਹਰੀ-ਕੀਰਤਨ ਤੇ ਸਤਿਸੰਗਾਂ ਵਿਚ ਮਿਲ ਬੈਠਦੇ। ਹੌਲੀ-ਹੌਲੀ, ਜਿਉਂ-ਤਿਉਂ ਆਪ ਪ੍ਰਭੂ-ਰੰਗ ਵਿਚ ਵਧੇਰੇ ਰੰਗੀਜਦੇ ਗਏ, ਤਿਉਂ-ਤਿਉਂ ਆਪ ਦੀ ਮਹਿਮਾ ਤੇ ਵਡਿਆਈ ਵੀ ਵਧਦੀ ਗਈ। ਹੁਣ ਇਹ ਹੋ ਗਿਆ ਕਿ ਆਪ ਦੀ ਕੁਟੀਆਂ ਵਿਚ ਹੀ ਸਤਿਸੰਗੀ ਲੋਕ ਇਕੱਠੇ ਹੋਣ ਲੱਗ ਪਏ। ਸਵੇਰੇ ਕਾਫੀ ਸਮਾਂ ਇਉਂ ਸਤਿਸੰਗ ਵਿਚ ਹੀ ਆਪ ਦਾ ਬਤੀਤ ਹੁੰਦਾ।

ਇਹਨਾਂ ਦਿਨਾਂ ਵਿਚ ਸ੍ਰੀ ਕਬੀਰ ਜੀ ਦੇ ਮਨ ਵਿਚ ਵੀ ਪ੍ਰਭੂ-ਭਗਤੀ ਦਾ ਚਾਉ ਪੈਦਾ ਹੋ ਗਿਆ। ਆਪ ਜੁਲਾਹੇ ਦਾ ਕੰਮ ਕਰਦੇ ਸਨ, ਪਰ ਜੁਲਾਹੇ ਨੂੰ ਉਸ ਸਮੇਂ ਸ਼ੂਦਰਾਂ ਵਿਚ ਗਿਣਿਆ ਜਾਂਦਾ ਸੀ। ਆਪ ਨੂੰ ਜਦ ਪ੍ਰਭੂ-ਭਗਤੀ ਦੀ ਉਮੰਗ ਉਠੀ ਤਾਂ ਫਿਰ ਆਪ ਦੇ ਮਨ ਵਿਚ ਖਿਆਲ ਪ੍ਰਗਟ ਹੋਇਆ ਕਿ ਕੋਈ ਗੁਰੂ ਧਾਰਿਆ ਜਾਵੇ। ਗੁਰੂ ਬਿਨਾਂ ਤਾਂ ਰਾਮ ਦੇ ਨਾਮ ਵਿਚ ਮਨ ਜੁੜਨਾ ਹੀ ਨਹੀਂ। ਉਸ ਵੇਲੇ ਕਾਂਸ਼ੀ ਬੜੇ-ਬੜੇ ਪੰਡਿਤਾਂ ਦੇ ਵਿਦਵਾਨਾਂ ਦਾ ਗੜ੍ਹ ਸੀ, ਪਰ ਕੋਈ ਵਿਦਿਆ ਦੇ ਮਾਣ ਵਿਚ, ਕੋਈ ਜਾਤ ਅਭਿਮਾਨੀ ਤੇ ਕੋਈ ਈਰਖਾ ਦੀ ਅਗਨ ਵਿਚ ਲੂਸਿਆ ਪਿਆ ਸੀ, ਇਸ ਲਈ ਸਿਆਣੇ ਭਗਤ ਕਬੀਰ ਜੀ ਦੀ ਨਜ਼ਰ ਕਿਤੇ ਵੀ ਨਾ ਟਿਕੀ ਤੇ ਉਹ ਕਈ ਦਿਨ ਏਸੇ ਗੱਲ ਨੂੰ

ਵਿਚਾਰਦੇ ਰਹੇ ਤੇ ਕਈ ਸਤਿਸੰਗਾਂ ਤੇ ਇਕੱਠਾਂ ਅਤੇ ਪ੍ਰਭੂ-ਪ੍ਰੇਮੀਆਂ, ਭਗਤਾਂ, ਕਥਾ-ਵਾਚਕਾਂ ਨੂੰ ਵੇਖਦੇ ਫਿਰੇ। ਰਾਮਾ ਨੰਦ ਜੀ ਦੀ ਸਿਫਤ ਸੁਣ ਕੇ ਤੇ ਉਹਨਾਂ ਦਾ ਬਿਰਕਤ-ਪੁਣਾ ਵੇਖ ਕੇ, ਕਬੀਰ ਜੀ ਦੇ ਮਨ ਵਿਚ ਇਹਨਾਂ ਨੂੰ ਗੁਰੂ ਬਨਾਉਣ ਦਾ ਖਿਆਲ ਕਰ ਲਿਆ ਗਿਆ, ਪਰ ਪਤਾ ਕਰਨ ਤੇ ਉਹਨਾਂ ਨੂੰ ਕਿਸੇ ਨੇ ਦੱਸਿਆ ਕਿ ਇਹਨਾਂ ਨੇ ਤੈਨੂੰ ਚੇਲਾ ਬਨਾਉਣਾ ਨਹੀਂ, ਕਿਉਂਕਿ ਤੂੰ ਸ਼ੂਦਰ ਹੈਂ, ਇਸ ਲਈ ਉਹਨਾਂ ਤੈਨੂੰ ਆਪਣਾ ਗੁਰ-ਮੰਤਰ ਦੇਣਾ ਹੀ ਨਹੀਂ।

ਇਸ ਗੱਲ ਨੇ ਕਬੀਰ ਜੀ ਦੇ ਅੰਦਰ ਖਲਬਲੀ ਜੇਹੀ ਪਾ ਦਿੱਤੀ, ਇਸ ਗੱਲ ਦਾ ਕੀ ਇਲਾਜ ਹੋਵੇ। ਸੋਚਦੇ-ਸੋਚਦੇ ਉਹਨਾਂ ਨੂੰ ਇਕ ਵਿਚਾਰ ਆਈ। ਉਹਨਾਂ ਨੇ ਰਾਮਾ ਨੰਦ ਜੀ ਦੀ ਨਿੱਤ ਕਿਰਿਆ ਬਾਰੇ ਸੁਣਿਆ ਸੀ ਕਿ ਉਹ ਰੋਜ਼ਾਨਾ ਸਵੇਰੇ ਉੱਠ ਕੇ ਗੰਗਾ ਵਿਚ ਇਸ਼ਨਾਨ ਕਰਨ ਜਾਂਦੇ ਹਨ। ਤਾਂ ਇਹੀ ਸਮਾਂ ਉਸ ਨੇ ਗੁਰਮੰਤਰ ਲੈਣਾ ਦਾ ਨੀਯਤ ਕਰ ਲਿਆ। ਕਿਉਂਕਿ ਉਹ ਸਵੇਰੇ, ਜਿਸ ਕਿਸੇ ਨੂੰ ਸੁੱਤਿਆਂ ਵੇਖਦੇ ਸਨ, ਉਸ ਨੂੰ "ਉਠ, ਰਾਮ ਕੇ, ਰਾਮ ਕਹੁ" ਦੇ ਸ਼ਬਦ ਨਾਲ ਸੰਬੋਧਨ ਕਰਦੇ ਸਨ। ਉਹਨਾਂ ਦਾ ਗੁਰਮੰਤਰ ਵੀ 'ਰਾਮ ਕਹੁ' ਹੀ ਸੀ। ਉਹਨਾਂ ਦੇ ਚੇਲਿਆਂ ਤੋਂ ਇਹ ਸਾਰਾ ਭੇਤ ਕਬੀਰ ਜੀ ਨੂੰ ਪਤਾ ਲੱਗ ਗਿਆ ਸੀ। ਕਬੀਰ ਜੀ ਵੀ ਇਸੇ ਸ਼ਬਦ ਦਾ ਉਹਨਾਂ ਤੋਂ ਗੁਰਮੰਤਰ ਲੈਣਾ ਚਾਹੁੰਦੇ ਸਨ, ਸੋ ਆਪ ਜੀ ਨੇ ਗੁਰਮੰਤਰ ਨੂੰ ਪ੍ਰਾਪਤ ਕਰਨ ਲਈ ਇਹੋ ਸਕੀਮ ਬਣਾਈ। ਭਾਈ ਗੁਰਦਾਸ ਜੀ ਲਿਖਦੇ ਹਨ-

*ਹੋਇ ਬਿਰਕਤੁ ਬਨਾਰਸੀ ਰਹਿੰਦਾ ਰਾਮਾਨੰਦੁ ਗੁਸਾਈਂ।*
*ਅੰਮ੍ਰਿਤੁ ਵੇਲੇ ਉਠਿ ਕੈ ਜਾਂਦਾ ਗੰਗਾ ਨ੍ਹਾਵਣ ਤਾਈਂ।*
*ਅੱਗੋਂ ਹੀ ਦੇ ਜਾਇ ਕੈ ਲੰਮਾ ਪਇਆ ਕਬੀਰ ਤਿਥਾਈਂ।*
*ਪੈਰੀਂ ਟੁੰਬਿ ਉਠਾਲਿਆ 'ਬੋਲਹੁ ਰਾਮ' ਸਿਖ ਸਮਝਾਈ।*
*ਜਿਉ ਲੋਹਾ ਪਾਰਸੁ ਛੁਹੇ ਚੰਦਨ ਵਾਸੁ ਨਿੰਮੁ ਮਹਕਾਈ।*
*ਪਸੂ ਪਰੇਤਹੁ ਦੇਵ ਕਰਿ ਪੂਰੇ ਸਤਿਗੁਰ ਦੀ ਵਡਿਆਈ।*
*ਅਚਰਜ ਨੋ ਅਚਰਜੁ ਮਿਲੈ ਵਿਸਮਾਦੈ ਵਿਸਮਾਦੁ ਮਿਲਾਈ।*
*ਝਰਣਾ ਝਰਦਾ ਨਿਝਰਹੁੰ ਗੁਰਮੁਖਿ ਬਾਣੀ ਅਘੜ ਘੜਾਈ।*
*ਰਾਮ ਕਬੀਰੈ ਭੇਦੁ ਨ ਭਾਈ॥ ੧੫ ॥*

ਰਾਮਾ ਨੰਦ ਜੀ ਡੇਢ ਪਹਿਰ ਰਾਤ ਰਹਿੰਦੀ ਉਠਦੇ ਸਨ, ਸੋ ਕਬੀਰ ਜੀ ਨੇ ਜਦ ਉਨ੍ਹਾਂ ਨੂੰ ਗੁਰੂ ਧਾਰਨ ਦੀ ਸਲਾਹ ਪੱਕੀ ਕਰ ਲਈ, ਤਾਂ ਉਸ ਰਾਤ ਆਪ ਸੁੱਤੇ ਹੀ ਨਹੀਂ। ਦੋ ਪਹਿਰ ਰਾਤ ਰਹਿੰਦੀ ਆਪ ਉਠ ਕੇ, ਉਥੇ ਜਾ ਲੇਟੇ, ਜਿਥੇ ਰਾਮਾ ਨੰਦ ਜੀ ਰੋਜ਼ ਇਸ਼ਨਾਨ ਕਰਨ ਜਾਂਦੇ ਸਨ। ਇਹ ਥਾਂ ਉਹਨਾਂ ਦੀ ਕੁਟੀਆ ਦੇ ਸਾਹਮਣੇ ਹੀ ਸੀ। ਰਾਮਾ ਨੰਦ ਜੀ ਆਪਣੇ ਵਕਤ ਅਨੁਸਾਰ ਠੀਕ ਟਾਈਮ ਤੇ ਉਥੇ ਪੁਜੇ ਤਾਂ ਹਨੇਰੇ ਕਰਕੇ ਉਹਨਾਂ ਨੂੰ ਪਤਾ ਨਾ ਲੱਗਾ ਕਿ ਅੱਗੇ ਕੋਈ ਲੇਟਿਆ ਹੋਇਆ ਹੈ, ਪਰ ਪੈਰ ਵੱਜਾ ਤਾਂ ਉਨ੍ਹਾਂ ਨੂੰ ਪਤਾ ਲਗਾ ਕਿ ਇਹ ਕੋਈ ਮਨੁੱਖ ਪਿਆ ਹੈ। ਸੁਭਾਵਕ ਹੀ ਤੇ ਬਣੇ ਹੋਏ ਤਕੀਆ-ਕਲਾਮ ਅਨੁਸਾਰ ਉਨ੍ਹਾਂ ਸੁੱਤੇ ਹੋਏ ਪੁਰਸ਼ ਨੂੰ ਮੁਖਾਤਬ ਕਰਕੇ ਕਿਹਾ, "ਉਠ ਭਾਈ, ਰਾਮ ਕੇ, ਰਾਮ ਕਹੁ।" ਕਬੀਰ ਜੀ ਵੀ ਇਹੋ ਕੁਝ ਹੀ ਸੁਣਨਾ ਚਾਹੁੰਦੇ ਸਨ। ਇਸ ਲਈ ਉਹ ਝੱਟ ਉਠਾ ਬੈਠੇ ਤੇ ਬੋਲਣ ਤੋਂ ਬਿਨਾਂ ਹੀ ਰਾਮਾ ਨੰਦ ਜੀ ਦੇ ਚਰਨਾਂ ਤੇ ਸਿਰ ਰੱਖ ਦਿੱਤਾ। ਰਾਮਾ ਨੰਦ ਜੀ ਨੂੰ ਇਸ਼ਨਾਨ ਕਰਨ ਦਾ ਉਸ ਸਮੇਂ ਵਧੇਰੇ ਖਿਆਲ ਸੀ ਕਿ ਕਿਧਰੇ ਦੇਰ ਨਾ ਹੋ ਜਾਏ, ਸੋ ਉਹ ਵੀ, ਇਹ ਪਤਾ ਕੀਤੇ ਬਿਨਾਂ ਹੀ ਕਿ ਇਹ ਕੌਣ ਹੈ, ਅਗਾਂਹ ਚਲੇ ਗਏ। ਕਬੀਰ ਜੀ ਖੁਸ਼ੀ ਤੇ ਪ੍ਰਸੰਨਤਾ ਨਾਲ ਆਪਣੇ ਘਰ ਨੂੰ ਪਰਤ ਆਏ।

ਇਸ ਤੋਂ ਮਗਰੋਂ ਕਬੀਰ ਜੀ ਨੇ ਉਜਾਗਰ ਤੌਰ ਤੇ ਰਾਮ ਨਾਮ ਜਪਣਾ ਸ਼ੁਰੂ ਕਰ ਦਿੱਤਾ। ਕਿਸੇ ਦੇ ਪੁੱਛਣ ਤੋਂ ਕਿ 'ਤੇਰਾ ਗੁਰੂ ਕੌਣ ਹੈ?' ਆਪ ਨੇ ਕਿਹਾ, 'ਮੇਰੇ ਗੁਰੂ ਰਾਮਾ ਨੰਦ ਜੀ ਹਨ।' ਹੋਰ ਵੀ ਕਈਆਂ ਦੇ ਪੁੱਛਣ ਤੇ ਉਹਨਾਂ ਨੇ ਏਹੀ ਉਤਰ ਦਿੱਤਾ। ਸੋ ਗੱਲ ਹੁੰਦੇ-ਹੁੰਦੇ ਰਾਮਾਨੰਦ ਜੀ ਤਕ ਜਾ ਪਹੁੰਚੀ ਕਿ ਕਬੀਰ ਨੇ ਤੁਹਾਨੂੰ ਗੁਰੂ ਬਣਾ ਲਿਆ ਹੈ। ਰਾਮਾਨੰਦ ਜੀ ਨੂੰ ਇਸ ਗੱਲ ਦਾ ਪਤਾ ਹੀ ਕੋਈ ਨਹੀਂ ਸੀ। ਉਹ ਕਹਿਣ ਲੱਗੇ, "ਕਬੀਰ ਝੂਠ ਬੋਲਦਾ ਹੈ।" ਪਰ ਜਦ ਹੋਰ ਵੀ ਕਈਆਂ ਤੋਂ ਪਤਾ ਲੱਗਾ ਕਿ ਕਬੀਰ, ਤਾਂ ਇਹ ਗੱਲ ਉਜਾਗਰ ਤੌਰ ਤੇ ਕਹਿ ਰਿਹਾ ਹੈਂ, ਤਾਂ ਰਾਮਾਨੰਦ ਜੀ ਨੇ ਆਦਮੀ ਭੇਜ ਕੇ ਕਬੀਰ ਜੀ ਨੂੰ ਬੁਲਾ ਭੇਜਿਆ ਕਿ ਉਹ ਆ ਕੇ ਦੱਸੇ ਕਿ ਉਹ ਝੂਠ ਬੋਲਦਾ ਹੈ, ਅਸੀਂ ਤਾਂ ਉਸ ਨੂੰ ਚੇਲਾ ਬਣਾਇਆ ਹੀ ਨਹੀਂ।

ਜਦ ਕਬੀਰ ਜੀ ਪਾਸ ਰਾਮਾ ਨੰਦ ਦਾ ਆਦਮੀ ਪੁੱਜਾ ਤਾਂ ਆਪਣੇ ਗੁਰੂ ਦਾ ਭੇਜਿਆ ਹੋਇਆ ਹੁਕਮ ਸੁਣ ਕੇ ਉਹ ਉਸੇ ਵੇਲੇ ਉੱਠ ਖੜੇ ਹੋਏ। ਪੁਜੇ ਹੋਏ ਆਦਮੀ ਦਾ ਬੜਾ ਸਨਮਾਨ ਕੀਤਾ ਕਿ ਧੰਨ ਮੇਰੇ ਭਾਗ ਹਨ, ਸੋ ਮੇਰੇ ਗੁਰੂ ਜੀ ਦੇ ਭੇਜੇ ਹੋਏ ਤੁਸੀਂ ਮੇਰੇ ਘਰ ਵਿਚ ਚਰਨ ਪਾਏ ਹਨ ਤੇ ਮੈਨੂੰ ਮੇਰੇ ਗੁਰੂ ਦਾ ਹੁਕਮ ਸੁਣਾਇਆ ਹੈ। ਉਹ ਆਦਮੀ ਵੀ ਹੈਰਾਨ ਹੋ ਗਿਆ ਕਿ ਏਨੀ ਤਾਂ ਗੁਰੂ ਵਾਲੇ ਹੁੰਦੇ ਹੋਏ ਰਾਮਾ ਨੰਦ ਜੀ ਦੀ ਅਸੀਂ ਵੀ ਇਜ਼ਤ ਨਹੀਂ ਕਰਦੇ, ਜਿੰਨੀ ਕਬੀਰ ਜੀ ਕਰ ਰਹੇ ਹਨ। ਗੁਰੂ ਜੀ ਦੀ ਮਹਿਮਾ ਕਰਦੇ ਕਰਦੇ ਕਬੀਰ ਜੀ ਰਾਮਾ ਨੰਦ ਜੀ ਦੇ ਡੇਰੇ ਜਾ ਪੁਜੇ। ਜਾ ਕੇ ਬੜੇ ਪ੍ਰੇਮ ਨਾਲ ਡੰਡਉਤ ਬੰਦਨਾ ਕੀਤੀ ਤੇ ਫਿਰ ਹੁਕਮ ਅਨੁਸਾਰ ਬੈਠ ਗਏ।

ਰਾਮਾ ਨੰਦ ਜੀ ਪੁਛਣ ਲਗੇ, "ਕਬੀਰ ! ਤੂੰ ਸਾਨੂੰ ਗੁਰੂ ਕਦ ਧਾਰ ਲਿਆ ਹੈ ? ਲੋਕੀ ਕਹਿੰਦੇ ਹਨ ਕਿ ਕਬੀਰ ਨੇ ਤੁਹਾਨੂੰ ਗੁਰੂ ਧਾਰ ਲਿਆ ਹੈ ਤੇ ਤੂੰ ਵੀ ਲੋਕਾਂ ਨੂੰ ਆਖਦਾ ਹੈਂ ਕਿ ਮੈਂ ਰਾਮਾ ਨੰਦ ਜੀ ਨੂੰ ਗੁਰੂ ਧਾਰ ਲਿਆ ਹੈ, ਪਰ ਕਦੋਂ ਧਾਰਿਆ ਹੈ? ਅਸੀਂ ਤਾਂ ਅਜੇ ਤੱਕ ਤੇਰੀ ਸ਼ਕਲ ਹੀ ਨਹੀਂ ਵੇਖੀ, ਤੂੰ ਕਦੇ ਸਾਡੇ ਸਾਹਮਣੇ ਆਇਆ ਹੀ ਨਹੀਂ।"

ਕਬੀਰ ਜੀ ਨਮਸ਼ਕਾਰ ਕਰਕੇ ਉੱਠ ਕੇ ਖੜੇ ਹੋ ਗਏ ਤੇ ਹੱਥ ਜੋੜ ਕੇ ਉਹ ਸਾਰੀ ਵਾਰਤਾ ਕਹਿ ਸੁਣਾਈ ਕਿ ਜਿਸ ਦਿਨ ਰਾਤ ਨੂੰ ਇਸ਼ਨਾਨ ਕਰਨ ਗਿਆਂ ਟੂੰਬ ਕੇ ਕਿਹਾ ਸੀ, 'ਉਠ, ਰਾਮ ਕੋ, ਰਾਮ ਕਹੁ' ਤੇ ਫਿਰ ਮੈਂ ਆਪ ਦੇ ਚਰਨਾਂ ਤੇ ਸਿਰ ਰੱਖ ਦਿੱਤਾ ਸੀ।'

ਰਾਮਾ ਨੰਦ ਜੀ ਨੂੰ ਇਹ ਵੀ ਯਾਦ ਸੀ ਕਿ ਅੱਗੇ ਕਈਆਂ ਨੂੰ 'ਉੱਠ ਕੇ, ਰਾਮ ਕੇ, ਰਾਮ ਕਹੁ, ਕਹੀਦਾ ਹੈ, ਪਰ ਅੱਜ ਤੱਕ ਕਦੀ ਕਿਸੇ ਨੇ ਉੱਠ ਕੇ ਮੱਥਾ ਨਹੀਂ ਟੇਕਿਆ, ਪਰ ਪਤਾ ਨਹੀਂ ਇਹ ਕੌਣ ਹੈ, ਜਿਸ ਨੇ ਉਠ ਕੇ ਮੱਥਾ ਟੇਕ ਦਿੱਤਾ ਹੈ। ਕਹਿਣ ਲੱਗੇ, "ਤੂੰ ਇਸ ਤਰ੍ਹਾਂ ਰਾਤ ਵੇਲੇ ਕਿਉਂ ਮੈਨੂੰ ਗੁਰੂ ਧਾਰਿਆ ?"

ਕਬੀਰ ਜੀ ਕਹਿਣ ਲੱਗੇ, "ਗੁਰਦੇਵ ! ਮੈਂ ਸੁਣਿਆ ਸੀ ਕਿ ਤੁਸੀਂ ਸੂਦਰ ਨੂੰ ਗੁਰੂਮੰਤਰ ਨਹੀਂ ਦੇਂਦੇ ਤੇ ਮੈਨੂੰ ਆਪ ਤੇ ਭਰੋਸਾ ਲਿਆ ਚੁਕਾ ਸਾਂ। ਹੋਰ

ਬਥੇਰੇ ਹਨ, ਜੋ ਮੈਨੂੰ ਚੇਲਾ ਬਣਾ ਸਕਦੇ ਸਨ, ਪਰ ਮੈਨੂੰ ਜੋ ਲੱਛਣ ਗੁਰੂ ਧਾਰਨ ਲਈ ਜ਼ਰੂਰੀ ਜਾਪਦੇ ਸਨ, ਉਹ ਤੁਹਾਡੇ ਵਿਚ ਹੀ ਜਾਪਦੇ ਸਨ, ਇਸ ਲਈ ਮੈਂ ਤੁਹਾਨੂੰ ਗੁਰੂ ਬਣਾਉਣ ਲਈ ਉਸ ਦਿਨ ਆਪ ਹੀ ਤੁਹਾਡੇ ਰਾਹ ਵਿਚ ਆ ਲੇਟਿਆ ਸਾਂ ਤੇ ਫਿਰ ਤੁਹਾਡਾ ਗੁਰਮੰਤਰ ਵੀ ਤਾਂ ਏਹੀ ਹੈ। ਇਸ ਕਰਕੇ ਮੈਂ ਆਪ ਨੂੰ ਰਾਤ ਵੇਲੇ ਗੁਰੂ ਬਣਾਇਆ ਸੀ।''

ਰਾਮਾ ਨੰਦ ਜੀ ਕਬੀਰ ਜੀ ਦੀ ਸ਼ਰਧਾ ਅਤੇ ਸਿਦਕ ਵੇਖ ਕੇ ਬੜੇ ਪ੍ਰਸੰਨ ਹੋਏ ਤੇ ਕਹਿਣ ਲੱਗੇ, 'ਠੀਕ ਹੈ, ਤੂੰ ਮੈਨੂੰ ਠੀਕ ਹੀ ਗੁਰੂ ਬਣਾ ਲਿਆ ਹੈ, ਹੱਛਾ ਅੱਜ ਤੋਂ ਮੈਂ ਵੀ ਤੈਨੂੰ ਚੇਲਾ ਬਣਾਇਆ' ਇਹ ਕਹਿੰਦੇ ਬੜੇ ਪਿਆਰ ਨਾਲ ਕਬੀਰ ਜੀ ਨੂੰ ਛਾਤੀ ਨਾਲ ਲਾ ਲਿਆ।

ਸੋ ਕਬੀਰ ਜੀ ਰਾਮਾ ਨੰਦ ਜੀ ਦੇ ਪਿਆਰੇ ਬਣ ਗਏ। ਕੁਝ ਦਿਨ ਮਗਰੋਂ ਦੀ ਗੱਲ ਹੈ, ਰਾਸਾਂ ਦੇ ਦਿਨ ਸਨ ਤੇ ਰਾਸਾਂ ਦੇ ਕਾਂਸ਼ੀ ਵਿਚ ਬੜੇ ਅਪਹੇੜ ਲਗਦੇ, ਸਭ ਆਪਣੇ ਚੇਲਿਆਂ ਦੇ ਖਿਆਲ ਵੇਖਣ ਲਈ ਇਹ ਰਾਸ (ਭਾਵ ਖੇਲ ਤਮਾਸ਼ਿਆਂ) ਦੇ ਕਿੰਨੇ ਕੁ ਸ਼ੌਕੀਨ ਹਨ, ਸਭ ਨੂੰ ਕਿਹਾ ਕਿ ਤੁਸੀਂ ਅੱਜ ਰਾਸ ਦੇਖਣ ਜਾਉ। ਕਬੀਰ ਜੀ ਨੂੰ ਵੀ ਹੁਕਮ ਮਿਲਿਆ। ਸੋ ਗੁਰੂ ਜੀ ਦੇ ਹੁਕਮ ਅਨੁਸਾਰ ਕਬੀਰ ਜੀ ਵੀ ਹੋਰ ਚੇਲਿਆਂ ਦੇ ਨਾਲ ਰਾਸ ਦੇਖਣ ਚਲੇ ਗਏ, ਸਾਰੀ ਰਾਤ ਚੇਲੇ ਜਾਗਦੇ ਰਹੇ ਤੇ ਕੋਈ ਵੀ ਰਾਤ ਨੂੰ ਸੁੱਤਾ ਨਾ। ਅੰਮ੍ਰਿਤ ਵੇਲੇ ਸਾਰੇ ਹੀ ਵਾਪਿਸ ਪੁੱਜੇ ਤੇ ਸਾਰੇ ਹੀ ਆ ਕੇ ਸੌਂ ਗਏ, ਪਰ ਕਬੀਰ ਜੀ ਆ ਕੇ ਆਪਣੀ ਨਿੱਤ ਕਿਰਿਆ ਅਰਥਾਤ ਇਸ਼ਨਾਨ ਆਦਿਕ ਕਰਕੇ ਭਜਨ ਸਿਮਰਨ ਕਰਨ ਲਈ ਇਕ ਥਾਂ ਬੈਠ ਗਏ। ਦਿਨ ਚੜ੍ਹੇ ਰਾਮਾ ਨੰਦ ਜੀ ਨੇ ਸਭ ਚੇਲਿਆਂ ਨੂੰ ਵਾਪਿਸ ਬੁਲਾਇਆ ਤੇ ਪੁਛਿਆ, 'ਸੁਣਾਓ ਭਾਈ ਰਾਸ ਕਿਹੋ ਜਿਹੀ ਸੀ।' ਇਹ ਸੁਣ ਕੇ ਸਾਰੇ ਹੀ ਤਾਰੀਫਾਂ ਦੇ ਪੁਲ ਬੰਨ੍ਹਣ ਲੱਗੇ, ਕੋਈ ਹਨੂੰਮਾਨ ਦੇ ਪਾਰਟ ਦੀ ਤਾਰੀਫ ਕਰੇ, ਕੋਈ ਰਾਮ ਚੰਦਰ, ਕੋਈ ਹਨੂੰਮਾਨ ਦੇ ਪਾਰਟ ਸੀਤਾ, ਕੋਈ ਸੂਫਨਖਾਂ ਤੇ ਕੋਈ ਗਾਣਿਆਂ ਦੇ ਨਜ਼ਾਰੇ ਤੇ ਮੋਹਿਤ ਹੋ ਕੇ ਉਹਨਾਂ ਦੀ ਤਾਰੀਫ ਕਰਨ ਲੱਗਾ, ਕਬੀਰ ਜੀ ਇਕ ਪਾਸੇ ਬੈਠੇ ਸਨ। ਰਾਮਾ ਨੰਦ ਜੀ ਨੇ ਉਸ ਨੂੰ ਨੇੜੇ ਸੱਦਿਆ ਤੇ ਕਿਹਾ, 'ਕਬੀਰ ਤੂੰ ਹੀ ਦੱਸ ਤੈਨੂੰ ਰਾਸ

ਕੇਹੋ ਜੇਹੀ ਲੱਗੀ ਹੈ।'

ਕਬੀਰ ਜੀ ਕਹਿਣ ਲੱਗੇ, 'ਗੁਰਦੇਵ ! ਮੈਨੂੰ ਤਾਂ ਕੁਝ ਚੰਗਾ ਨਹੀਂ ਲੱਗਾ, ਮੇਰੇ ਭਾਅ ਦੀ ਤਾਂ ਉਜਾੜ ਹੀ ਪਈ ਰਹੀ, ਕਿਉਂਕਿ ਨਾਟਕਾਂ ਚਾਟਕਾਂ ਵਿਚ ਤਾਂ ਮੇਰਾ ਮਨ ਲਗਦਾ ਹੀ ਨਹੀਂ ਤੇ ਸਗੋਂ ਮੈਨੂੰ ਉਥੇ ਗਏ ਨੂੰ ਸ਼ਰਮ ਆ ਰਹੀ ਸੀ, ਪਰ ਤੁਹਾਡੀ ਆਗਿਆ ਦਾ ਪਾਲਣ ਕਰਨਾ ਜ਼ਰੂਰੀ ਸੀ। ਪਰ ਕਿਸ ਰਾਮ ਸਨੇਹੀ ਦੇ ਮਿਲੇ ਬਿਨਾਂ, ਮੇਰੀ ਤਾਂ ਰਾਤ ਐਵੇਂ ਹੀ ਲੰਘ ਗਈ ਹੈ।' ਤੇ ਫੇਰ ਕਬੀਰ ਜੀ ਨੇ ਕਿਹਾ:-

*ਇਕ ਰਾਮ ਸਨੇਹੀ ਬਾਹਰਾ ਊਸਰੁ ਮੇਰੈ ਭਾਇ॥ ੧॥'*

ਇਹ ਰਾਮਾ ਨੰਦ ਜੀ ਕਿੰਨੀ ਕੁ ਉੱਚੀ ਬਿਰਤੀ ਤੇ ਸੁਰਤ ਵਾਲੇ ਹੋਏ ਹਨ, ਇਸ ਬਾਰੇ ਤੁਸੀਂ ਉਹਨਾਂ ਦੇ ਉਸ ਸ਼ਬਦ ਤੋਂ ਹੀ ਅੰਦਾਜ਼ਾ ਲਾਓ, ਜੋ ਸਾਹਿਬ ਪੰਚਮ ਪਾਤਸ਼ਾਹ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤਾ ਹੋਇਆ ਹੈ। ਸ਼ਬਦ ਹੈ:-

*ਰਾਮਾਨੰਦ ਜੀ ਘਰੁ ੧ ੧ਓ ਸਤਿਗੁਰ ਪ੍ਰਸਾਦਿ॥*

*ਕਤ ਜਾਈਐ ਰੇ ਘਰ ਲਾਗੋ ਰੰਗੁ॥ ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ॥ ੧॥ ਰਹਾਉ॥*
*ਏਕ ਦਿਵਸ ਮਨ ਭਈ ਉਮੰਗ॥ ਘਸਿ ਚੰਦਨ ਚੋਆ ਬਹੁ ਸੁਗੰਧ॥*
*ਪੂਜਨ ਚਾਲੀ ਬ੍ਰਹਮ ਠਾਇ॥ ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ॥ ੧॥*
*ਜਹਾ ਜਾਈਐ ਤਹ ਜਲ ਪਖਾਨ॥ ਤੂ ਪੂਰਿ ਰਹਿਓ ਹੈ ਸਭ ਸਮਾਨ॥*
*ਬੇਦ ਪੁਰਾਨ ਸਭ ਦੇਖੇ ਜੋਇ॥ ਊਹਾਂ ਤਉ ਜਾਈਐ ਜਉ ਈਹਾਂ ਨ ਹੋਇ॥ ੨॥*
*ਸਤਿਗੁਰ ਮੈ ਬਲਿਹਾਰੀ ਤੋਰ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ॥*
*ਰਾਮਾਨੰਦ ਸੁਆਮੀ ਰਮਤ ਬ੍ਰਹਮ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ॥ ੩॥ ੧॥*



# ਭਗਤ ਕਬੀਰ ਜੀ

ਭਗਤ ਕਬੀਰ ਜੀ ਦੇ ਜਨਮ ਬਾਰੇ ਭੁਲੇਖਿਆਂ ਨਾਲ ਕਥਾ ਬਿਆਨ ਕੀਤੀ ਜਾਂਦੀ ਹੈ। ਦੱਸਦੇ ਹਨ ਕਿ ਕਾਸ਼ੀ ਦੇ ਕੋਲ ਇਕ ਛੱਪੜ ਦੇ ਕੰਢੇ ਤੇ ਇਹਨਾਂ ਨੂੰ ਪਿਆ ਵੇਖ ਕੇ ਇਕ ਜੁਲਾਹੇ ਤੇ ਜੁਲਾਹੀ ਨੇ ਆਪ ਨੂੰ ਚੁੱਕ ਲਿਆ। ਦੱਸਦੇ ਹਨ ਕਿ ਇਹ ਇਕ ਵਿਧਵਾ ਬ੍ਰਾਹਮਣੀ ਦੇ ਘਰ, ਰਾਮਾ ਨੰਦ ਜੀ ਦੇ ਵਰ ਨਾਲ ਪੈਦਾ ਹੋਏ, ਪਰ ਸ਼ਰਮ ਦੀ ਮਾਰੀ ਬ੍ਰਾਹਮਣੀ ਨੇ ਇਹਨਾਂ ਨੂੰ ਏਥੇ ਛੱਪੜ ਦੇ ਕੰਢੇ ਸੁੱਟ ਦਿੱਤਾ ਸੀ। ਸੋ ਇਹ ਦੋ ਖਿਆਲ ਇਹਨਾਂ ਦੇ ਜਨਮ ਬਾਰੇ ਕਥਨ ਕੀਤੇ ਹੋਏ ਹਨ। ਪਰ ਇਹਨਾਂ ਦੀ ਭਗਤੀ ਦੇ ਰੰਗ ਨੂੰ ਵੇਖ ਕੇ ਐਸੀ ਗੱਲ ਮੰਨਣ ਵਿਚ ਨਹੀਂ ਮਿਲਦੀ, ਤੇ ਤੀਸਰਾ ਕੋਈ ਖਿਆਲ ਹੀ ਕਿਸੇ ਨੇ ਪ੍ਰਗਟ ਨਹੀਂ ਕੀਤਾ।

ਦੱਸਦੇ ਹਨ ਕਿ ਜੁਲਾਹੇ-ਜੁਲਾਹੀ ਘਰ ਕੋਈ ਬੱਚਾ ਨਹੀਂ ਸੀ, ਇਸ ਲਈ ਉਹਨਾਂ ਨੇ ਇਸ ਲੱਭੇ ਬਾਲਕ ਦੀ ਪ੍ਰਿਤਪਾਲਣਾ ਕੀਤੀ। ਭਗਤ ਜੀ ਦੀ ਚੰਗੀ ਨੁਹਾਰ, ਛੋਟੇ ਹੁੰਦੇ ਹੀ ਚੰਗੀ ਸੂਝ-ਬੂਝ ਤੇ ਸਿਆਣਪ ਦੀਆਂ ਗੱਲਾਂ ਵੇਖ ਕੇ, ਉਹਨਾ ਦਾ ਨਾਮ ਕਬੀਰ (ਫ਼ਾਰਸੀ ਵਿਚ ਇਸ ਦਾ ਅਰਥ ਮਾਲਕ ਤੇ ਵੱਡਾ ਹੁੰਦਾ ਹੈ) ਰੱਖਿਆ। ਛੋਟੇ ਹੁੰਦੇ ਤੋਂ ਹੀ ਭਗਤ ਜੀ ਭਗਤੀ-ਭਾਵ ਤੇ ਪੂਜਾ ਪਾਠ ਦੀ ਲਗਣ ਵਾਲੇ ਸਨ। ਜੁਲਾਹਿਆ ਤੇ ਜੁਲਾਹੀ ਮੁਸਲਮਾਨ ਸਨ। ਗਰੀਬ ਹੋਣ ਕਰਕੇ ਉਹਨਾਂ ਨੇ ਕਿਸੇ ਮਦਰੱਸੇ ਵਿਚ ਪੜ੍ਹਨੇ ਨਹੀਂ ਸੀ ਪਾਇਆ, ਸਗੋਂ ਆਪਣੇ ਜੁਲਾਹੇ-ਪਣ ਦੇ ਕੰਮ ਵਿਚ ਹੀ ਕਬੀਰ ਨੂੰ ਉਹਨਾਂ ਨੇ ਪਾ ਦਿੱਤਾ ਸੀ। ਪਰ ਭਗਤ ਜੀ ਆਪਣੀ ਅਕਲ ਅਨੁਸਾਰ ਗੱਲਾਂ-ਗੱਲਾਂ ਵਿਚੋਂ ਹੀ ਗਿਆਨ ਪ੍ਰਾਪਤ ਕਰਦੇ ਗਏ।

ਜਦ ਆਪ ਯੁਵਾ ਅਵੱਸਥਾ ਵਿਚ ਹੋਏ ਤਾਂ ਜੁਲਾਹਿਆਂ ਦੇ ਘਰ ਵਿਚ

ਹੀ ਆਪ ਦਾ ਵਿਆਹ ਸ੍ਰੀ ਲੋਈ ਜੀ ਨਾਲ ਹੋਇਆ। ਆਪ ਯੁਵਾ-ਅਵਸਥਾ ਵਿਚ ਹੀ ਭਗਤੀ ਵਿਚ ਲੱਗ ਗਏ ਸਨ ਤੇ ਮੁਸਲਮਾਨੀ ਮੱਤ ਦਾ ਆਪ ਤੇ ਰੱਤਾ ਵੀ ਅਸਰ ਨਹੀਂ ਸੀ ਹੋਇਆ। ਆਪ ਚੌਂਕੇ ਨੂੰ ਪੋਚਾ ਦਿਆ ਕਰਦੇ ਸਨ ਤੇ ਸਿਮਰਨ ਭਜਨ ਦਾ ਸ਼ੌਕ ਹੋਣ ਕਰਕੇ ਸਾਧੂਆਂ ਸੰਤਾਂ ਨੂੰ ਮਿਲਦੇ-ਗਿਲਦੇ ਤੇ ਕਥਾ ਵਾਰਤਾ ਵੀ ਸੁਣਿਆ ਕਰਦੇ ਸਨ। ਆਪ ਦੇ ਮਾਤਾ ਪਿਤਾ ਤੇ ਹੋਰ ਸਨਬੰਧੀ ਇਸ ਗੱਲ ਨੂੰ ਪਸੰਦ ਨਹੀਂ ਸਨ ਕਰਦੇ, ਪਰ ਕਬੀਰ ਜੀ ਆਪਣੀ ਧੁਨ ਕੇ ਪੱਕੇ ਸਨ। ਉਹਨਾਂ ਦੇ ਮਨ੍ਹਾ ਕਰਨ ਦਾ ਉਹਨਾਂ ਤੇ ਕੋਈ ਅਸਰ ਨਹੀਂ ਸੀ ਹੁੰਦਾ, ਇਸ ਚੀਜ਼ ਦਾ ਜ਼ਿਕਰ ਆਪ ਜੀ ਨੇ ਇਸ ਸ਼ਬਦ ਵਿਚ ਵੀ ਕੀਤਾ ਹੈ-

*ਨਿਤ ਉਠਿ ਕੋਰੀ ਗਾਗਰਿ ਆਨੈ ਲੀਪਤ ਜੀਉ ਗਇਓ॥*
*ਤਾਨਾ ਬਾਨਾ ਕਛੂ ਨ ਸੂਝੈ ਹਰਿ ਹਰਿ ਰਸਿ ਲਪਟਿਓ॥ ੧॥*
*ਹਮਾਰੇ ਕੁਲ ਕਉਨੇ ਰਾਮੁ ਕਹਿਓ॥*
*ਜਬ ਕੀ ਮਾਲਾ ਲਈ ਨਿਪੂਤੇ ਤਬ ਤੇ ਸੁਖੁ ਨ ਭਇਓ॥ ੧॥ ਰਹਾਉ॥*

ਜਦ ਆਪ ਨੂੰ ਪ੍ਰਭੂ-ਭਗਤੀ ਦੀ ਲਗਣ ਲੱਗੀ, ਤਾਂ ਨਾਲ ਹੀ ਵੈਰਾਗ ਨੇ ਵੀ ਆਪ ਦੇ ਮਨ ਤੇ ਡੇਰਾ ਲਾਇਆ, ਵੈਰਾਗ ਬਿਨਾਂ ਭਗਤੀ ਦਾ ਰਸ ਨਹੀਂ ਆਉਂਦਾ ਤੇ ਰਸ ਬਿਨਾਂ ਭਗਤੀ ਨਹੀਂ ਹੁੰਦੀ। ਸੋ ਇਸੇ ਗੱਲ ਵਿਚੋਂ ਹੀ ਆਪ ਨੂੰ ਗੁਰੂ ਧਾਰਨ ਦਾ ਸ਼ੌਕ ਪੈਦਾ ਹੋਇਆ। ਆਪ ਨੇ ਬੜੇ ਪ੍ਰੇਮ ਨਾਲ ਰਾਮਾ ਨੰਦ ਜੀ ਨੂੰ ਗੁਰੂ ਧਾਰਨ ਕਰ ਲਿਆ। ਰਾਮਾ ਨੰਦ ਜੀ ਦਾ ਕਿਸੇ ਸ਼ੂਦਰ ਨੂੰ ਚੇਲਾ ਬਨਾਉਣ ਤੇ ਕਿਤੇ ਰਿਹਾ, ਉਹ ਸ਼ੂਦਰ ਦੇ ਨਾਲ ਛੂੰਹਦੇ ਤਕ ਵੀ ਨਹੀਂ ਸਨ। ਪਰ ਆਪ ਜੀ ਨੇ ਇਕ ਅਜੀਬ ਹੀ ਤਰੀਕੇ ਨਾਲ ਉਹਨਾਂ ਨੂੰ ਗੁਰੂ ਧਾਰਿਆ ਤੇ ਉਹਨਾਂ ਤੋਂ ਗੁਰਮੰਤਰ ਲਿਆ। ਜੋ ਇਸ ਤਰ੍ਹਾਂ ਹੈ-

ਰਾਮਾ ਨੰਦ ਜੀ ਸਵੇਰੇ ਤੜਕੇ, ਅੰਮ੍ਰਿਤ ਵੇਲੇ ਜਦ ਕਿ ਅਜੇ ਹਨੇਰਾ ਹੁੰਦਾ ਸੀ, ਗੰਗਾ ਤੇ ਇਸ਼ਨਾਨ ਕਰਨ ਲਈ ਜਾਇਆ ਕਰਦੇ ਸਨ। ਸੋ ਇਕ ਰਾਤ ਕਬੀਰ ਜੀ, ਜਿਸ ਰਾਹ ਉਹ ਅੰਮ੍ਰਿਤ ਵੇਲੇ ਲੰਘਦੇ ਸਨ, ਉਸ ਰਾਹ ਤੇ ਜਾ ਕੇ ਲੇਟ ਗਏ। ਨੇਮ ਅਨੁਸਾਰ ਜਦ ਰਾਮਾ ਨੰਦ ਜੀ ਗੰਗਾ ਤੇ ਇਸ਼ਨਾਨ

ਕਰਨ ਜਾਣ ਲਈ ਆਪਣੇ ਹਰ ਰੋਜ਼ ਦੇ ਰਾਹ ਥਾਣੀਂ ਲੰਘੇ, ਤੇ ਰਾਹ ਵਿਚ ਪਏ ਕਬੀਰ ਜੀ ਨੂੰ ਜਦ ਉਹਨਾਂ ਦਾ ਪੈਰ ਲੱਗਾ, ਤਾਂ ਉਹਨਾਂ ਨੇ ਆਖਿਆ-'ਉਠ ਰਾਮ ਕੇ ਰਾਮ ਕਹੋ'। ਕਬੀਰ ਜੀ ਝਟ ਉਠੇ ਤੇ ਮੱਥਾ ਟੇਕ ਦਿੱਤਾ ਤੇ ਇਸ ਤਰ੍ਹਾਂ ਉਹਨਾਂ ਨੂੰ ਗੁਰੂ ਧਾਰ ਲਿਆ ਅਤੇ ਗੁਰਮੰਤਰ ਲੈ ਕੇ ਘਰ ਪਰਤ ਆਏ।

ਗੁਰੂ ਧਾਰਨ ਮਗਰੋਂ ਕਬੀਰ ਜੀ ਭਜਨ ਸਿਮਰਨ ਵਿਚ ਡਾਢੇ ਰੰਗੇ ਗਏ ਤੇ ਏਨੇ ਬਿਰਕਤ ਤੇ ਅਤੀਤ ਬਿਰਤੀ ਵਾਲੇ ਹੋ ਗਏ, ਬਿਲਕੁਲ ਹੀ ਦੁਨੀਆਂ ਤੋਂ ਨਿਰਲੇਪ ਹੋ ਗਏ। ਨਾ ਹਿਰਖ, ਨਾ ਸੋਗ, ਬੱਸ ਇਕ ਰੰਗ ਵਿਚ ਹੀ ਮਸਤ ਰਹਿਣ ਲੱਗੇ। ਕੰਮ ਕਾਰ ਵਲੋਂ ਬਿਰਤੀ ਬਿਲਕੁਲ ਹੀ ਉਪਰਾਮ ਕਰ ਲਈ। ਆਪ ਲਿਖਦੇ ਹਨ:-

*ਜਬ ਲਗੁ ਤਾਗਾ ਬਾਹਉ ਬੇਹੀ॥ ਤਬ ਲਗੁ ਬਿਸਰੈ ਰਾਮ ਸਨੇਹੀ॥*

ਘਰ ਵਾਲੇ ਭਗਤ ਕਬੀਰ ਜੀ ਦੀ ਅਵੱਸਥਾ ਤੋਂ ਬੜੇ ਔਖੇ ਹੋ ਗਏ ਤੇ ਖਾਸ ਕਰਕੇ ਕਬੀਰ ਜੀ ਦੀ ਮਾਤਾ ਨੇ ਤਾਂ ਇਥੋਂ ਤਕ ਕਬੀਰ ਜੀ ਨੂੰ ਕਿਹਾ, "ਪੁੱਤਰ, ਜੇ ਇਸ ਤਰ੍ਹਾਂ ਹੀ ਤੁਸੀਂ ਰਾਮ ਦੇ ਭਜਨ ਵਿਚ ਲੱਗੇ ਰਹੇ, ਤਾਂ ਘਰ ਦਾ ਗੁਜ਼ਾਰਾ ਕਿਵੇਂ ਚੱਲੇਗਾ?"

ਕਬੀਰ ਜੀ ਨੇ ਕਿਹਾ, "ਮਾਤਾ ! ਇਸ ਘਰ ਦਾ ਅਸੀਂ ਕੀ ਫਿਕਰ ਕਰੀਏ ? ਐਹੋ ਜੇਹੇ ਘਰ ਅੱਗੇ ਕਈ ਵਾਰ ਵਸਾ ਚੱਕੇ ਹਾਂ ਤੇ ਕਈ ਵਾਰ ਛੱਡ ਚੁੱਕੇ ਹਾਂ।"

ਕਬੀਰ ਜੀ ਦੀ ਮਾਤਾ ਜਦ ਬਹੁਤੀ ਖਹਿੜੇ ਪਈ, ਤਾਂ ਉਸ ਨੂੰ ਸਮਝਾਉਣ ਲਈ ਕਬੀਰ ਜੀ ਨੇ ਇਹ ਸ਼ਬਦ ਉਚਾਰਿਆ-

*ਐਸੇ ਘਰ ਹਮ ਬਹੁਤੁ ਬਸਾਏ॥ ਜਬ ਹਮ ਰਾਮ ਗਰਭ ਹੋਇ ਆਏ॥*

ਉਹ ਕਹਿਣ ਲੱਗੇ, 'ਮਾਤਾ, ਤੈਨੂੰ ਨਹੀਂ ਪਤਾ ਖੌਰੇ ਅਸੀਂ ਕਿੰਨੇ ਜਨਮ ਧਾਰ ਕੇ ਫਿਰ ਇਸ ਮਾਨੁਖਾ ਜਨਮ ਨੂੰ ਪ੍ਰਾਪਤ ਕੀਤਾ ਹੈ। ਮਰ-ਮਰ ਕੇ ਜੰਮ-ਜੰਮ ਕੇ ਅਸੀਂ ਘਰ ਹੀ ਬਣਾਉਂਦੇ ਆਏ ਹਾਂ, ਪਰ ਕੋਈ ਘਰ ਵੀ ਕਾਇਮ ਨਹੀਂ ਰਿਹਾ, ਪਰ ਸਾਡੇ ਜੀਵਤ ਰਹਿਣ ਤਕ ਹੀ ਰਹੇ, ਮਗਰੋਂ ਪਤਾ ਨਹੀਂ ਕਿਥੇ ਚਲੇ ਗਏ। ਇਸ ਤਰ੍ਹਾਂ ਹੀ ਇਸ ਘਰ ਦੀ ਹਾਲਤ ਹੈ। ਅਸੀਂ ਘਰ ਦੀ ਚਿੰਤਾ ਕੀ

ਕਰੀਏ, ਜਿਸ ਨੇ ਚਲਦਿਆਂ ਨਾਲ ਨਹੀਂ ਜਾਣਾ, ਨਾ ਹੀ ਇਸ ਘਰ ਲਈ ਮਨੁਖ ਦੇ ਕੀਤੇ ਪਾਪਾਂ ਤੇ ਕੁਕਰਮਾਂ ਤੋਂ ਇਸ ਨੇ ਛੁਡਾਉਣਾ ਹੈ। ਫਿਰ ਮੈਂ ਇਸ ਦਿਨ ਦੀ ਕੀ ਚਿੰਤਾ ਕਰਾਂ?'

ਸੋ ਇਉਂ ਘਰ ਵਿਚ ਹੀ ਕਬੀਰ ਜੀ ਅਤੀਤ ਹੋ ਕੇ ਦਿਨ ਬਤੀਤ ਕਰ ਰਹੇ ਸਨ, ਪਰ ਦੂਜੇ ਬੰਨੇ ਘਰ ਦੇ ਬਾਹਰ ਆਪ ਦੀ ਮਹਿਮਾ ਫਲ ਰਹੀ ਸੀ। ਦੁਨੀਆਂ ਦੇ ਲੋਕਾਂ ਦੀ ਆਦਤ ਹੈ ਕਿ ਉਹ ਕਿਸੇ ਦੀ ਵਡਿਆਈ ਤੇ ਖਾਸ ਕਰਕੇ ਗਰੀਬ ਦੀ ਵਡਿਆਈ ਨੂੰ ਤਾਂ ਉਹ ਉਂਜ ਹੀ ਬ੍ਰਦਾਸ਼ਤ ਨਹੀਂ ਕਰ ਸਕਦੇ। ਨਿੰਦਕ ਲੋਕ ਨਿੰਦਾ ਕਰਨ ਲਈ ਕੋਈ ਬਹਾਨਾ ਲੱਭਦੇ ਤੇ ਨਿੰਦਾ ਕਰਦੇ ਹਨ, ਪਰ ਜਦੋਂ ਅਗੋਂ ਜਵਾਬ ਕੋਈ ਨਹੀਂ ਮਿਲਦਾ, ਤਾਂ ਉਹ ਨਿੰਦਾ ਉਹਨਾਂ ਦੇ ਹੀ ਸਿਰ ਤੇ ਭਾਰ ਬਣ ਜਾਂਦੀ ਹੈ। ਆਪ ਦੀ ਸਮਬ੍ਰਿਤੀ ਦੀ ਬੜੀ ਚਰਚਾ ਸੀ ਤੇ ਇਹ ਨਕਲੀ ਨਹੀਂ, ਅਸਲੀ ਸੀ। ਦੱਸਦੇ ਹਨ ਕਿ ਇਕ ਵਾਰੀ ਕੋਈ ਚੋਰ, ਜਿਸ ਦੇ ਪਿੱਛੇ ਫੜਨ ਵਾਲਿਆਂ ਦੀ ਵਾਹਰ ਲੱਗੀ ਹੋਈ ਸੀ, ਡਰਦਾ-ਮਾਰਾ ਕਬੀਰ ਜੀ ਦੇ ਘਰ ਆ ਵੜਿਆ-ਰਾਤ ਦਾ ਸਮਾਂ ਸੀ। ਕਬੀਰ ਜੀ ਨੂੰ ਉਸ ਨੇ ਸੱਚ ਕਹਿ ਦਿੱਤਾ ਕਿ ਚੋਰ ਹਾਂ, ਪਰ ਮੈਨੂੰ ਕਿਵੇਂ ਹੁਣ ਵਾਹਰ ਤੋਂ ਬਚਾ ਲਓ, ਨਹੀਂ ਤਾਂ ਲੋਕੀਂ ਮੇਰੀ ਕੁੱਟ ਕੇ ਹੀ ਜਾਨ ਕੱਢ ਦੇਣਗੇ।'

ਕਬੀਰ ਜੀ ਨੇ ਉਸ ਦੀ ਹਾਲਤ ਵੇਖੀ ਤਾਂ ਉਸ ਨੂੰ ਆਪਣੀ ਲੜਕੀ ਕਮਾਲੀ ਨਾਲ ਸੌਂ ਜਾਣ ਲਈ ਕਿਹਾ। ਚੋਰ ਸੌਂ ਗਿਆ ਤੇ ਵਾਹਰ ਆ ਗਈ। ਕਬੀਰ ਜੀ ਕਹਿਣ ਲੱਗੇ, "ਸਾਡੇ ਘਰ ਤਾਂ ਵਾਧੂ ਬੰਦਾ ਹੀ ਕੋਈ ਨਹੀਂ, ਅਸੀਂ ਆਪ ਘਰ ਵਾਲੇ ਹੀ ਹਾਂ।" ਭਗਤ ਜੀ ਦਾ ਬਚਨ ਸੁਣ ਕੇ ਲੋਕ ਚਲੇ ਗਏ ਤੇ ਵਾਹਰ ਦੇ ਜਾਣ ਮਗਰੋਂ ਚੋਰ ਉਠ ਕੇ ਕਬੀਰ ਜੀ ਦੀ ਪੈਰੀਂ ਪੈ ਗਿਆ ਤੇ ਕਹਿਣ ਲੱਗਾ, "ਮੈਨੂੰ ਕਿਵੇਂ ਬਖਸ਼ ਲਵੋ। ਮੈਂ ਅੱਗੇ ਵੀ ਆਪ ਦੀ ਮਹਿਮਾ ਸੁਣੀ ਸੀ, ਪਰ ਅੱਜ ਤਾਂ ਅੱਖੀਂ ਵੇਖ ਲਿਆ ਹੈ ਕਿ ਰੱਬ ਦੇ ਭਗਤ ਕਿੰਨੇ ਉੱਚੇ ਖਿਆਲਾਂ ਵਾਲੇ ਤੇ ਕਿੰਨੇ ਰਹਿਮ ਵਾਲੇ ਹੁੰਦੇ ਹਨ। ਜਿਵੇਂ ਹੋਵੇ ਮੈਨੂੰ ਆਪਣਾ ਚੇਲਾ ਬਣਾ ਲਵੋ। ਮੈਂ ਅਗੋਂ ਕਦੇ ਚੋਰੀ ਨਹੀਂ ਕਰਾਂਗਾ।"

ਕਬੀਰ ਜੀ ਦੇ ਇਕ ਹੀ ਗੁਰਮੁਖੀ ਝਲਕਾਰ ਨਾਲ ਉਸ ਦੀ ਸੂਰਤ

ਬਦਲ ਗਈ। ਦੱਸਦੇ ਹਨ ਕਿ ਉਸ ਦੇ ਪਿਛੋਂ ਕਬੀਰ ਜੀ ਨੇ ਕਮਾਲੀ ਦਾ ਵਿਆਹ ਹੀ ਉਸ ਨਾਲ ਕਰ ਦਿੱਤਾ, ਪਰ ਨਿੰਦਕਾਂ ਨੇ ਇਹ ਸੁਣ ਕੇ ਕਬੀਰ ਜੀ ਦੀ ਡਾਢੀ ਨਿੰਦਾ ਕੀਤੀ, ਤਾਂ ਕਬੀਰ ਜੀ ਨੇ ਨਿੰਦਕ ਲੋਕਾਂ ਨੂੰ ਸਮਝਾਉਣ ਲਈ ਕਿਹਾ:-

*ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ॥*
*ਨਿੰਦਾ ਜਨ ਕਉ ਖਰੀ ਪਿਆਰੀ॥*
*ਨਿੰਦਾ ਬਾਪੁ ਨਿੰਦਾ ਮਹਤਾਰੀ॥ ੧॥ ਰਹਾਉ॥*
*ਨਿੰਦਾ ਹੋਇ ਤ ਬੈਕੁੰਠਿ ਜਾਈਐ॥*
*ਨਾਮੁ ਪਦਾਰਥੁ ਮਨਹਿ ਬਸਾਈਐ॥*
*ਰਿਦੈ ਸੁਧ ਜਉ ਨਿੰਦਾ ਹੋਇ॥*
*ਹਮਰੇ ਕਪਰੇ ਨਿੰਦਕੁ ਧੋਇ॥ ੧॥*

*(ਗਉੜੀ ਕਬੀਰ ਜੀ)*

ਕਬੀਰ ਜੀ ਬੜੇ ਹੀ ਸਾਧ-ਸੇਵੀ ਤੇ ਕਥਾ ਵਾਰਤਾ ਦੇ ਬੜੇ ਪਿਆਰੇ ਸਨ। ਇਹ ਗੱਲ ਹੌਲੀ-ਹੌਲੀ ਮਸ਼ਹੂਰ ਹੋ ਰਹੀ ਸੀ। ਰੋਜ਼ ਹੀ ਕਦੀ ਦੋ, ਕਦੀ ਚਾਰ, ਸਾਧੂ ਸੰਤ ਜਾਂ ਮਹਾਤਮਾ ਕਬੀਰ ਜੀ ਦੇ ਘਰ ਆ ਜਾਂਦੇ ਤੇ ਕਬੀਰ ਜੀ ਉਨ੍ਹਾਂ ਦੀ ਬੜੇ ਪਿਆਰ ਨਾਲ ਸੇਵਾ ਕਰਦੇ। ਆਪ ਭਾਵੇਂ ਭੁੱਖੇ ਰਹਿੰਦੇ, ਪਰ ਉਨ੍ਹਾਂ ਨੂੰ ਰੋਟੀ ਜ਼ਰੂਰ ਖਵਾਉਂਦੇ। ਇਸ ਗੱਲ ਦਾ ਵੀ ਉਹਨਾਂ ਦੇ ਇਕ ਸ਼ਬਦ ਤੋਂ ਹੀ ਪਤਾ ਲੱਗ ਜਾਂਦਾ ਹੈ, ਜਦ ਕਿ ਉਹਨਾਂ ਦੀ ਮਾਤਾ ਇਸ ਗੱਲ ਤੋਂ ਬੜੀ ਦੁੱਖੀ ਹੈ ਕਿ ਘਰ ਆਏ ਗਏ ਨੂੰ ਤਾਂ ਇਹ ਰੋਟੀ ਖਵਾਉਂਦੇ ਹਨ ਤੇ ਸਾਨੂੰ ਘਰਦਿਆਂ ਨੂੰ ਕਹਿੰਦੇ ਹਨ ਕਿ ਦਾਣੇ ਚੱਬ ਕੇ ਗੁਜ਼ਾਰਾ ਕਰ ਲਵੋ। ਉਹਨਾਂ ਨੂੰ ਸੌਣ ਲਈ ਮੰਜੇ ਦੇਂਦੇ ਹਨ ਤੇ ਘਰਦਿਆਂ ਨੂੰ ਕਹਿੰਦੇ ਹਨ ਕਿ ਤੁਸੀਂ ਚਟਾਈ ਵਿਛਾ ਕੇ ਭੁੰਜੇ ਹੀ ਲੇਟ ਜਾਓ। ਭਗਤ ਜੀ ਇਸ ਝਗੜੇ ਦਾ ਬ੍ਰਿਤਾਂਤ ਆਪਣੇ ਇਸ ਸ਼ਬਦ ਵਿਚ ਲਿਖਦੇ ਹਨ:-

*ਇਕ ਦੁਇ ਮੰਦਰਿ ਇਕ ਦੁਇ ਬਾਟ॥*
*ਹਮ ਕਉ ਸਾਥਰੁ ਉਨ ਕਉ ਖਾਟ॥*
*ਮੂਡ ਪਲੋਸਿ ਕਮਰ ਬਧਿ ਪੋਥੀ॥*

ਹਮ ਕਉ ਚਾਬਨ ਉਨ ਕਉ ਰੋਟੀ ॥ ੩ ॥
ਮੁੰਡੀਆ ਮੁੰਡੀਆ ਹੂਏ ਏਕ ॥
ਏ ਮੁੰਡੀਆ ਬੂਡਤ ਕੀ ਟੇਕ ॥
ਸੁਨਿ ਅੰਧਲੀ ਲੋਈ ਬੇਪੀਰਿ ॥
ਇਨੁ ਮੁੰਡੀਅਨ ਭਜਿ ਸਰਨਿ ਕਬੀਰ ॥ ੪ ॥ ੩ ॥ ੬ ॥

(ਗੋਂਡ ਕਬੀਰ ਜੀ)

ਆਪ ਪ੍ਰਭੂ-ਭਗਤੀ ਕਰਦੇ ਕਿੰਨੇ ਪ੍ਰਭੂ ਦੇ ਨਜ਼ਦੀਕੀ ਬਣ ਗਏ ਸਨ, ਇਹ ਗੱਲ ਉਹਨਾਂ ਦੇ ਜੀਵਨ ਦੇ ਅਨੇਕਾਂ ਕੌਤਕਾਂ ਤੋਂ ਜ਼ਾਹਰ ਹੈ। ਆਪ ਦੀ ਮਹਿਮਾ ਤੇ ਵਡਿਆਈ ਨੂੰ ਵੱਧਦਿਆਂ ਵੇਖ ਕੇ ਪੰਡਿਤ ਵੀ ਔਖੇ ਸਨ ਤੇ ਮੁਲਾਣੇ ਵੀ, ਇਹ ਦੋਵੇਂ ਕਿਸਮ ਦੇ ਲੋਕ ਆਪ ਨਾਲ ਕਈ ਵਾਰੀ ਬਹਿਸ ਕਰਨ ਆਏ, ਪਰ ਖਰੀਆਂ-ਖਰੀਆਂ ਸੁਣ ਕੇ ਚੁਪ ਕਰਕੇ ਚਲੇ ਜਾਂਦੇ ਤੇ ਉਹਨਾਂ ਦੀ ਕੋਈ ਪੇਸ਼ ਨਾ ਜਾਂਦੀ ਤੇ ਇਹ ਗੱਲ ਆਮ ਮਸ਼ਹੂਰ ਹੋ ਗਈ ਸੀ ਕਿ ਕਬੀਰ ਜੀ ਨਾ ਪੰਡਿਤਾਂ ਨੂੰ ਮੰਨਦੇ ਹਨ, ਨਾ ਮੁਲਾਣਿਆਂ ਨੂੰ। ਅਰਥਾਤ ਨਾ ਉਹ ਹਿੰਦੂ ਬਣਦੇ ਹਨ ਤੇ ਨਾ ਮੁਸਲਮਾਨ।

ਇਕ ਵਾਰੀ ਕੁਝ ਮੌਲਵੀ ਤੇ ਪੰਡਿਤ ਕਬੀਰ ਜੀ ਨਾਲ ਬਹਿਸ ਕਰਨ ਲਈ ਆਏ ਕਿ ਸਾਡੀ ਮੰਨੋ ਜਾਂ ਸਾਨੂੰ ਮਨਾ ਲਓ। ਮੁਸਲਮਾਨ ਕਹਿਣ ਲੱਗੇ, "ਅਸੀਂ ਤਾਂ ਹੱਜ ਕਰਨ ਜਾਂਦੇ ਹਾਂ, ਖ਼ੁਦਾ ਨੂੰ ਲਹਿੰਦੇ ਵਲ ਮੰਨਦੇ ਹਾਂ, ਪਰ ਤੁਹਾਡਾ ਰਾਮ ਜਾਂ ਪ੍ਰਭੂ, ਜਿਸ ਦਾ ਸਿਮਰਨ ਕਰਦੇ ਹੋ, ਕਿਥੇ ਰਹਿੰਦਾ ਹੈ?"

ਪੰਡਿਤ ਕਹਿਣ ਲੱਗੇ, "ਸਾਡੇ ਤੀਰਥਾਂ ਤੇ ਪ੍ਰਭੂ ਦਾ ਨਿਵਾਸ ਹੈ। ਅਸੀਂ ਓਥੇ ਜਾ ਕੇ ਇਸ਼ਨਾਨ ਕਰਕੇ ਆਪਣਾ ਜਨਮ ਸਫਲ ਕਰਦੇ ਹਾਂ, ਪਰ ਤੁਸੀਂ ਨਾ ਕਾਬੇ ਜਾਓ, ਨਾ ਕਿਸੇ ਤੀਰਥ ਤੇ ਜਾਓ, ਫਿਰ ਤੁਹਾਡਾ ਇਸ਼ਟ ਕੀ ਹੋਇਆ, ਤੁਸੀਂ ਕਿਸ ਦੀ ਪੂਜਾ ਕਰਦੇ ਹੋ?"

ਕਬੀਰ ਜੀ ਕਹਿਣ ਲੱਗੇ, "ਸਾਡਾ ਪ੍ਰਭੂ ਥਾਵਾਂ ਦੀਆਂ ਬੰਦਸ਼ਾਂ ਵਿਚ ਨਹੀਂ, ਉਹ ਭਖਾਂ, ਵਰਣਾਂ ਤੇ ਜ਼ਾਤਾਂ ਵਾਲਾ ਨਹੀਂ, ਉਹ ਸਰਬ-ਵਿਆਪੀ ਹੈ, ਹਰ ਥਾਂ ਅੰਦਰ ਤੇ ਬਾਹਰ ਰਮ ਰਿਹਾ ਹੈ। ਪਰ ਤਅੱਸਬੀਆਂ ਤੇ ਤੰਗ-ਦਿਲ

ਵਾਲਿਆਂ ਦੇ ਨੇੜੇ ਉਹ ਨਹੀਂ ਆਉਂਦਾ, ਭਾਵੇਂ ਉਹ ਕਿੰਨੇ ਸਿਰ ਝੁਕਾਉਣ, ਕਾਬੇ ਜਾਣ, ਤੀਰਥਾਂ ਤੇ ਜਾਣ।"

"ਪਰ ਸਾਨੂੰ ਕੋਈ ਟਿਕਾਣਾ ਤਾਂ ਦੱਸੋ ਕਿ ਫਿਰ ਤੁਹਾਡਾ ਪ੍ਰਭੂ ਰਹਿੰਦਾ ਕਿਥੇ ਹੈ? ਸਾਨੂੰ ਇਹ ਗੱਲ ਸਮਝਾਓ।" ਸਾਰਿਆਂ ਨੇ ਕਿਹਾ।

ਕਬੀਰ ਜੀ ਨੇ ਇਹ ਸੁਣ ਕੇ ਬੜੇ ਪ੍ਰੇਮ ਨਾਲ ਇਸ ਸ਼ਬਦ ਦਾ ਉਚਾਰਨ ਕੀਤਾ-

*ਹਜ ਹਮਰੀ ਗੋਮਤੀ ਤੀਰ॥ ਜਹਾ ਬਸਹਿ ਪੀਤੰਬਰ ਪੀਰ॥ ੧॥*
*ਵਾਹੁ ਵਾਹੁ ਕਿਆ ਖੂਬ ਗਾਵਤਾ ਹੈ॥*
*ਹਰਿ ਕਾ ਨਾਮੁ ਮੇਰੈ ਮਨਿ ਭਾਵਤਾ ਹੈ॥ ੧॥ ਰਹਾਉ॥*
*ਨਾਰਦ ਸਾਰਦ ਕਰਹਿ ਖਵਾਸੀ॥*
*ਪਾਸਿ ਬੈਠੀ ਬੀਬੀ ਕਵਲਾ ਦਾਸੀ॥ ੨॥*
*ਕੰਠੇ ਮਾਲਾ ਜਿਹਵਾ ਰਾਮੁ॥ ਸਹੰਸ ਨਾਮੁ ਲੈ ਲੈ ਕਰਉ ਸਲਾਮੁ॥ ੩॥*
*ਕਹਤ ਕਬੀਰ ਰਾਮ ਗੁਨ ਗਾਵਉ॥ ਹਿੰਦੂ ਤੁਰਕ ਦੋਉ ਸਮਝਾਵਉ॥ ੪॥*

(ਆਸਾ ਪੰਨਾ ੪੭੯)

ਇਹ ਜਵਾਬ ਸੁਣ ਕੇ ਦੋਵੇਂ ਧਿਰਾਂ ਨਿਰੁੱਤਰ ਹੋ ਕੇ ਤੁਰ ਗਈਆਂ, ਪਰ ਮੁਲਾਣੇ ਤੇ ਕਾਜ਼ੀ ਆਪਣੇ ਰਾਜ ਦੇ ਮੱਧ ਵਿਚ ਹੋਰ ਵੀ ਔਖੇ ਹੋ ਗਏ। ਮੁਲਾਣੇ ਧਿੱਕ-ਧਿੱਕਾਵੇ ਨਾਲ ਪੰਡਿਤਾਂ ਨੂੰ ਵੀ ਲੈ ਗਏ ਤੇ ਜਾ ਕੇ ਹਾਕਮਾਂ ਕੋਲ ਫਰਿਆਦ ਕੀਤੀ ਕਿ ਕਬੀਰ, ਹਿੰਦੂ ਤੇ ਮੁਸਲਮਾਨ ਦੋਹਾਂ ਮਜ਼ਬਾਂ ਦੇ ਖਿਲਾਫ ਚਲ ਰਿਹਾ ਹੈ, ਖਿਲਾਫ ਹੀ ਨਹੀਂ ਚਲ ਰਿਹਾ, ਇਹਨਾਂ ਨੂੰ ਨੁਕਸਾਨ ਪਹੁੰਚਾ ਰਿਹਾ ਹੈ, ਇਸ ਲਈ ਇਸ ਨੂੰ ਕੋਈ ਸਜ਼ਾ ਦੇ ਕੇ ਇਸ ਕੰਮੋਂ ਰੋਕਿਆ ਜਾਏ। ਮੁਸਲਮਾਨ ਹਕੂਮਤ ਤਾਂ ਹੁੰਦੀ ਹੀ ਮੁਲਾਣਿਆਂ ਦੇ ਵੱਸ ਸੀ, ਸੋ ਝਟ ਹੀ ਕਬੀਰ ਜੀ ਨੂੰ ਹਾਜ਼ਰ ਕਰਨ ਦਾ ਹੁਕਮ ਦੇ ਦਿੱਤਾ ਗਿਆ। ਕਾਂਸ਼ੀ ਦਾ ਰਾਜਾ ਤਾਂ ਕਬੀਰ ਜੀ ਦੇ ਪ੍ਰਤਾਪ ਨੂੰ ਜਾਣ ਗਿਆ ਸੀ, ਇਸ ਲਈ ਉਹ ਨਾ ਕਿਸੇ ਪੰਡਿਤ ਦੀ ਸੁਣਦਾ ਸੀ ਤੇ ਨਾ ਮੌਲਾਣਿਆਂ ਦੀ। ਪਰ ਹੁਣ ਸਿਕੰਦਰ ਲੋਧੀ ਬਾਦਸ਼ਾਹ ਦਾ ਹੁਕਮ ਹੋ ਗਿਆ ਸੀ, ਇਸ ਲਈ ਸ਼ਰਈਆਂ ਦੇ ਇਸ ਜ਼ੁਲਮ

ਨੂੰ ਕੌਣ ਰੋਕਦਾ। ਝੱਟ ਸਿਪਾਹੀ ਕਬੀਰ ਜੀ ਕੋਲ ਪੁੱਜੇ ਤੇ ਬਾਦਸ਼ਾਹ ਦੇ ਜਾ ਪੇਸ਼ ਕੀਤਾ। ਕਬੀਰ ਜੀ ਨੇ ਬਾਦਸ਼ਾਹ ਨੂੰ ਨਾ ਸਲਾਮ ਕੀਤੀ ਤੇ ਨਾ ਝੁਕ ਕੇ ਪ੍ਰਣਾਮ ਕੀਤੀ, ਤਾਂ ਬਾਦਸ਼ਾਹ ਨੂੰ ਗੁੱਸਾ ਚੜ੍ਹ ਗਿਆ। ਕਾਜ਼ੀ ਕਬੀਰ ਜੀ ਨੂੰ ਕਹਿਣ ਲੱਗਾ, "ਤੂੰ ਬਾਦਸ਼ਾਹ ਨੂੰ ਸਲਾਮ ਕਿਉਂ ਨਹੀਂ ਕੀਤੀ?".

"ਮੈਨੂੰ ਸਲਾਮ ਕਰਨੀ ਆਉਂਦੀ ਹੀ ਨਹੀਂ ਤੇ ਝੁਕਣਾ ਮੇਰੇ ਗੁਰੂ ਨੇ ਮੈਨੂੰ ਉਸ ਸੱਚੇ ਤੇ ਸਭ ਦੇ ਮਾਲਕ ਪ੍ਰਭੂ ਅੱਗੇ ਹੀ ਦੱਸਿਆ ਹੈ, ਇਸ ਲਈ ਮੈਂ ਇਸ ਝੂਠੇ ਬਾਦਸ਼ਾਹ ਅੱਗੇ ਝੁਕਣਾ ਨਹੀਂ ਚਾਹੁੰਦਾ ਤੁਸੀਂ ਜੋ ਮਰਜ਼ੀ ਹੈ ਕਰ ਲਵੋ।" ਕਬੀਰ ਜੀ ਨੇ ਬੜੀ ਨਿਰਭੈਤਾ ਨਾਲ ਕਿਹਾ।

ਕਬੀਰ ਜੀ ਦੇ ਇਹ ਸ਼ਬਦ ਬਾਦਸ਼ਾਹ ਤੇ ਕਾਜ਼ੀਆਂ ਨੂੰ ਗੋਲੀਆਂ ਵਾਂਗ ਲੱਗੇ। ਝੱਟ ਹੀ ਕਬੀਰ ਜੀ ਨੂੰ ਰੱਸੇ ਨਾਲ ਜੂੜ ਦਿੱਤਾ ਗਿਆ। ਕਬੀਰ ਜੀ ਰਾਮ ਦੇ ਨਾਮ ਵਿਚ ਜੁਟ ਗਏ, ਸਿਮਰਨ ਕਰਨ ਲੱਗ ਪਏ। ਬਾਦਸ਼ਾਹ ਨੇ ਕਿਹਾ, "ਹਾਥੀ ਨੂੰ ਲਿਆਉ ਤੇ ਹਾਥੀ ਇਸ ਨੂੰ ਦਰੜ ਕੇ ਮਾਰ ਦੇਵੇ ਤੇ ਸੁੰਡ ਨਾਲ ਚੁੱਕ ਕੇ ਵਗਾਹ-ਵਗਾਹ ਕੇ ਮਾਰੇ। ਇਉਂ ਇਹ ਆਪੇ ਖਤਮ ਹੋ ਜਾਵੇਗਾ ਤੇ ਨਿੱਤ ਕੀ ਕਲ੍ਹਾ ਮੁੱਕ ਜਾਏਗੀ।"

ਪਰ ਭਗਤ-ਵਛਲ ਪ੍ਰਭੂ ਹਰ ਥਾਂ ਹਾਜ਼ਰ ਹੈ, ਉਹ ਆਪਣੇ ਭਗਤਾਂ ਨੂੰ ਪ੍ਰੀਖਿਆ ਵਿਚ ਪਾਉਂਦਾ ਹੈ, ਪਰ ਉਨ੍ਹਾਂ ਦੀ ਕੀਰਤੀ ਕਰਾਉਣ ਲਈ, ਜੱਸ ਫੈਲਾਉਣ ਲਈ, ਹਾਥੀ ਆ ਗਿਆ। ਮਸਤ ਹਾਥੀ, ਪਹਿਲੇ ਤਾਂ ਭੱਜਾ ਆਇਆ, ਪਰ ਜਿਉਂ ਹੀ ਕਬੀਰ ਜੀ ਦੀ ਨਜ਼ਰ ਉਸ ਤੇ ਪਈ ਤੇ ਉਸ ਨੇ ਕਬੀਰ ਜੀ ਨੂੰ ਵੇਖਿਆ, ਉਥੇ ਹੀ ਰੁਕ ਗਿਆ। ਉਹ ਹਾਥੀ ਬਾਦਸ਼ਾਹ ਨੂੰ ਸਲਾਮ ਕਰਨਾ ਸਿਖਿਆ ਹੋਇਆ ਸੀ, ਉਹ ਸਿਖਲਾਈ ਹੁਣ ਹਾਥੀ ਕਬੀਰ ਜੀ ਵਾਸਤੇ ਵਰਤਣ ਲੱਗਾ। ਕਬੀਰ ਜੀ ਲਿਖਦੇ ਹਨ-

*ਕੁੰਚਰੁ ਪੋਟ ਲੈ ਲੈ ਨਮਸਕਾਰੈ॥ ਬੂਝੀ ਨਹੀ ਕਾਜੀ ਅੰਧਿਆਰੈ॥*

ਕਾਜ਼ੀ ਦੇ ਹੁਕਮ ਨਾਲ ਮਹਾਵਤ ਹਾਥੀ ਨੂੰ ਅੱਗੇ ਕਰਨ ਲਈ ਬਥੇਰਾ ਜ਼ੋਰ ਲਾਉਂਦਾ ਹੈ, ਪਰ "ਹਸਤਿ ਭਾਗਿ ਕੈ ਚੀਕਾਂ ਮਾਰੈ" ਉਹ ਮਹਾਵਤ ਦੀ ਨਹੀਂ ਮੰਨਦਾ। ਕਬੀਰ ਜੀ ਦੱਸਦੇ ਹਨ ਕਿ ਤਿੰਨ ਵਾਰ ਅਜੇਹਾ ਕੀਤਾ ਗਿਆ

ਪਰ ਹਾਥੀ ਨੇ ਕਬੀਰ ਜੀ ਨੂੰ ਕੁਝ ਨਾ ਕਿਹਾ, ਹਥਵਾਨ ਦੇ ਜ਼ੋਰ ਲਗਾਉਣ ਤੇ ਵੀ ਹਾਥੀ ਅੱਗੇ ਨਹੀਂ ਵਧਿਆ। ਇਹ ਵੇਖ ਕੇ ਕਾਜ਼ੀਆਂ ਤੇ ਮੌਲਾਣਿਆਂ ਨੂੰ ਹੋਰ ਵੀ ਅੱਗ ਲੱਗ ਗਈ। ਬਾਦਸ਼ਾਹ ਨੂੰ ਕਹਿਣ ਲੱਗੇ, "ਕਬੀਰ ਬੜੇ ਜੰਤਰ-ਮੰਤਰ ਜਾਣਦਾ ਹੈ, ਹੋ ਸਕਦਾ ਹੈ ਇਸ ਨੇ ਹਾਥੀ ਨੂੰ ਕੀਲ ਲਿਆ ਹੋਵੇ, ਤੁਸੀਂ ਇਸ ਨੂੰ ਸੰਗਲ ਮਾਰ ਕੇ ਚੰਗੀ ਤਰ੍ਹਾਂ ਬੰਨ੍ਹ ਕੇ ਗੰਗਾ ਦੇ ਡੂੰਘੇ ਪਾਣੀ ਵਿਚ ਸੁਟ ਦੇਵੋ, ਉਥੋਂ ਇਹ ਨਹੀਂ ਬਚ ਸਕੇਗਾ।"

ਕਾਜ਼ੀਆਂ ਮੌਲਵੀਆਂ ਦੇ ਆਖੇ ਲੱਗ ਕੇ ਅਜਿਹਾ ਹੁਕਮ ਦੇ ਦਿੱਤਾ ਗਿਆ। ਹਾਥੀ ਅੱਗੇ ਪਾਉਣ ਦੀ ਖਬਰ ਸੁਣ ਕੇ ਹਜ਼ਾਰਾਂ ਲੋਕ ਤਮਾਸ਼ਾ ਵੇਖਣ ਲਈ ਜੁੜੇ ਸਨ, ਪਰ ਹੁਣ ਗੰਗਾ ਦੇ ਕੰਢੇ ਵੱਲ ਭੱਜੇ ਆ ਰਹੇ ਸਨ। ਕਬੀਰ ਦੇ ਪ੍ਰੇਮੀਆਂ ਨੂੰ ਇਸ ਸਮੇਂ ਭਾਰੀ ਦੁੱਖ ਹੋਇਆ ਕਿ ਹੁਣ ਕੀ ਬਣੇਗਾ, ਤੇ ਕਈਆਂ ਕਬੀਰ ਜੀ ਦੇ ਨੇੜੇ ਹੋ ਕੇ ਇਹ ਗੱਲ ਆਖੀ ਵੀ ਤੇ ਅਫਸੋਸ ਕੀਤਾ ਤਾਂ ਕਬੀਰ ਜੀ ਮੁਸਕਰਾਏ ਤੇ ਉਹਨਾਂ ਨੇ ਚਿੰਤਾ ਵਿਚ ਪਏ ਆਪਣੇ ਸਾਥੀਆਂ ਨੂੰ ਕਿਹਾ, "ਗੰਗ ਗੁਸਾਇਨ ਗਹਿਰ ਗੰਭੀਰ?"

"ਮਿੱਤਰੋ, ਘਬਰਾਓ ਨਾ, ਗੰਗਾ ਗੁਸਾਈਂ ਨਹੀਂ ਹੈ, ਗੁਹਾਹਿਨ ਹੈ। ਇਹ ਮੇਰੇ ਪ੍ਰਭੂ ਦੇ ਹੁਕਮ ਵਿਚ ਹੈ। ਇਸ ਵਿਚ ਆਪਣਾ ਕੋਈ ਜ਼ੋਰ ਨਹੀਂ ਹੈ। ਮੈਨੂੰ ਜੇ ਮੇਰਾ ਪ੍ਰਭੂ ਮਾਲਕ ਨਾ ਡੋਬੇਗਾ, ਤਾਂ ਇਹ ਨਹੀਂ ਡੋਬ ਸਕੇਗੀ। ਤੁਸੀਂ ਉਸ ਦੇ ਰੰਗ ਵੇਖੋ ਤੇ ਸ਼ੋਕ ਨਾ ਕਰੋ।"

ਕਬੀਰ ਜੀ ਕਿਸ ਰੰਗ ਵਿਚ ਜਾ ਰਹੇ ਸਨ। ਗੰਗਾ ਦੇ ਕੰਢੇ ਤੇ ਪੁਜ ਕੇ ਆਪ ਨੂੰ ਇਕ ਬੇੜੀ ਵਿਚ ਚੜ੍ਹਾ ਲਿਆ ਗਿਆ। ਹੁਕਮ ਦਿੱਤਾ ਗਿਆ ਕਿ ਵਿਚਕਾਰ ਲਿਜਾ ਕੇ ਇਸ ਨੂੰ ਸੁਟੋ, ਜਿਥੇ ਪਾਣੀ ਬੜਾ ਡੂੰਘਾ ਹੈ। ਸੋ ਮਲਾਹ ਬੇੜੀ ਨੂੰ ਵਿਚਕਾਰ ਲੈ ਗਏ। ਕਬੀਰ ਜੀ ਨੂੰ ਵਿਚ ਸੁੱਟ ਦਿੱਤਾ ਗਿਆ। ਕੰਢੇ ਤੇ ਹਜ਼ਾਰਾਂ ਲੋਕ ਖੜੇ ਸਨ, ਸਭ ਨੇ ਵੇਖਿਆ ਕਿ ਸੁੱਟਣ ਮਗਰੋਂ ਅੱਖ ਦੇ ਫੇਰ ਵਿਚ ਹੀ ਕਬੀਰ ਜੀ ਪਾਣੀ ਦੇ ਉੱਤੇ ਆ ਗਏ ਤੇ ਪਾਣੀ ਉੱਤੇ ਐਉਂ ਚੌਂਕੜੀ ਮਾਰ ਕੇ ਬੈਠ ਗਏ, ਜਿਵੇਂ ਜ਼ਮੀਨ ਉੱਤੇ ਬੈਠੀਦਾ ਹੈ। ਕਬੀਰ ਜੀ ਲਿਖਦੇ ਹਨ-

*ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ॥ ਮ੍ਰਿਗਛਾਲਾ ਪਰ ਬੈਠੇ ਕਬੀਰ॥*

ਇਹ ਵੇਖ ਕੇ ਭਗਤ ਜੀ ਦੀ ਜੈ-ਜੈ ਕਾਰ ਹੋ ਗਈ ਤੇ ਕਾਜ਼ੀ ਮੌਲਾਣੇ ਸ਼ਰਮਸਾਰ ਹੋ ਕੇ ਵਾਪਿਸ ਮੁੜ ਆਏ। ਪਰ ਦਿਲ ਦੀ ਅੱਗ ਜੋ ਸੀ, ਉਹ ਬੁਝੀ ਨਹੀਂ ਸੀ, ਪਰ ਬੇ-ਬੱਸ ਸਨ, ਹੁਣ ਹੋਰ ਕੀ ਕਰਦੇ।

ਕਬੀਰ ਜੀ ਗੰਗਾ ਤੋਂ ਵਾਪਿਸ ਮੁੜੇ ਤੇ ਘਰ ਆ ਗਏ। ਹੁਣ ਤਾਂ ਆਪ ਦੇ ਘਰ ਅੱਗੇ ਹੋਰ ਵੀ ਭੀੜਾ ਰਹਿਣ ਲੱਗੀ। ਹਰ ਵੇਲੇ ਹੀ ਦਰਸ਼ਨ ਕਰਨ ਤੇ ਉਪਦੇਸ਼ ਲੈਣ ਵਾਲਿਆਂ ਦਾ ਤਾਂਤਾ ਬੱਝ ਗਿਆ। ਕਾਜ਼ੀ ਤੇ ਮੌਲਾਣੇ ਕਬੀਰ ਜੀ ਦੇ ਪ੍ਰਤਾਪ ਤੋਂ ਦੁਖੀ ਸਨ, ਪਰ ਬੇਵਸ ਹੋ ਕੇ ਪਿਛੇ ਹੱਟ ਗਏ ਸਨ। ਹੁਣ ਪੰਡਿਤਾਂ ਨੇ ਕਬੀਰ ਜੀ ਤੇ ਵਾਰ ਕਰਨ ਦੀ ਸਕੀਮ ਬਣਾਈ। ਉਹ ਵਾਰ ਅਜੇ ਕਰਨਾ ਚਾਹੁੰਦੇ ਸਨ, ਜਿਸ ਨਾਲ ਕਬੀਰ ਜੀ ਇਕ ਵੇਰੀ ਝੂਠੇ ਹੋ ਜਾਣ ਤੇ ਲੋਕਾਂ ਨੂੰ ਨਿੰਦਿਆ ਕਰਨ ਦਾ ਪੂਰਾ-ਪੂਰਾ ਸਮਾਂ ਮਿਲ ਜਾਏ। ਪਰ ਵਿਰੋਧੀਆਂ ਦੇ ਇਸ ਵਾਰ ਤੋਂ ਵੀ ਪ੍ਰਭੂ ਨੇ ਆਪਣੇ ਭਗਤ ਦੀ ਰੱਖਿਆ ਕੀਤੀ ਤੇ ਆਪਣੇ ਜਨ ਦਾ ਜੈ-ਜੈ ਕਾਰ ਕਰਾਇਆ। ਲਉ ਹੁਣ ਉਹ ਵਾਰਤਾ ਵੀ ਸੁਣੋ:-

ਜਦ ਪੰਡਿਤਾਂ ਤੇ ਮੌਲਾਣਿਆਂ ਦੀ ਕੋਈ ਪੇਸ਼ ਨਾ ਗਈ ਤਾਂ ਸਭ ਨਿੰਦਕਾਂ ਨੇ ਕੱਠਿਆਂ ਹੋ ਕੇ ਵਿਚਾਰ ਕੀਤੀ ਕਿ ਕੋਈ ਤਰੀਕਾ ਕਢੋ, ਜਿਸ ਨਾਲ ਕਬੀਰ ਦੀ ਲੋਕ ਨਿੰਦਿਆ ਕਰਨ। ਅਖੀਰ ਉਹਨਾਂ ਇਹ ਸਕੀਮ ਬਣਾਈ ਕਿ ਕਬੀਰ ਦੇ ਨਾਂ ਥੱਲੇ ਦੂਰ-ਦੂਰ ਦੇ ਵਿਦਵਾਨਾਂ ਤੇ ਮਸ਼ਹੂਰ ਸੰਤਾਂ ਮਹੰਤਾਂ ਨੂੰ ਚਿੱਠੀਆਂ ਲਿਖ ਘਲੋ, ਜਿਸ ਵਿਚ ਲਿਖੋ ਕਿ ਫਲਾਣੇ ਦਿਨ ਕਬੀਰ ਦੇ ਘਰ ਬੜਾ ਭਾਰਾ ਯੱਗ ਹੋਣਾ ਹੈ, ਦਰਸ਼ਨ ਦੇ ਕੇ ਕ੍ਰਿਤਾਰਥ ਕਰੋ।

ਇਹਨਾਂ ਚਿੱਠੀਆਂ ਨੂੰ ਪੜ੍ਹ ਕੇ ਲੋਕੀਂ ਕਬੀਰ ਦੇ ਘਰ ਜ਼ਰੂਰ ਆਉਣਗੇ। ਪਰ ਇਸ ਦੇ ਕੋਲ ਪੈਸਾ ਈ ਕੋਈ ਨਹੀਂ, ਕੀ ਇਸ ਨੇ ਜਗ ਜਾਤ ਦੇ ਨਾਲ ਕਰਨਾ ਏਂ। ਅਸੀਂ ਵੀ ਸਾਰੇ ਹੀ, ਉਸ ਦਿਨ ਕਬੀਰ ਜੀ ਦੇ ਘਰ ਜਾ ਪੁਜਾਂਗੇ। ਕਬੀਰ ਕਹੇਗਾ, ਮੈਂ ਚਿੱਠੀਆਂ ਹੀ ਨਹੀਂ ਲਿਖੀਆਂ, ਤਾਂ ਅਸੀਂ ਕੋਲੋਂ ਕਹਾਂਗੇ ਕਿ ਕਬੀਰ ਚਿੱਠੀਆਂ ਲਿਖ ਕੇ ਹੁਣ ਮੁਕਰਦਾ ਪਿਆ ਹੈ, ਘਰ ਬੁਲਾ ਕੇ ਲੋਕਾਂ ਦੀ ਬੇਇਜ਼ਤੀ ਕਰਦਾ ਹੈ।

ਇਹ ਸਲਾਹ ਪਕਾ ਕੇ ਨਿੰਦਕਾਂ ਨੇ ਚਿੱਠੀਆਂ ਪਾ ਦਿਤੀਆਂ। ਕਬੀਰ

ਭਗਤ ਮਸ਼ਹੂਰ ਹੋ ਚੁੱਕਾ ਸੀ, ਇਸ ਲਈ ਸ਼ੰਕਾ ਕਿਸ ਨੂੰ ਹੋਣਾ ਸੀ। ਕਈ ਤਾਂ ਮੁਕੱਰਰ ਦਿਨ ਤੋਂ ਪਹਿਲਾਂ ਹੀ ਕਬੀਰ ਦੇ ਘਰ ਆ ਗਏ। ਕਬੀਰ ਜੀ ਨੂੰ ਝੱਟ ਹੀ ਇਕ ਆਏ ਆਦਮੀ ਤੋਂ ਇਸ ਗੱਲ ਦਾ ਪਤਾ ਲੱਗ ਗਿਆ ਤੇ ਸੋਚਣ ਲੱਗਾ ਕਿ ਹੁਣ ਕੀ ਬਣੇ, ਨਿੰਦਕਾਂ ਦੀ ਚਾਲ ਸਮਝ ਗਏ। ਕਹਿਣ ਲੱਗੇ, ਚਲੋ ਨਿੰਦਕਾਂ ਨੂੰ ਹੀ ਖੁਸ਼ ਕਰੀਏ, ਸਾਡਾ ਨਿੰਦਿਆ ਨਾਲ ਕੀ ਘਟ ਜਾਣਾ ਹੈ। ਅਸੀਂ ਦੋ ਚਾਰ ਦਿਨ ਇਸ ਘਰ ਨੂੰ ਤਿਆਗ ਦੇਂਦੇ ਹਾਂ, ਆਪੇ ਆਉਣ ਵਾਲੇ ਨਿਰਾਸ ਹੋ ਕੇ ਮੁੜ ਜਾਣਗੇ। ਇਹ ਸੋਚ ਕੇ ਕਬੀਰ ਜੀ ਘਰੋਂ ਨਿਕਲ ਕੇ ਬਹਾਰ ਉਜਾੜ ਵਿਚ ਜਾ ਬੈਠੇ।

ਕਬੀਰ ਜੀ ਨੇ ਤਾਂ ਮਾਇਆ ਦੀ ਥੁੜ ਕਰਕੇ ਅਜਿਹਾ ਕਦਮ ਚੁੱਕਿਆ ਸੀ, ਪਰ ਉਧਰ ਭਗਵਾਨ ਨੂੰ ਆਪਣੇ ਪਿਆਰੇ ਭਗਤ ਦੀ ਨਿੰਦਾ ਦਾ ਫਿਕਰ ਪੈ ਗਿਆ। ਉਸ ਨੂੰ ਇਸ ਗੱਲ ਦਾ ਪਤਾ ਸੀ ਕਿ ਭਗਤ ਦੀ ਨਿੰਦਾ ਮੇਰੀ ਨਿੰਦਾ ਹੈ। ਇਹ ਸੋਚ ਕੇ ਭਗਵਾਨ ਆਪ ਕਬੀਰ ਦਾ ਰੂਪ ਬਣਾ ਕੇ ਭਗਤ ਜੀ ਦੇ ਘਰ ਪੁਜ ਗਏ, ਹੁਣ ਆਏ ਗਏ ਦੀ ਪੁਛ ਪ੍ਰਤੀਤ ਤੇ ਆਉ ਭਗਤ ਹੋਣ ਲਗੀ। ਨੀਯਤ ਦਿਨ ਤੇ ਬੇਸ਼ੁਮਾਰ ਸਾਧੂ, ਮਹਾਤਮਾ, ਪੰਡਿਤ ਤੇ ਅੱਧਾ ਸ਼ਹਿਰ ਆਣ ਕੱਠਾ ਹੋਇਆ। ਚਿੱਠੀਆਂ ਪਾਉਣ ਵਾਲੇ ਨਿੰਦਕ ਹੈਰਾਨ ਹੋ ਰਹੇ ਸਨ ਕਿ ਇਹ ਕੀ ਬਣ ਗਿਆ? ਕਬੀਰ ਕੋਲ ਏਨਾ ਧਨ ਕਿਥੋਂ ਆ ਗਿਆ? ਕਦੀ ਉਹ ਕਬੀਰ ਵਲ ਵੇਖਣ ਤੇ ਕਦੀ ਭੀੜ-ਭੜੱਕੇ ਵਲ ਤੇ ਹੈਰਾਨ ਪਏ ਹੋਣ।

ਜਦ ਯੱਗ ਦਾ ਵੇਲਾ ਹੋਇਆ ਤਾਂ ਹਜ਼ਾਰਾਂ ਦੀਆਂ ਪੰਗਤਾਂ ਲੱਗ ਪਈਆਂ, ਕਈ ਵਰਤਾਵੇ ਲੰਗਰ ਵਰਤਾਉਣ ਲੱਗੇ ਤੇ ਲੰਗਰ ਵੀ ਮਾੜਾ-ਮੋਟਾ ਨਹੀਂ ਸੀ, ਕੜਾਹ, ਪੂੜੀਆਂ, ਲੱਡੂ ਪੇੜੇ ਤੇ ਹੋਰ ਕਈ ਨਮਕੀਨ ਚੀਜ਼ਾਂ ਵਰਤ ਰਹੀਆਂ ਸਨ। ਹੁਣ ਨਿੰਦਿਆ ਦੀ ਥਾਂ ਉਸਤਤ ਹੋਣ ਲੱਗੀ ਤੇ ਇਸ ਕੌਤਕ ਨੇ ਸਭ ਨੂੰ ਹੈਰਾਨੀ ਵਿਚ ਪਾ ਦਿੱਤਾ, ਪਈ ਕਬੀਰ ਕੋਲ ਏਨੇ ਵੱਡੇ ਲੰਗਰ ਲਈ ਮਾਇਆ ਕਿਥੋਂ ਆ ਗਈ? ਏਡਾ ਯੱਗ ਤਾਂ ਵੱਡੇ ਰਾਜੇ-ਮਹਾਰਾਜੇ ਵੀ ਨਹੀਂ ਕਰ ਸਕਦੇ, ਪਰ ਝੁਠਲਾਏ ਕੌਣ। ਭਗਵਾਨ ਨੇ 'ਜਨ ਕਾ ਜੈਕਾਰ' ਕਰ ਦਿੱਤਾ।

ਕਬੀਰ ਦਾ ਰੂਪ ਧਾਰੀ ਬੈਠੇ ਭਗਵਾਨ ਨੂੰ ਸਭ ਲੋਕ ਕਬੀਰ ਹੀ ਜਾਣ ਰਹੇ ਸਨ। ਕਬੀਰ ਜੀ ਦੇ ਘਰੋਂ ਬਾਹਰ ਚਲੇ ਜਾਣ ਦਾ ਕਿਸੇ ਨੂੰ ਵੀ ਗਿਆਨ ਨਹੀਂ ਸੀ। ਕਈਆਂ ਦੋਹਰਾਂ ਲਾਈਆਂ, ਕਈ ਪਲੇ ਬੰਨ੍ਹ ਲਿਆਏ ਤੇ ਕੋਈ ਗਰੀਬ ਜੋ ਪਿਛੋਂ ਵੀ ਆਇਆ, ਖਾਲੀ ਨਾ ਮੁੜਿਆ। ਕਬੀਰ ਜੀ ਦੀ ਮਹਿਮਾ ਤੁਰੇ-ਤੁਰੇ ਜਾਂਦਿਆਂ ਵੀ ਕਈ ਕਰਦੇ ਜਾ ਰਹੇ ਸਨ। ਬਾਹਰ ਬੈਠ ਕਬੀਰ ਜੀ ਨੇ ਜਦ ਰਾਹ ਜਾਂਦਿਆਂ ਕੋਲੋਂ ਆਪਣੀ ਸਿਫਤ ਸੁਣੀ ਤਾਂ ਹੈਰਾਨ ਹੋ ਗਏ। ਇਕ ਨੂੰ ਪੁਛਣ ਲੱਗੇ-'ਤੂੰ ਸਚ ਬੋਲਦਾ ਹੈਂ ਜਾਂ ਮਖੌਲ ਕਰ ਰਿਹਾ ਹੈਂ?'

ਇਹ ਸੁਣ ਕੇ ਉਸ ਰਾਹ ਜਾਂਦੇ ਨੇ ਪੱਲੇ ਬੱਧੀ ਮਠਿਆਈ ਖੋਹਲ ਕੇ ਕਬੀਰ ਜੀ ਨੂੰ ਵਿਖਾਈ ਅਤੇ ਆਖਣ ਲੱਗਾ-ਭੱਜ ਕੇ ਜਾਹ, ਤੂੰ ਵੀ ਲੈ ਆ। ਅਜੇ ਵਰਤਦਾ ਈ ਪਿਆ। ਜਿੱਡਾ ਜੱਗ ਕਬੀਰ ਨੇ ਲਾਇਆ, ਏਡਾ ਤਾਂ ਅੱਜ ਤਾਈਂ ਕਿਸੇ ਕੀਤਾ ਈ ਨਹੀਂ। ਕਬੀਰ ਨੇ ਅੱਜ ਕਮਾਲ ਕਰ ਵਿਖਾਈ।

ਕਬੀਰ ਜੀ ਕਹਿਣ ਲੱਗੇ-''ਤਾਂ ਕਬੀਰ ਦੇਖਿਆ ਸੀ ਓਥੇ ?''

ਉਹ ਕਹਿਣ ਲੱਗਾ-'ਹਾਂ ! ਬਿਲਕੁਲ ਤੁਹਾਡੀ ਸ਼ਕਲ ਵਰਗਾ ਹੀ ਸੀ।'

ਇਹ ਸੁਣ ਕੇ ਕਬੀਰ ਜੀ ਚੁਪ ਹੋ ਗਏ। ਉਥੋਂ ਉੱਠੇ ਤੇ ਘਰ ਨੂੰ ਆ ਗਏ, ਪਰ ਕਬੀਰ ਜੀ ਦੇ ਆਉਣ ਤੇ ਭਗਵਾਨ ਜਾ ਚੁੱਕੇ ਸਨ ਤੇ ਲੋਕਾਂ ਨੂੰ ਮਹਿਮਾ ਕਰਨ ਵਿਚ ਲਗਾ ਗਏ ਸਨ। ਇਹ ਦੇਖ ਕੇ ਕਬੀਰ ਜੀ ਨੇ ਘਰ ਪੁੱਜ ਕੇ ਕਿਹਾ-

*ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ॥*
*ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ॥*

ਭਗਤ ਕਬੀਰ ਜੀ ਗ੍ਰਹਿਸਤੀ ਸਨ ਤੇ ਆਪ ਦੇ ਘਰ ਪੁੱਤਰ ਧੀਆਂ ਸਨ। ਆਪ ਦੇ ਪੁੱਤਰ ਦਾ ਨਾਂ ਕਮਾਲਾ ਸੀ ਤੇ ਪਿਤਾ ਦੀ ਸਿਖਿਆ ਅਨੁਸਾਰ ਉਹ ਭੀ ਬੜਾ ਭਜਨ ਕਰਨ ਵਾਲਾ ਸੀ, ਪਰ ਅਜੇ ਊਣਾ ਸੀ, ਤਾਂ ਵੀ ਕਬੀਰ ਜੀ ਦਾ ਪੁੱਤਰ ਹੋਣ ਕਰਕੇ ਲੋਕ ਉਸ ਦਾ ਬੜਾ ਸਨਮਾਨ ਤੇ ਆਦਰ ਕਰਦੇ ਸਨ। ਇਹ ਸਨਮਾਨ ਤੇ ਆਦਰ ਹੀ ਭਗਤੀ ਦੇ ਰਾਹ ਵਿਚ ਰੋਕ ਬਣ ਜਾਇਆ ਕਰਦਾ ਹੈ। ਕਬੀਰ ਜੀ ਨੇ ਆਪਣੇ ਸਲੋਕਾਂ ਵਿਚ ਦੱਸਿਆ ਹੈ-

ਕਬੀਰ ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨਾ ਮੀਤ॥
ਚਾਲੇ ਥੇ ਹਰਿ ਮਿਲਨ ਕੋ ਬੀਚੈ ਅਟਕਿਓ ਚੀਤੁ॥ (੧੩੬੯)

ਕਬੀਰ ਜੀ ਇਸ ਸਾਰੀ ਅਵੱਸਥਾ ਦੇ ਭੇਤ ਤੋਂ ਜਾਣੂੰ ਸਨ। ਇਕ ਵਾਰੀ ਕਾਂਸ਼ੀ ਦੇ ਰਾਜੇ ਦੇ ਮਨ ਵਿਚ ਵਿਚਾਰ ਆਈ ਕਿ ਕਬੀਰ ਜੀ ਦੀ ਬੜੀ ਮਹਿਮਾ ਹੈ, ਹਾਲਾਕਿ ਉਨ੍ਹਾਂ ਪਾਸ ਰਹਿਣ ਲਈ ਨਾ ਚੰਗਾ ਮਕਾਨ ਹੈ, ਨਾ ਧਨ ਹੈ, ਨਾ ਹੀ ਕੋਈ ਹੋਰ ਸ਼ਾਨ ਸ਼ੌਕਤ ਵਾਲੇ ਪਦਾਰਥ ਹਨ। ਪਰ ਮਹਿਮਾ ਉਹਨਾਂ ਦੀ ਰਾਜਿਆਂ ਮਹਾਰਾਜਿਆਂ ਤੋਂ ਵੀ ਵੱਧ ਹੈ, ਇਸ ਦਾ ਕੀ ਕਾਰਨ ਹੈ? ਇਸ ਦਾ ਕਾਰਨ ਵਿਚਾਰ ਕਰਨ ਤੇ ਉਸ ਨੂੰ ਸਮਝ ਆ ਗਿਆ ਕਿ ਇਹ ਨਾਮ-ਸਿਮਰਨ ਦਾ ਪ੍ਰਤਾਪ ਹੈ। ਉਸ ਨੇ ਸੋਚਿਆ ਕਿ ਮੈਂ ਵੀ ਕਬੀਰ ਜੀ ਤੋਂ ਨਾਮ-ਸਿਮਰਨ ਦਾ ਉਪਦੇਸ਼ ਲੈ ਲਵਾਂ, ਤਾਂ ਮੇਰੀ ਵੀ ਮਹਿਮਾ ਹੋ ਜਾਵੇਗੀ। ਇਹ ਵਿਚਾਰ ਕੇ ਉਸ ਨੇ ਹੀਰੇ ਮੋਤੀ ਜਵਾਹਰਾਤਾਂ ਦੇ ਕਈ ਥਾਲ ਭਰ ਲਏ ਤੇ ਕਬੀਰ ਜੀ ਤੋਂ ਇਹਨਾਂ ਦੇ ਬਦਲੇ ਵਿਚ ਨਾਮ ਸਿਮਰਨ ਦਾ ਉਸਦੇਸ਼ ਲੈਣ ਲਈ ਤੁਰ ਪਿਆ।

ਇਸ ਤੋਂ ਪਹਿਲੇ ਇਕ ਸ਼ਾਹੂਕਾਰ ਦੀ ਵਾਰਤਾ ਹੋ ਚੁੱਕੀ ਸੀ। ਉਸ ਸ਼ਾਹੂਕਾਰ ਨੇ ਕਬੀਰ ਜੀ ਤੋਂ ਪੁਛਿਆ ਸੀ ਕਿ ਤੁਹਾਡੀ ਮਹਿਮਾ ਹੋਣ ਦਾ ਕੀ ਕਾਰਨ ਹੈ? ਤਾਂ ਕਬੀਰ ਜੀ ਨੇ ਉਸ ਦੇ ਸਾਹਮਣੇ ਇਹ ਸਾਂਗ ਵਰਤਿਆ ਸੀ। ਲੋਈ ਸਤਿ-ਬਚਨ ਕਹਿ ਕੇ ਉਠੀ ਅਤੇ ਟੋਕਰਾ ਮਿੱਟੀ ਦਾ ਲੈ ਆਈ। ਕਬੀਰ ਜੀ ਨੇ ਕਿਹਾ, 'ਦੋ ਸੇਰ ਘਿਉ ਲੈ ਆਓ।' ਲੋਈ ਫਿਰ ਸਤਿ-ਬੱਚਨ ਕਹਿ ਕੇ ਉੱਠੀ ਤੇ ਘਿਉ ਲੈ ਆਈ। ਕਬੀਰ ਜੀ ਨੇ ਕਿਹਾ, 'ਇਸ ਮਿੱਟੀ ਨੂੰ ਘਿਉ ਨਾਲ ਗੁਨ੍ਹ ਦਿਉ ਤੇ ਪਾਥੀਆਂ ਬਣਾ ਕੇ ਕੋਠੇ ਤੇ ਥੱਪ ਦਿਓ।' ਲੋਈ ਜੀ ਨੇ ਸਤਿ-ਬਚਨ ਆਖ ਕੇ ਏਦਾਂ ਹੀ ਕੀਤਾ ਤੇ ਘਿਉ ਵਿਚ ਮਿੱਟੀ ਨੂੰ ਗੋ ਕੇ ਪਾਥੀਆਂ ਬਣਾਈਆਂ ਤੇ ਕੋਠੇ ਤੇ ਜਾ ਕੇ ਥੱਪ ਦਿੱਤੀਆਂ।

ਕਬੀਰ ਨੇ ਕਿਹਾ, 'ਸਾਡੀ ਮਹਿਮਾ ਦਾ ਏਹੀ ਕਾਰਨ ਹੈ।'

ਸ਼ਾਹੂਕਾਰ ਚਲਾ ਗਿਆ ਤੇ ਘਰ ਜਾ ਕੇ ਉਸ ਨੇ ਵੀ ਏਦਾਂ ਹੀ ਕਰਨਾ ਚਾਹਿਆ, ਪਰ ਮਿੱਟੀ ਘਿਉ ਲੈ ਆਉਣ ਮਗਰੋਂ ਜਦ ਸ਼ਾਹੂਕਾਰ ਨੂੰ ਘਿਉ ਨੂੰ

ਮਿੱਟੀ ਵਿਚ ਪਾਉਣ ਲਈ ਕਿਹਾ ਤਾਂ ਸ਼ਾਹੂਕਾਰਨੀ ਨੇ ਦੁਹਾਈ ਚੁੱਕ ਦਿੱਤੀ, 'ਲੋਕੋ ਮੇਰਾ ਖਾਵੰਦ ਸ਼ੁਦਾਈ ਹੋ ਗਿਆ ਹੈ, ਫੜੋ ਇਸ ਨੂੰ ਅੰਦਰ ਡੱਕ ਦਿਓ।'

ਸੋ ਪੁੱਤਰਾਂ ਨੇ ਤੇ ਹੋਰ ਲੋਕਾਂ ਨੇ ਫੜ ਕੇ ਸ਼ਾਹੂਕਾਰ ਨੂੰ ਇਕ ਸੀਖਾਂ ਵਾਲੇ ਕਮਰੇ ਵਿਚ ਡੱਕ ਦਿੱਤਾ। ਸ਼ਾਹੂਕਾਰ ਬਥੇਰਾ ਕਹੇ, ਮੈਂ ਸ਼ੁਦਾਈ ਨਹੀਂ, ਪਰ ਉਸ ਦੀ ਕਿਸੇ ਨਾ ਸੁਣੀ।

ਦੂਜੇ ਤੀਜੇ ਦਿਨ ਮਗਰੋਂ ਕਬੀਰ ਜੀ ਉਧਰੋਂ ਲੰਘੇ ਤਾਂ ਰੌਲੇ-ਰੱਪੇ ਨੂੰ ਸੁਣ ਕੇ ਕਹਿਣ ਲੱਗੇ, 'ਏਥੇ ਕੀ ਗੱਲ ਹੈ?'

ਘਰ ਦਿਆਂ ਨੇ ਸਾਰੀ ਗੱਲ ਸੁਣਾਈ ਤੇ ਕਿਹਾ, 'ਇਹ ਸ਼ੁਦਾਈ ਹੋ ਗਿਆ ਹੈ।'

ਕਬੀਰ ਜੀ ਹੱਸੇ ਤੇ ਕਹਿਣ ਲੱਗੇ, 'ਛੱਡ ਦਿਓ ਇਸ ਨੂੰ ਇਹ ਸ਼ੁਦਾਈ ਨਹੀਂ ਹੈ। ਇਹ ਤਾਂ ਆਪਣੀ ਮਹਿਮਾ ਕਰਾਣੀ ਚਾਹੁੰਦਾ ਹੈ, ਪਰ ਤੁਸੀਂ ਇਸ ਨੂੰ ਸ਼ੁਦਾਈ ਸਮਝ ਲਿਆ ਹੈ।' ਸ਼ਾਹੂਕਾਰ ਨੂੰ ਕਬੀਰ ਜੀ ਦੇ ਸਾਹਮਣੇ ਲਿਆਂਦਾ ਗਿਆ, ਤਾਂ ਕਬੀਰ ਜੀ ਕਹਿਣ ਲੱਗੇ, ਮਾਇਆ ਦਾ ਤਿਆਗ ਤਾਂ ਕਰਨਾ ਹੈ, ਪਰ ਨਾਲ ਹੀ ਧੀਆਂ ਪੁੱਤਰਾਂ ਦੇ ਆਗਿਆਕਾਰੀ ਹੋਣ ਨਾਲ ਹੀ ਕੰਮ ਬਣਨਾ ਹੈ। ਜਦ ਤੁਹਾਡੀ ਇਸਤਰੀ ਤੇ ਧੀਆਂ-ਪੁੱਤਰ ਹੀ ਤੁਹਾਡੀ ਇਜ਼ਤ ਨਹੀਂ ਕਰਦੇ, ਤੁਹਾਡੀ ਆਗਿਆ ਨਹੀਂ ਮੰਨਦੇ, ਤਾਂ ਬਾਹਰ ਦੇ ਲੋਕ ਤੁਹਾਡੀ ਮਹਿਮਾ ਕਿਵੇਂ ਕਰਨਗੇ? ਪਹਿਲੇ ਇਹਨਾਂ ਨੂੰ ਤਾਂ ਆਪਣੇ ਅਨੁਸਾਰ ਕਰੋ ਤੇ ਜੇ ਇਹ ਅਨੁਸਾਰੀ ਨਹੀਂ ਹੁੰਦੇ, ਤਾਂ ਪਹਿਲਾਂ ਤਾਂ ਇਹਨਾਂ ਦਾ ਤਿਆਗ ਕਰਨਾ ਜਾਂ ਇਹਨਾਂ ਦੇ ਮਨ ਬਦਲਣ ਲਈ ਤੁਹਾਨੂੰ ਤਪ ਸਾਧਣ ਦੀ ਲੋੜ ਹੈ, ਐਵੇਂ ਮਹਿਮਾ ਨਹੀਂ ਹੋ ਸਕਦੀ।'

ਸੋ ਇਸ ਵਾਕਿਆ ਦੇ ਕੁਝ ਦਿਨ ਮਗਰੋਂ ਹੀ ਕਾਂਸ਼ੀ ਦੇ ਰਾਜੇ ਨੂੰ ਵੀ ਇਹ ਸ਼ੌਕ ਜਾਗਿਆ ਤੇ ਉਸ ਨੇ ਵੀ ਸੋਨੇ ਚਾਂਦੀ ਤੇ ਹੀਰਿਆਂ ਦੇ ਬਦਲੇ ਨਾਮ ਦੀ ਜਾਚਨਾ ਕੀਤੀ ਪਰ ਕਬੀਰ ਜੀ ਨੇ ਕਿਹਾ-

***ਕੰਚਨ ਸਿਉ ਪਾਈਐ ਨਹੀ ਤੋਲਿ॥***
***ਮਨੁ ਦੇ ਰਾਮੁ ਲੀਆ ਹੈ ਮੋਲਿ॥ ੧॥***

ਕਬੀਰ ਜੀ ਨੇ ਕਿਹਾ-'ਰਾਮ ਸੋਨੇ ਚਾਂਦੀ ਨਾਲ ਨਹੀਂ ਮਿਲਦਾ, ਉਹ ਤਾਂ ਮਨ ਦੀ ਸ਼ੁਧ ਭਾਵਨਾ ਨਾਲ ਖਰੀਦਿਆ ਜਾਂਦਾ ਹੈ। ਸੋਨੇ ਚਾਂਦੀ ਨਾਲ ਦੁਨਿਆਵੀ ਚੀਜ਼ਾ ਦੇ ਦੁਨਿਆਵੀ ਪਿਆਰ ਨੂੰ ਖਰੀਦਿਆ ਜਾ ਸਕਦਾ ਹੈ, ਪਰ ਉਸ ਸਭ ਕਾਸੇ ਦੇ ਰੁਚਨਹਾਰ ਨੂੰ ਕੇਵਲ ਮਨ ਦੇ ਕੇ, ਮਨ ਨੂੰ ਉਸ ਦੇ ਅਨੁਸਾਰ ਕਰਕੇ, ਆਪਣੇ ਸੰਕਲਪ ਵਿਕਲਪ ਛੱਡ ਕੇ, ਦੁਨੀਆਂ ਦੇ ਮੋਹ ਤੇ ਹੋਰ ਵਿਹਾਰਾਂ ਵਲੋਂ ਮਨ ਨੂੰ ਹਟਾ ਕੇ ਕੇਵਲ ਮਨ ਨੂੰ ਉਸ ਦੇ ਆਸਰੇ ਕਰ ਦੇਣ ਵਾਲਾ ਹੀ ਪ੍ਰਭੂ ਨੂੰ ਪਾ ਸਕਦਾ ਹੈ, ਹੋਰ ਉਹ ਕਿਸ ਤਰ੍ਹਾਂ ਨਹੀਂ ਮਿਲਦਾ।'

ਦੱਸਦੇ ਹਨ ਕਿ ਕਬੀਰ ਜੀ ਦਾ ਪੁੱਤਰ ਕਮਾਲਾ ਇਕ ਦਿਨ ਤੁਰਿਆ ਆ ਰਿਹਾ ਸੀ ਕਿ ਹਮੇਸ਼ਾ ਹੀ ਕਬੀਰ ਜੀ ਦਾ ਪੁੱਤਰ ਜਾਣ ਕੇ ਲੋਕ ਉਸ ਨੂੰ ਨਮਸ਼ਕਾਰਾਂ ਕਰਦੇ ਸਨ। ਰਸਤੇ ਵਿਚ ਇਕ ਸ਼ਾਹੂਕਾਰ ਦੇ ਪੁੱਤਰ ਦੀ ਮੌਤ ਹੋਣ ਕਰਕੇ ਬੜਾ ਕੁਰਲਾਹਟ ਮੱਚਿਆ ਹੋਇਆ ਸੀ। ਕਮਾਲਾ ਜੀ ਜਦ ਉਥੋਂ ਲੰਘਣ ਲੱਗੇ ਤਾਂ ਰੁਦਨ ਸੁਣ ਕੇ ਰੁਕ ਗਏ। ਰੁੱਕੇ ਹੀ ਸਨ ਕਿ ਉਧਰੋਂ ਲੋਕਾਂ ਦਾ ਜਮਘਟ ਜਮ੍ਹਾਂ ਹੋ ਗਿਆ ਤੇ ਆਪ ਜੀ ਦੇ ਤਰਲੇ ਹੋਣ ਲੱਗੇ ਕਿ 'ਇਸ ਸ਼ਾਹੂਕਾਰ ਤੇ ਕਿਰਪਾ ਕਰੋ, ਇਸ ਦਾ ਇਕੋ ਇਕ ਪੁੱਤਰ ਸੀ, ਜੋ ਮਰ ਗਿਆ। ਤੁਸੀਂ ਪ੍ਰਭੂ-ਭਗਤ ਦੇ ਪੁੱਤਰ ਹੋ, ਭਗਤਾਂ ਦਾ ਕਿਹਾ ਪ੍ਰਭੂ ਨਹੀਂ ਮੋੜਦਾ, ਇਸ ਨੂੰ ਜੀਵਨ ਦਾਨ ਦਿਓ।'

ਕਮਾਲਾ ਜੀ ਖੁਸ਼ਾਮਦ ਵਿਚ ਆ ਗਏ। ਉਸੇ ਵੇਲੇ ਆਪ ਸ਼ਾਹੂਕਾਰ ਦੇ ਪੁੱਤਰ ਕੋਲ ਗਏ। ਆਪਣੇ ਪਿਤਾ ਵਲੋਂ ਵਾਸਤਾ ਪਾ ਕੇ ਪ੍ਰਭੂ ਅੱਗੇ ਅਰਦਾਸ ਕੀਤੀਓ ਨੇ ਕਿ ਇਸ ਸ਼ਾਹੂਕਾਰ ਦੇ ਪੁੱਤਰ ਨੂੰ ਜੀਵਤ ਕਰ ਦਿਉ, ਇਹ ਬੜਾ ਦੁਖੀ ਹੋ ਰਿਹਾ ਹੈ।

ਕਮਾਲਾ ਜੀ ਦੀ ਬੇਨਤੀ ਕਰਨ ਤੇ ਸ਼ਾਹੂਕਾਰ ਦਾ ਪੁੱਤਰ ਜੀਊ ਪਿਆ। ਫਿਰ ਕੀ ਸੀ, ਹੁਣ ਤਾਂ ਕਮਾਲਾ ਜੀ ਦੇ ਪੈਰਾਂ ਤੇ ਲੋਕ ਡਿੱਗਣ ਲੱਗੇ ਤੇ ਸਾਹਮਣੇ ਭੇਟਾ ਤੇ ਧਨ ਦੇ ਅੰਬਾਰ ਲੱਗ ਗਏ। ਕਮਾਲਾ ਜੀ ਨੇ ਸਭ ਧਨ ਸੰਭਾਲ ਲਿਆ ਅਤੇ ਚੁਕਵਾ ਕੇ ਤੁਰ ਪਏ। ਖਬਰ ਸ਼ਹਿਰ ਵਿਚ ਹਵਾ ਵਾਂਗ ਫਿਰ ਗਈ ਕਿ ਕਮਾਲਾ ਜੀ ਨੇ ਸ਼ਾਹੂਕਾਰ ਦਾ ਪੁੱਤਰ ਜਿਵਾ ਦ੍ਿੱਤਾ ਹੈ।

ਅਜੇ ਕਮਾਲਾ ਜੀ ਘਰ ਨਹੀਂ ਪੁੱਜੇ ਸਨ ਕਿ ਕਿਸੇ ਨੇ ਕਬੀਰ ਜੀ ਨੂੰ ਵੀ ਆ ਦੱਸਿਆ ਕਿ ਤੁਹਾਡੇ ਪੁੱਤਰ ਨੂੰ ਬੜਾ ਜੱਸ ਮਿਲ ਰਿਹਾ ਹੈ, ਧਨ ਵੀ ਬੇਅੰਤ ਇਕੱਠਾ ਕਰਕੇ ਘਰ ਨੂੰ ਲਿਆ ਰਹੇ ਹਨ। ਉਹਨਾਂ ਨੇ ਸ਼ਾਹੂਕਾਰ ਦਾ ਮੋਇਆ ਪੁੱਤਰ ਜਿਵਾ ਦਿੱਤਾ ਹੈ। ਕਬੀਰ ਜੀ ਨੇ ਸੁਣ ਕੇ ਹੌਕਾ ਭਰਿਆ ਤੇ ਕਿਹਾ, 'ਹੁਣ ਕਬੀਰ ਦਾ ਬੰਸ ਜ਼ਰੂਰ ਡੁਬ ਜਾਏਗਾ।'

ਕਹਿਣ ਵਾਲੇ ਨੇ ਪੁਛਿਆ, 'ਕਿਉਂ?'

ਇਸ ਲਈ ਕਿ ਸਭ ਪਦਾਰਥਾਂ ਸੁਖਾਂ ਦੇ ਦੇਣ ਵਾਲੇ ਹਰੀ ਦੇ ਹੁਕਮ ਨੂੰ ਉਸ ਨੇ ਉਲਟਾ ਦਿੱਤਾ ਹੈ ਤੇ ਫਿਰ ਇਸ ਦੇ ਬਦਲੇ ਉਹ ਨਾਮ ਸਿਮਰਨ ਛਡ ਕੇ, ਧਨ ਘਰ ਨੂੰ ਲਿਆ ਰਿਹਾ ਹੈ, ਇਸ ਲਈ ਐਸਾ ਪੁੱਤਰ ਆਪਣੀ ਬੰਸ ਨੂੰ ਜ਼ਰੂਰ ਡੋਬ ਦੇਵੇਗਾ।'

ਕਬੀਰ ਜੀ ਲਿਖਦੇ ਹਨ:-

*ਬੂਡਾ ਬੰਸੁ ਕਬੀਰ ਕਾ ਉਪਜਿਓ ਪੂਤੁ ਕਮਾਲੁ॥*
*ਹਰਿ ਕਾ ਸਿਮਰਨੁ ਛਾਡਿ ਕੈ ਘਰਿ ਲੇ ਆਯਾ ਮਾਲੁ॥ ੧੧੫॥*

ਦੱਸਦੇ ਹਨ ਕਿ ਭਗਤ ਜੀ ਦੀ ਅਵਸਥਾ ਜਦ ਬਿਰਤ ਹੋ ਗਈ ਤਾਂ ਆਪ ਕਾਂਸ਼ੀ ਸ਼ਹਿਰ ਦੇ ਦੂਸਰੇ ਕੰਢੇ, ਉਜੜੇ ਹੋਏ ਮਗਹਰ ਵਿਚ ਜਾ ਰਹੇ, ਜਿਸ ਥਾਂ ਬਾਰੇ ਅੱਜ ਵੀ ਮਸ਼ਹੂਰ ਹੈ ਕਿ ਇਥੇ ਮਰ ਕੇ ਮੁਕਤੀ ਨਹੀਂ ਹੁੰਦੀ, ਪਰ ਕਬੀਰ ਜੀ ਨੇ ਇਹ ਭੁਲੇਖਾ ਕਢਣ ਲਈ ਰੱਬ ਦਾ ਨਾਮ ਜਿਥੇ ਵੀ ਜਪਿਆ ਜਾਵੇ, ਉਥੇ ਹੀ ਮੁਕਤ ਕਰਨ ਵਾਲਾ ਹੈ, ਕੋਈ ਖਾਸ ਥਾਂ ਜਾਂ ਵਿਸ਼ੇਸ਼ਣ ਨਹੀਂ ਹੈ। ਕਿਸੇ ਖਾਸ, ਥਾਂ ਤੇ ਬੈਠ ਕੇ ਨਾਮ ਜਪਣ ਦਾ ਕੋਈ ਵਿਸ਼ੇਸ਼ ਗੁਣ ਹੋ ਸਕਦਾ ਹੈ।

ਕਾਂਸ਼ੀ ਸ਼ਿਵਜੀ ਨੇ ਵਸਾਈ ਸੀ ਤੇ ਵਰ ਦਿੱਤਾ ਸੀ ਕਿ ਜੋ ਵੀ ਇਥੇ ਮਰੇਗਾ, ਉਹ ਮੁਕਤ ਹੋ ਜਾਵੇਗਾ। ਇਸ ਮਹੱਤਤਾ ਕਰਕੇ ਜਦ ਕਾਂਸ਼ੀ ਦਾ ਬਹੁਤ ਜੱਸ ਫੈਲਿਆ, ਤਾਂ ਬੇਦ ਬਿਆਸ ਜੀ ਨੇ ਕਾਂਸ਼ੀ ਦੇ ਮੁਕਾਬਲੇ ਤੇ ਗੰਗਾ ਦੇ ਦੂਜੇ ਪਾਸੇ ਮਗਹਰ ਨਾਮ ਦੀ ਨਗਰੀ ਵਸਾ ਦਿਤੀ ਤੇ ਵਰ ਦਿੱਤਾ ਕਿ ਜੋ ਇਥੇ ਰਹੇਗਾ ਭਾਵੇਂ ਇਕ ਮਹੀਨਾ ਰਹੇ ਜਾਂ ਇਕ ਸਾਲ, ਉਹ ਜ਼ਰੂਰ ਮੁਕਤ

ਹੋਏਗਾ!' ਇਹ ਸੁਣ ਕੇ ਬਹੁਤੇ ਲੋਕ ਦਿਨ-ਬ-ਦਿਨ ਕਾਂਸ਼ੀ ਨੂੰ ਛੱਡ ਕੇ ਉਥੇ ਜਾਣ ਲੱਗੇ ਤਾਂ ਸ਼ਿਵਜੀ ਦੇ ਪੁੱਤਰ ਗਣੇਸ਼ ਜੀ ਮਗਹਰ ਗਏ। ਉਥੇ ਜਾ ਕੇ ਜਦ ਉਹਨਾਂ ਘੜੀ ਮੁੜੀ ਕਿੰਨੀ ਵਾਰੀ ਇਸ ਨਗਰੀ ਦੀ ਵਿਸ਼ੇਸ਼ਤਾ ਜਦ ਬੇਦ ਬਿਆਸ ਜੀ ਤੋਂ ਪੁਛੀ ਤਾਂ ਉਹਨਾਂ ਅਖੀਰ ਖਿੱਝ ਕੇ ਕਹਿ ਦਿਤਾ, 'ਜੋ ਇਥੇ ਆਏਗਾ, ਖੋਤਾ ਬਣੇਗਾ।' ਇਸ ਵਰ ਨੂੰ ਸਰਾਪ ਵਰ ਵਿਚ ਬਦਲਵਾ ਕੇ ਉਹ ਵਾਪਸ ਕਾਂਸ਼ੀ ਪਰਤ ਆਇਆ, ਤਦ ਤੋਂ ਉਥੇ ਉਜਾੜ ਹੋ ਗਈ ਸੀ। ਸੋ ਠੀਕ ਇਸੇ ਥਾਂ ਕਬੀਰ ਜੀ ਅੰਤ ਸਮੇਂ ਜਾ ਰਹੇ। ਲੋਕਾਂ ਨੇ ਕਿਹਾ, 'ਭਗਤ ਜੀ, ਇਥੇ ਮਰਿਆਂ ਤਾਂ ਮੁਕਤ ਨਹੀਂ ਮਿਲਣੀ, ਤੁਸੀਂ ਕਿਉਂ ਏਥੇ ਆਏ ਹੋ?'

'ਨਹੀਂ ਭਾਈ, ਸਾਡੇ ਪਾਸ ਤਾਂ ਹਰ ਇਕ ਮੁਕਤ ਕਰਨ ਵਾਲਾ ਹਰੀ ਦਾ ਨਾਮ ਹੈ, ਨਾਮ ਦੇ ਹੁੰਦਿਆਂ ਸਾਡਾ ਇਹ ਥਾਂ ਕੁਝ ਨਹੀਂ ਵਿਗਾੜ ਸਕਦੀ। ਮੁਕਤ ਕਰਨ ਵਾਲਾ ਕੇਵਲ ਹਰੀ ਦਾ ਨਾਮ ਹੈ, ਕੋਈ ਹੋਰ ਚੀਜ਼ ਨਹੀਂ। ਲੋਕ ਜਦ ਭਾਂਤ-ਭਾਂਤ ਦੀਆਂ ਗੱਲਾਂ ਕਰਨ ਲੱਗੇ ਤਾਂ ਕਬੀਰ ਜੀ ਨੇ ਫੁਰਮਾਇਆ-

*ਕਾਸੀ ਮਗਹਰ ਸਮ ਬੀਚਾਰੀ॥*
*ਓਛੀ ਭਗਤਿ ਕੈਸੇ ਉਤਰਸਿ ਪਾਰੀ॥ ੪॥ (ਪੰਨਾ ੩੨੬)*
*(ਗਉੜੀ ਕਬੀਰ ਜੀ)*

ਭਗਤ ਕਬੀਰ ਜੀ ਨੇ 120 ਸਾਲ ਦੇ ਲਗ-ਭਗ ਉਮਰ ਭੋਗ ਕੇ ਤੇ ਸੁਚੱਜ ਪ੍ਰਾਪਤ ਕਰਕੇ ਮਗਹਰ ਦੀ ਧਰਤੀ ਵਿਚ ਹੀ ਦੇਹ ਨੂੰ ਤਿਆਗ ਕੇ ਪ੍ਰਭੂ ਦੀ ਜੋਤ ਵਿਚ ਜਾ ਨਿਵਾਸ ਕੀਤਾ। ਸ੍ਰੀ ਗੁਰੂ ਅਰਜਨ ਦੇਵ ਜੀ ਭਗਤ ਕਬੀਰ ਜੀ ਬਾਰੇ ਲਿਖਦੇ ਹਨ-

*ਬੁਨਨਾ ਤਨਨਾ ਤਿਆਗ ਕੈ ਪ੍ਰੀਤ ਚਰਨ ਕਬੀਰਾ॥*
*ਨੀਚ ਕੁਲਾ ਜੋਲਾਹਰਾ ਭਇਓ ਗੁਣੀਯ ਗਹੀਰਾ॥*



# ਭਗਤ ਸੈਣ ਜੀ

ਸੈਣ ਭਗਤ ਜੀ ਨਾਈ ਜਾਤ ਦੇ ਸਨ। ਆਪ ਦੇ ਮਨ ਵਿਚ ਪ੍ਰਭੂ-ਭਗਤੀ ਦੀ ਲਗਨ ਸ਼ੁਰੂ ਤੋਂ ਹੀ ਸੀ। ਆਪ ਸਾਧਾਂ ਸੰਤਾਂ ਦੀ ਸੇਵਾ ਤੇ ਉਹਨਾਂ ਦੇ ਬਚਨ-ਬਿਲਾਸ ਸੁਣਨ ਵਿਚ ਭਾਰੀ ਦਿਲਚਸਪੀ ਰੱਖਦੇ ਸਨ। ਆਪ ਰਾਜਾ ਦੇ ਘਰ ਰੋਜ਼ਾਨਾ ਸਵੇਰ ਵੇਲੇ ਦਿਨ ਚੜ੍ਹਨ ਤੋਂ ਪਹਿਲੇ ਜਾਂਦੇ ਸਨ ਤੇ ਰਾਜਾ ਨੂੰ ਤੇਲ ਦੀ ਮਾਲਸ਼ ਤੇ ਹੋਰ ਨੁਹਾਣ ਆਦਿ ਦੀ ਸੇਵਾ ਕਰਦੇ ਸਨ। ਸੈਣ ਭਗਤ ਜੀ ਵਿਚ ਇਹ ਖਾਸ ਖਿੱਚ ਸੀ ਕਿ ਹਰੀ ਪ੍ਰਭੂ ਦੇ ਨਾਮ ਤੋਂ ਉਹ ਬਲਿਹਾਰੇ ਜਾਂਦੇ ਸਨ ਤੇ ਹਰੀ ਪ੍ਰਭੂ ਦੀ ਕਥਾ ਕਰਨ ਵਾਲੇ ਸਾਧੂ ਸੰਤਾਂ ਦੀ ਉਹ ਬੜੇ ਪ੍ਰੇਮ ਨਾਲ ਸੇਵਾ ਕਰਦੇ ਸਨ ਤੇ ਦਿਲ ਨਾਲ ਸੇਵਾ ਕਰਦੇ ਸਨ। ਉਹ ਚੀਜ਼ ਉਹਨਾਂ ਦੀ ਲਗਨ ਬਣ ਚੁੱਕੀ ਸੀ ਤੇ ਉਹ ਦਿਨ ਵਿਚ ਕਿਸੇ ਐਸੇ ਸਾਧੂ ਸੰਤ ਦੀ ਸੇਵਾ ਜ਼ਰੂਰ ਕਰਦੇ ਸਨ, ਜੋ ਹਰੀ ਪ੍ਰਭੂ ਦੇ ਪਿਆਰ ਤੇ ਉਸ ਦੀ ਕਥਾ ਵਾਰਤਾ ਕਰਨ ਵਿਚ ਹੀ ਆਪਣਾ ਤੇ ਦੂਜੇ ਦਾ ਭਲਾ ਸਮਝਦੇ ਸਨ। ਪ੍ਰਭੂ ਆਪਣੇ ਪ੍ਰੇਮੀਆਂ ਨੂੰ ਆਪ ਰੰਗ ਚਾੜ੍ਹਦਾ ਹੈ ਤੇ ਉਹਨਾਂ ਦੀ ਨੁਹਾਰ ਬਦਲ ਦੇਂਦਾ ਹੈ। ਇਹੀ ਗੱਲ ਭਗਤ ਸੈਣ ਜੀ ਦੀ ਸੀ।

ਆਪ ਦੇ ਜੀਵਨ ਵਿਚ, ਤੇ ਖਾਸ ਕਰਕੇ ਹਰ ਭਗਤ ਦੇ ਜੀਵਨ ਵਿਚ ਜੇ ਉਹ ਲਗਨ ਵਾਲਾ ਤੇ ਦਿਲੋਂ ਸ਼ਰਧਾ-ਭਗਤੀ ਤੇ ਪ੍ਰੇਮ-ਪਿਆਰ ਨਾਲ ਪ੍ਰਭੂ ਨੂੰ ਯਾਦ ਕਰਨ ਵਾਲਾ ਹੋਵੇ, ਤਾਂ ਐਸੀ ਘਟਨਾ ਹਰ ਹਾਲਤ ਵਿਚ ਵਾਪਰਦੀ ਹੈ, ਜਿਸ ਨਾਲ ਪ੍ਰਭੂ-ਭਗੇਤੀ ਕਰਨ ਵਾਲੇ ਭਗਤ ਦਾ ਜੀਵਨ ਚਮਕ ਪੈਂਦਾ ਹੈ ਤੇ ਸਿਦਕ ਭਰੋਸੇ ਨੂੰ ਉਹ ਰੰਗਣ ਚੜ੍ਹ ਜਾਂਦੀ ਹੈ ਜੋ ਮੁੜ ਉਤਰਦੀ ਨਹੀਂ। ਸ੍ਰੀ ਸੈਣ ਜੀ ਬਾਰੇ ਦੱਸਦੇ ਹਨ ਕਿ ਇਕ ਦਿਨ ਪ੍ਰਭੂ ਨੇ ਆਪਣੇ ਪਿਆਰੇ ਇਸ ਦੇ ਘਰ ਭੇਜ ਦਿਤੇ। ਸੈਣ ਜੀ ਅੱਗੇ ਹੀ ਕਥਾ ਵਾਰਤਾ ਦੇ ਆਸ਼ਕ ਸਨ,

ਸੋ ਉਹਨਾਂ ਨੂੰ ਖੁਸ਼ੀ ਚੜ੍ਹ ਗਈ, ਤੇ ਏਨੀ ਖੁਸ਼ੀ ਚੜ੍ਹੀ ਕਥਾ ਵਿਚ ਬੈਠਿਆਂ ਐਨੀ ਮਸਤੀ ਆਈ ਕਿ ਸਾਰੀ ਰਾਤ ਬੈਠਿਆਂ ਹੀ ਬਤੀਤ ਹੋ ਗਈ ਤੇ ਦਿਨ ਚੜ੍ਹੇ ਤਕ ਰਾਜੇ ਦੇ ਘਰ ਜਾਣ ਦਾ ਖਿਆਲ ਹੀ ਉਹਨਾਂ ਨੂੰ ਨਾ ਆਇਆ। ਭਾਈ ਗੁਰਦਾਸ ਜੀ ਲਿਖਦੇ ਹਨ-

*ਸੁਣਿ ਪਰਤਾਪ ਕਬੀਰ ਦਾ ਦੂਜਾ ਸਿਖੁ ਹੋਆ ਸੈਣ ਨਾਈ।*
*ਪ੍ਰੇਮ ਭਗਤਿ ਰਾਤੀਂ ਕਰੈ ਭਲਕੈ ਰਾਜ ਦੁਆਰੈ ਜਾਈ।*
*ਆਏ ਸੰਤ ਪਰਾਹੁਣੇ ਕੀਰਤਨੁ ਹੋਆ ਰੈਣਿ ਸਬਾਈ।*
*ਛਡਿ ਨ ਸਕੈ ਸੰਤ ਜਨ ਰਾਜ ਦੁਆਰਿ ਨ ਸੇਵ ਕਮਾਈ।*
*ਸੈਣ ਰੂਪਿ ਹਰਿ ਜਾਇ ਕੈ ਆਇਆ ਰਾਣੈ ਨੋ ਰੀਝਾਈ।*
*ਸਾਧ ਜਨਾਂ ਨੋ ਵਿਦਾ ਕਰਿ ਰਾਜ ਦੁਆਰਿ ਗਇਆ ਸਰਮਾਈ।*
*ਰਾਣੈ ਦੂਰਹੁੰ ਸਦਿ ਕੈ ਗਲਹੁੰ ਕਵਾਇ ਖੋਲਿ ਪੈਨ੍ਹਾਈ।*
*ਵਸਿ ਕੀਤਾ ਹਉਂ ਤੁਧੁ ਅਜੁ ਬੋਲੈ ਰਾਜਾ ਸੁਣੈ ਲੁਕਾਈ।*
*ਪਰਗਟੁ ਕਰੈ ਭਗਤਿ ਵਡਿਆਈ॥ ੧੬॥*

ਸੈਣ ਭਗਤ ਜੀ ਹਰੀ ਦੀ ਕਥਾ ਵਿਚ ਰੰਗੇ ਗਏ। ਕਬੀਰ ਤੇ ਧੰਨੇ ਜੀ ਦੀਆਂ ਪ੍ਰੇਮਾ-ਭਗਤੀ ਦੀਆਂ ਵਾਰਤਾਂ ਨੇ ਉਹਨਾਂ ਨੂੰ ਲਟਬੌਰਾ ਬਣਾ ਛਡਿਆ ਹੋਇਆ ਸੀ। ਮਨ ਹੀ ਮਨ ਵਿਚ ਲਗਨ ਦੇ ਪ੍ਰਤਾਪ ਕਰਕੇ ਏਨੇ ਵੱਡੇ ਭਜਨੀਕ ਤੇ ਸ਼ਕਤੀ ਵਾਲੇ ਬਣ ਗਏ ਸਨ, ਭਾਵੇਂ ਰਾਜੇ ਦੇ ਨੌਕਰ ਸਨ, ਰਾਜ-ਮਹੱਲਾਂ ਵਿਚ ਜਾਣ ਦੇ ਆਦੀ ਸਨ, ਸੁੰਦਰ ਵਸਤੂਆਂ ਤੇ ਮੋਹਣੀ ਰੂਪ ਰਾਜ-ਮਹੱਲਾਂ ਵਿਚ ਜਾ ਕੇ ਦੇਖਦੇ ਸਨ, ਪਰ ਅਤੀਤ ਮਨ ਤੇ ਕਿਸੇ ਚੀਜ਼ ਦਾ ਲੋਭ ਹੀ ਨਹੀਂ ਸੀ, ਇਹ ਪਦਾਰਥ ਤੇ ਸੁੰਦਰ ਵਸਤੂਆਂ ਨੂੰ ਉਹ ਨਾਸਵੰਤ ਜਾਣ ਕੇ ਕਿਸੇ ਵੱਲ ਹਸਰਤ ਦੀ ਜਾਂ ਪ੍ਰੇਮ ਭਰੀ ਨਿਗ੍ਹਾ ਨਾਲ ਨਹੀਂ ਸਨ ਵੇਖਦੇ। ਸੁਭਾਵਕ ਹੀ ਵੈਰਾਗੀ ਸੁਭਾ ਦੇ ਬਣਦੇ ਜਾ ਰਹੇ ਸਨ ਤੇ ਨਾਮ ਦਾ ਰੰਗ ਚੜ੍ਹਦਾ ਜਾ ਰਿਹਾ ਸੀ। ਭਗਤਾਂ ਦੀ ਭਗਤੀ ਦੇ ਪ੍ਰਤਾਪ ਦੀਆਂ ਵਾਰਤਾਂ ਤੇ ਹਰੀ-ਭਜਨ ਵਿਚ ਜੁੜਨਾ, ਇਸ ਕੰਮ ਵਿਚ ਹੀ ਉਹਨਾਂ ਦੀ ਪ੍ਰੀਤੀ ਲੱਗੀ ਹੋਈ ਸੀ।

ਸੋ ਭਾਈ ਗੁਰਦਾਸ ਜੀ ਦੱਸਦੇ ਹਨ ਕਿ ਰਾਤ ਦੇ ਸਮੇਂ ਜਦ ਪਰਾਹੁਣੇ ਆ ਗਏ ਤੇ ਪਰਾਹੁਣੇ ਵੀ ਸਭ ਹਰੀ ਦੇ ਸੰਤ, ਸੋ ਸੈਣ ਜੀ ਵੀ ਨਾਮ ਹਰੀ

ਵਾਰਤਾ ਸੁਣਨ ਲੱਗ ਪਏ ਤੇ ਆਏ ਸੰਤ ਜੀ ਵੀ ਨਾਮ ਦੇ ਰੰਗ ਵਿਚ ਮਸਤ ਹੋ ਕੇ ਜੁੱਟ ਪਏ। ਨਾ ਸੌਣ ਦੀ ਹਾਜਤ ਹੋਈ, ਨਾ ਖਾਣ-ਪੀਣ ਤੇ ਨਾ ਕਿਸੇ ਹੋਰਸ ਗੱਲ ਦੀ. ਬੱਸ ਪ੍ਰੇਮ ਵਿਚ ਰੱਤੇ ਹੋਇਆਂ ਨੇ ਹੀ ਸਾਰੀ ਰਾਤ ਬਤੀਤ ਕਰ ਦਿੱਤੀ। ਦਿਨ ਚੜ੍ਹ ਗਿਆ, ਤਾਂ ਪਰਾਹੁਣੇ-ਰੂਪ ਸੰਤ ਸੈਣ ਜੀ ਤੋਂ ਵਿਦਾ ਹੋਏ।

ਉਧਰ ਸੈਣ ਜੀ, ਜਦ ਭਗਤੀ ਰੰਗ ਵਿਚ ਮਸਤ ਹੋਏ ਪਏ ਸਨ, ਤਾਂ ਰਾਜੇ ਦੇ ਘਰ ਜਾਣ ਦਾ ਸਮਾਂ ਲੰਘ ਰਿਹਾ ਸੀ। ਰਾਜੇ ਭਾਵੇਂ ਕਿੰਨੇ ਵੀ ਚੰਗੇ ਹੋਣ, ਪਰ ਜਦ ਉਹਨਾਂ ਦੇ ਹੁਕਮ ਦੀ ਅਵੱਗਿਆ ਹੋਵੇ ਤੇ ਉਹਨਾਂ ਦੇ ਨੀਯਤ ਕੀਤੇ ਕੰਮ ਨੂੰ ਕੋਈ ਨਾ ਕਰੇ, ਤਾਂ ਉਹਨਾਂ ਦੇ ਗੁੱਸੇ ਦਾ ਪਾਰਾ ਚੜ੍ਹ ਜਾਣਾ ਮਾਮੂਲੀ ਗੱਲ ਹੁੰਦੀ ਹੈ, ਇਹ ਇਸ ਚੜ੍ਹੇ ਗੁੱਸੇ ਵਿਚ ਵੱਡੀ ਤੋਂ ਵੱਡੀ ਸਜ਼ਾ ਦੇਣ ਦਾ ਹੁਕਮ ਦੇਣ ਤੋਂ ਵੀ ਪਰਹੇਜ਼ ਨਹੀਂ ਕਰਦੇ। ਸੋ ਹਰੀ-ਪ੍ਰਭੂ ਨੂੰ ਇਸ ਗੱਲ ਦਾ ਖਿਆਲ ਆ ਗਿਆ। ਉਹਨਾਂ ਨੇ ਸੈਣ ਜੀ ਦੀ ਹਾਲਤ ਵੇਖੀ ਤੇ ਉਹਨਾਂ ਨੂੰ ਮਸਤ ਆਪਣੇ ਰੰਗ ਵਿਚ ਰੱਤੇ ਪਏ ਵੇਖਿਆ ਤਾਂ ਉਹਨਾਂ ਨੇ ਸੋਚਿਆ ਕਿ ਮਗਰੋਂ ਜਦ ਭਗਤ ਜੀ ਤੇ ਕੋਈ ਬਿਪਤਾ ਆ ਗਈ, ਤਾਂ ਫੇਰ ਮੈਨੂੰ ਹੀ ਜਾ ਕੇ ਰਖਿਆ ਕਰਨੀ ਪਵੇਗੀ, ਇਸ ਲਈ ਹੁਣ ਹੀ ਕਿਉਂ ਨਾ ਸੈਣ ਰੂਪ ਬਣ ਕੇ, ਜਾ ਕੇ, ਰਾਜੇ ਨੂੰ ਪ੍ਰਸੰਨ ਕਰ ਦਈਏ, ਤੇ ਐਸਾ ਪ੍ਰਸੰਨ ਕਰੀਏ, ਕਿ ਉਹ ਭਗਤ ਜੀ ਦਾ ਮੁਰੀਦ ਬਣ ਜਾਏ।

ਇਹ ਵਿਚਾਰ ਕੇ ਹਰੀ-ਪ੍ਰਭੂ ਜੀ ਨੇ ਆਪ ਸੈਣ ਰੂਪ ਧਾਰਿਆ ਤੇ ਮਹੱਲਾਂ ਵਿਚ ਆਣ ਦਾਖਲ ਹੋਏ। ਸੈਣ ਜੀ ਜੋ ਸੇਵਾ ਕਰਦੇ ਸਨ, ਉਹ ਹੁਣ ਹਰੀ ਰੂਪ ਸੈਣ ਜੀ ਰਾਜੇ ਦੀ ਸੇਵਾ ਕਰਨ ਲੱਗੇ, ਭਗਤਾਂ ਦੇ ਕੰਮ ਆਪ ਆਣ ਲੱਗੇ, ਤੇ ਭਗਤ ਜੀ ਉਸ ਦੀ ਭਗਤੀ ਵਿਚ ਮਸਤ ਹੋਏ ਪਏ ਸਨ। ਪਰ ਅੱਜ ਹਰੀ ਰੂਪ ਸੈਣ ਦੀ ਸੇਵਾ ਤੋਂ ਰਾਜੇ ਨੂੰ ਜੋ ਅਨੰਦ ਆਇਆ, ਉਸ ਦਾ ਕੀ ਬਿਆਨ ਕਰੀਏ। ਜਿਸ ਦੀ ਸੇਵਾ ਹਰੀ ਕਰੇ, ਉਸ ਨੂੰ ਭਲਾ ਅਨੰਦ ਤੇ ਮਸਤੀ ਕਿਉਂ ਨਾ ਆਵੇ? ਇਉਂ ਸੇਵਾ ਕਰਕੇ ਹਰੀ-ਪ੍ਰਭੂ ਰਾਜੇ ਨੂੰ ਪ੍ਰਸੰਨ ਕਰਕੇ ਚਲੇ ਗਏ।

ਦਿਨ ਚੜ੍ਹੇ ਜਦ ਸੈਣ ਜੀ ਨੇ ਵੇਖਿਆ ਕਿ ਅੱਜ ਤਾਂ ਰਾਜੇ ਦੀ ਸੇਵਾ ਕਰਨ ਦਾ ਮੌਕਾ ਲੰਘ ਗਿਆ ਹੈ, ਪਰ ਉਹ ਮਹੱਲਾਂ ਨੂੰ ਇਸ ਲਈ ਚਲ ਪਏ

ਕਿ ਰਾਜੇ ਕੋਲ ਜਾ ਕੇ ਆਪਣੇ ਅਪਰਾਧ ਦੀ ਖਿਮਾਂ ਮੰਗ ਲੈਣਗੇ, ਉਸ ਦੀ ਅੱਜ ਸੇਵਾ ਨਹੀਂ ਹੋਈ ਤੇ ਉਹ ਮੈਨੂੰ ਉਡੀਕਦਾ ਰਿਹਾ ਹੋਣਾ ਹੈ, ਇਸ ਲਈ ਮੇਰੇ ਤੇ ਉਹਨਾਂ ਦਾ ਨਰਾਜ਼ ਹੋਣਾ ਕੁਦਰਤੀ ਗੱਲ ਹੈ। ਸੋ ਇਹਨਾਂ ਵਿਚਾਰਾਂ ਵਿਚ ਹੀ ਉਹ ਮਹੱਲਾਂ ਵਿਚ ਜਾ ਪੁੱਜੇ। ਰਾਜਾ ਅੱਗੇ ਬੜੀ ਪ੍ਰਸੰਨਤਾ ਤੇ ਖੁਸ਼ੀ ਵਿਚ ਬੈਠਾ ਹੋਇਆ ਸੀ ਕਿ ਸੈਣ ਜੀ ਹੱਥ ਜੋੜ ਕੇ ਉਸ ਦੇ ਸਾਹਮਣੇ ਜਾ ਖੜੇ ਹੋਏ। ਉਹਨਾਂ ਨੇ ਕਿਹਾ, 'ਅੱਜ ਮੈਂ ਤੁਹਾਡੀ ਸੇਵਾ ਕਰਨ ਨਹੀਂ ਆਂ ਸਕਿਆ, ਇਸ ਲਈ ਹੁਣ ਖਿਮਾਂ ਮੰਗਣ ਆਇਆ ਹਾਂ।'

'ਨਹੀਂ ਤੁਸੀਂ ਤਾਂ ਆਏ ਸੀ, ਹੁਣੇ ਤਾਂ ਅੱਜੇ ਮੇਰੀ ਸੇਵਾ ਕਰਕੇ ਗਏ ਹੋ।' ਰਾਜੇ ਨੇ ਕਿਹਾ।

'ਹੈਂ ਮੈਂ ਆਇਆ ਸਾਂ? ਨਹੀਂ, ਮੈਂ ਤਾਂ ਨਹੀਂ ਆਇਆ। ਤੁਸੀਂ ਕਿਥੇ ਸੀ?' ਰਾਜੇ ਨੇ ਕਿਹਾ।

ਮੈਂ ਤਾਂ ਸੰਤਾਂ ਦੀ ਸੰਗਤ ਕਰਕੇ ਨਹੀਂ ਆ ਸਕਿਆ। ਹਰੀ ਪ੍ਰਭੂ ਦੀਆਂ ਵਾਰਤਾਂ ਕਰਦਿਆਂ ਹੀ, ਤੁਹਾਡੇ ਪਾਸ ਆਉਣ ਦਾ ਸਮਾਂ ਬਤੀਤ ਹੋ ਗਿਆ ਸੀ।'

'ਹੈਂ, ਤੁਸੀਂ ਨਹੀਂ ਆਏ, ਤਾਂ ਫਿਰ ਤੁਹਾਡੇ ਵਰਗਾ ਹੀ ਹੋਰ ਕੌਣ ਆਇਆ ਸੀ?'

'ਉਹ ਹਰੀ ਪ੍ਰਭੂ ਹੀ ਹੋਵੇਗਾ, ਜਿਸ ਦੀ ਭਗਤੀ ਵਿਚ ਅਸੀਂ ਲੱਗੇ ਰਹੇ। ਅਸੀਂ ਉਸ ਦੀ ਯਾਦ ਵਿਚ ਬੈਠੇ ਸਾਂ, ਤੇ ਉਹ ਸਾਡਾ ਰੂਪ ਧਾਰ ਕੇ, ਕਿ ਤੁਸੀਂ ਕਿਤੇ ਮੈਨੂੰ ਗੁੱਸੇ ਨਾ ਹੋਵੋ, ਆ ਕੇ ਤੁਹਾਡੀ ਸੇਵਾ ਕਰ ਗਿਆ ਹੈ।'

ਇਹ ਕਹਿ ਕੇ ਸੈਣ ਜੀ ਉਥੇ ਹੀ ਮਸਤੀ ਦੇ ਰੰਗ ਵਿਚ ਆ ਗਏ। ਰਾਜੇ ਦੀ ਪ੍ਰਸੰਨਤਾ ਦਾ ਕੀ ਕਥਨ ਕਰੀਏ, ਉਸ ਨੂੰ ਇਸ ਖੁਸ਼ੀ ਨੇ ਹੋਰ ਵੀ ਮਸਤੀ ਲੈ ਆਂਦੀ ਕਿ ਮੇਰੀ ਸੇਵਾ ਹਰੀ ਕਰਨ ਆਇਆ ਸੀ, ਤੇ ਇਹ ਸਭ ਕੁਝ ਭਗਤ ਸੈਣ ਜੀ ਦੀ ਬਦੌਲਤ ਹੋਇਆ ਹੈ, ਇਸ ਲਈ ਉਹ ਉੱਠ ਕੇ ਸੈਣ ਜੀ ਦੀ ਚਰਨੀਂ ਲੱਗ ਗਿਆ, ਤੇ ਕਹਿਣ ਲੱਗਾ, 'ਬੱਸ, ਹੁਣ ਹੋਰ ਸੇਵਾ ਤੁਸੀਂ ਨਹੀਂ

ਕਰਨੀ, ਮੈਂ ਕਰਾਂਗਾ। ਤੁਸੀਂ ਅੱਜ ਤੋਂ ਮੇਰੇ ਗੁਰਦੇਵ ਤੇ ਮੈਂ ਤੁਹਾਡਾ ਚੇਲਾ।' ਦੱਸਦੇ ਸਨ ਕਿ ਇਸ ਤੋਂ ਬਾਅਦ, ਭਗਤ ਸੈਣ ਜੀ ਵੀ ਚੋਧਵੀਂ ਦੇ ਚੰਨ ਵਾਂਗ ਮਸ਼ਹੂਰ ਹੋ ਗਏ। ਜਿਥੇ ਅੱਗੇ ਆਪ ਸੰਤਾਂ ਦੀ ਭਾਲ ਕਰਿਆ ਕਰਦੇ ਸਨ, ਹੁਣ ਸੰਤ ਆਪਣੇ ਆਪ ਹੀ ਆਪ ਦੇ ਪਾਸ ਪੁੱਜਣ ਲੱਗੇ। ਆਮ ਲੋਕਾਂ ਦੀ ਭੀੜ ਵੀ ਹੁਣ ਆਪ ਦੇ ਪਾਸ ਰਹਿਣ ਲੱਗੀ, ਤੇ ਰਾਜਾ ਆਪ ਉਹਨਾਂ ਦੀ ਕਥਾ ਸੁਣਨ ਲਈ ਉਹਨਾਂ ਦੇ ਘਰ ਆਉਣ ਲੱਗ ਪਿਆ।

***ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥***
***ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥***

*(ਰਾਗ ਆਸਾ)*



# ਭਗਤ ਰਵਿਦਾਸ ਜੀ

ਭਗਤ ਰਵਿਦਾਸ ਜੀ ਚਮਾਰਾਂ ਦੇ ਘਰ ਜੰਮੇ ਸਨ, ਇਸ ਲਈ ਆਪ ਦੇ ਘਰ ਦੀ ਹਾਲਤ ਬੜੀ ਗਰੀਬੀ ਵਾਲੀ ਸੀ। ਦਸਦੇ ਹਨ ਕਿ ਆਪ ਉੱਤੇ ਰਾਮਾ ਨੰਦ ਜੀ ਦੇ ਉਪਦੇਸ਼ਾਂ ਦਾ ਅਸਰ ਹੋਇਆ ਤੇ ਆਪ ਕਈ ਵਾਰੀ ਕਿਸੇ ਖੂੰਜੇ ਬਹਿ ਕੇ ਉਹਨਾਂ ਦੀ ਕਥਾ ਵਾਰਤਾ ਸੁਣਨ ਲਈ ਵੀ ਜਾਇਆ ਕਰਦੇ ਸਨ। ਇਹ ਆਪ ਦੀ ਆਰੰਭ ਦੀ ਹਾਲਤ ਸੀ। ਜਦ ਆਪ ਜਵਾਨ ਹੋਏ, ਤਾਂ ਮਾਂ ਬਾਪ ਨੇ ਆਪ ਦਾ ਵਿਆਹ ਕਰ ਦਿੱਤਾ, ਪਰ ਆਪ ਦੀ ਬਿਰਤੀ ਵਿਚ ਸਾਧੂ ਸੁਭਾਅ ਦਾ ਅਸਰ ਹੋ ਚੁੱਕਾ ਸੀ, ਇਸ ਲਈ ਘਰ ਦੇ ਫਿਕਰਾਂ ਤੋਂ ਆਪ ਬੇ-ਫਿਕਰ ਰਹਿੰਦੇ ਸਨ। ਕੰਮ ਵੀ ਉਨਾ ਕੁ ਹੀ ਕਰਦੇ ਸਨ ਕਿ ਜਿੰਨੇ ਨਾਲ ਰੋਟੀ-ਪਾਣੀ ਦਾ ਨਿਰਬਾਹ ਹੋ ਜਾਵੇ। ਇਹ ਹਾਲਤ ਵੇਖ ਕੇ ਮਾਂ-ਬਾਪ ਨੇ ਆਪ ਨੂੰ ਅਲਵਿਦਾ ਕਰ ਦਿੱਤਾ ਤੇ ਹੁਣ ਆਪ ਨੇੜੇ ਹੀ ਇਕ ਛੰਨ ਜਿਹੀ ਬਣਾ ਕੇ ਰਹਿਣ ਲੱਗੇ। ਰਹਿੰਦੇ ਤਾਂ ਆਪ ਛੰਨ ਵਿਚ, ਪਰ ਦਿਨ ਵੇਲੇ ਕਾਂਸ਼ੀ ਸ਼ਹਿਰ ਦੇ ਇਕ ਚੌਂਕ ਵਿਚ ਆ ਬੈਠਦੇ ਅਤੇ ਆਉਂਦੇ-ਜਾਂਦੇ ਰਾਹੀਆਂ ਦੀਆਂ ਜੁੱਤੀਆਂ ਗੰਢਦੇ। ਪਰ ਭਜਨ ਸਿਮਰਨ ਵਿਚ ਹੁਣ ਇਹ ਵਧੇਰੇ ਹੀ ਲੱਗ ਪਏ ਸਨ। ਇਸ ਦਾ ਨਤੀਜਾ ਇਹ ਹੋਇਆ ਕਿ ਭਜਨ ਸਿਮਰਨ ਦੀ ਬਦੌਲਤ ਹੌਲੀ ਹੌਲੀ ਆਪ ਦਾ ਮਨ ਨਿਰਮਲ ਤੇ ਹਿਰਦਾ ਪਵਿੱਤਰ ਹੁੰਦਾ ਗਿਆ।

ਭਗਤ ਰਵਿਦਾਸ ਜੀ ਕਾਂਸ਼ੀ ਦੇ ਇਕ ਚੌਂਕ ਵਿਚ ਬੈਠੇ ਜੁੱਤੀਆਂ ਗੰਢਣ ਦਾ ਕੰਮ ਕਰਿਆ ਕਰਦੇ ਸਨ। ਕੰਮ ਭਾਵੇਂ ਨੀਵਾਂ ਹੀ ਕਰਦੇ ਸਨ, ਪਰ ਮਤਿ ਦੇ ਬੜੇ ਧੀਰੇ ਸਨ ਤੇ ਉੱਚ ਅਵਸਥਾ ਤੱਕ ਪੁਜ ਚੁੱਕੇ ਸਨ। ਇਕ ਵਾਰੀ ਗੰਗਾ ਤੇ ਇਸ਼ਨਾਨ ਕਰਨ ਵਾਲਾ ਇਕ ਵਹੀਰ ਉਥੋਂ ਲੰਘ ਰਿਹਾ ਸੀ ਕਿ ਆਪ ਨੇ ਇਕ ਭਗਤ ਦੀ ਜੁੱਤੀ ਜ਼ਰਾ ਟੁੱਟੀ ਹੋਈ ਵੇਖੀ ਤਾਂ ਉਸ ਨੂੰ ਕਹਿਣ ਲੱਗੇ,

'ਭਗਤ ਜੀ, ਤੁਹਾਡੀ ਜੁੱਤੀ ਟੁੱਟੀ ਹੋਈ ਹੈ, ਇਹ ਪੈਂਡੇ ਵਿਚ ਤੁਹਾਨੂੰ ਖਰਾਬ ਕਰੇਗੀ, ਲਿਆਓ ਮੈਨੂੰ ਦਿਓ, ਇਸ ਦੀ ਮੁਰੰਮਤ ਕਰ ਦਿਆਂ।'

ਜੁੱਤੀ ਸੱਚਮੁਚ ਹੀ ਟੁੱਟੀ ਹੋਈ ਸੀ, ਉਸ ਨੇ ਗੰਢਣ ਲਈ ਰਵਿਦਾਸ ਨੂੰ ਦੇ ਦਿੱਤੀ ਤੇ ਕਿਹਾ, 'ਪਰ ਛੇਤੀ ਕਰਨਾ ਕਿਤੇ ਮੇਰਾ ਸਾਥ ਦੂਰ ਨਾ ਚਲਾ ਜਾਏ।'

'ਕਿਥੇ ਜਾ ਰਹੇ ਹੋ?'

'ਗੰਗਾ ਦੇ ਇਸ਼ਨਾਨ ਲਈ, ਕੁੰਭ ਨੇੜੇ ਹੀ ਹੈ।'

ਰਵਿਦਾਸ ਜੀ ਨੇ ਜੁੱਤੀ ਗੰਢੀ ਤੇ ਕਿਹਾ, 'ਗੰਗਾ ਦੀ ਭੇਟਾ ਲਈ ਮੇਰਾ ਵੀ ਇਕ ਕਸੀਰਾ (ਕੌਡੀ) ਲੈ ਜਾਓ, ਪਰ ਅਵਾਜ਼ ਦੇ ਕੇ ਗੰਗਾ ਨੂੰ ਭੇਟ ਕਰਨਾ, ਜੋ ਉਹ ਬਾਂਹ ਕੱਢ ਕੇ ਇਸ ਨੂੰ ਲਵੇ।'

ਉਸ ਗੰਗਾ ਤੇ ਇਸ਼ਨਾਨ ਕਰਨ ਜਾ ਰਹੇ ਭਗਤ ਨੂੰ ਇਹ ਸੁਣ ਕੇ ਭਾਰੀ ਹੈਰਾਨੀ ਹੋਈ ਕਿ ਇਹ ਸ਼ੂਦਰ ਕੀ ਕਹਿ ਰਿਹਾ ਹੈ? ਪਰ ਭੇਟਾ ਉਸ ਨੇ ਫੜ ਲਈ ਤੇ ਭਗਤ ਜੀ ਫੜਾਉਂਦਿਆਂ ਹੋਇਆਂ ਫਿਰ ਕਹਿਣ ਲੱਗੇ, 'ਜੇ ਗੰਗਾ ਨਾ ਲਭੇ, ਤਾਂ ਆਉਂਦੀ ਵਾਰੀ ਫਿਰ ਇਹ ਸਾਨੂੰ ਹੀ ਆ ਕੇ ਵਾਪਸ ਕਰ ਦੇਣੀ।'

ਗੰਗਾ ਤੇ ਬੜੀ ਭੀੜ ਸੀ ਤੇ ਬਹੁਤ ਦੁਨੀਆਂ ਇਸ਼ਨਾਨ ਕਰਨ ਲਈ ਪੁੱਜੀ ਹੋਈ ਸੀ, ਉਸ ਮਨੁੱਖ ਨੇ, ਜਿਸ ਨੂੰ ਰਵਿਦਾਸ ਜੀ ਨੇ ਕਸੀਰਾ ਦਿੱਤਾ ਸੀ, ਕੰਢੇ ਤੇ ਖਲੋ ਕੇ ਉੱਚੀ ਅਵਾਜ਼ ਨਾਲ ਕਹਿਣ ਲੱਗਾ, 'ਗੰਗਾ ਮਈ, ਇਹ ਕਸੀਰਾ ਰਵਿਦਾਸ ਚੁਮਾਰ ਨੇ ਤੇਰੀ ਭੇਟਾ ਲਈ ਭੇਜਿਆ ਹੈ, ਜੇ ਤੂੰ ਲਵੇਂ, ਤਾਂ ਤੈਨੂੰ ਦੇ ਦਈਏ।'

ਅਵਾਜ਼ ਦੇਣ ਦੀ ਦੇਰ ਸੀ ਕਿ ਉਸੇ ਵੇਲੇ ਗੰਗਾ ਵਿਚ ਚੂੜੇ ਵਾਲਾ ਹੱਥ ਬਾਹਰ ਨਿਕਲਿਆ ਤੇ ਹੱਥ ਅੱਡ ਕੇ ਉਸ ਨੇ ਭਗਤ ਦੀ ਉਹ ਭੇਟਾ ਪ੍ਰਵਾਨ ਕੀਤੀ, ਜੋ ਭਗਤ ਰਵਿਦਾਸ ਜੀ ਨੇ ਭੇਜੀ ਸੀ। ਭਾਈ ਗੁਰਦਾਸ ਜੀ ਲਿਖਦੇ ਹਨ-

*ਭਗਤੁ ਭਗਤੁ ਜਗਿ ਵਜਿਆ ਚਹੁ ਚਕਾਂ ਦੇ ਵਿਚਿ ਚਮਰੇਟਾ।*

*ਪਾਣ੍ਹਾ ਗੰਢੈ ਰਾਹ ਵਿਚਿ ਕੁਲਾ ਧਰਮ ਢੋਇ ਢੋਰ ਸਮੇਟਾ।*
*ਜਿਉਂ ਕਰਿ ਮੈਲੇ ਚੀਥੜੇ ਹੀਰਾ ਲਾਲੁ ਅਮੋਲੁ ਪਲੇਟਾ।*
*ਚਹੁ ਵਰਨਾ ਉਪਦੇਸਦਾ ਗਿਆਨ ਧਿਆਨੁ ਕਰਿ ਭਗਤਿ ਸਹੇਟਾ।*
*ਨ੍ਹਾਵਣਿ ਆਇਆ ਸੰਗੁ ਮਿਲਿ ਬਾਨਾਰਸ ਕਰਿ ਗੰਗਾ ਥੇਟਾ।*
*ਕਢਿ ਕਸੀਰਾ ਸਉਂਪਿਆ ਰਵਿਦਾਸੇ ਗੰਗਾ ਦੀ ਭੇਟਾ।*
*ਲਗਾ ਪੁਰਬੁ ਅਭੀਚ ਦਾ ਡਿਠਾ ਚਲਿਤੁ ਅਚਰਜੁ ਅਮੇਟਾ।*
*ਲਇਆ ਕਸੀਰਾ ਹਥੁ ਕਢਿ ਸੂਤੁ ਇਕੁ ਜਿਉ ਤਾਣਾ ਪੇਟਾ।*
*ਭਗਤ ਜਨਾਂ ਹਰਿ ਮਾਂ ਪਿਉ ਬੇਟਾ॥ ੧੭॥*

*(੧੦ਵੀਂ ਵਾਰ)*

ਇਸੇ ਬਾਰੇ ਹੀ ਇਕ ਹੋਰ ਗੱਲ ਵੀ ਸੁਣੀ ਹੈ ਕਿ ਜਦ ਗੰਗਾ ਨੇ ਰਵਿਦਾਸ ਜੀ ਦਾ ਉਹ ਕਸੀਰਾ ਕਬੂਲ ਕੀਤਾ ਤਾਂ ਗੰਗਾ ਦੇ ਵਿਚੋਂ ਅਵਾਜ਼ ਆਈ ਕਿ 'ਲੈ ਇਹ ਚੂੜੀ, ਮੇਰੀ ਨਿਸ਼ਾਨੀ ਰਵਿਦਾਸ ਜੀ ਨੂੰ ਮੇਰੀ ਵਲੋਂ ਭੇਟਾ ਕਰ ਦੇਣੀ।'

ਇਕ ਹੀਰਿਆਂ, ਮੋਤੀਆਂ ਤੇ ਲਾਲਾਂ ਨਾਲ ਜੜਤ ਚੂੜੀ, ਕਸੀਰਾ ਭੇਟ ਕਰਨ ਵਾਲੇ ਨੂੰ ਗੰਗਾ ਨੇ ਦਿਤੀ ਕਿ ਇਹ ਰਵਿਦਾਸ ਨੂੰ ਦੇ ਦੇਣੀ, ਪਰ ਇਸ ਕੌਤਕ ਨੇ ਵੀ ਰਵਿਦਾਸ ਨੂੰ ਹੋਰ ਉੱਘਾ ਕਰਨਾ ਸੀ। ਚੂੜੀ ਲੈਣ ਵਾਲੇ ਦੇ ਮਨ ਵਿਚ ਖਿਆਲ ਆਇਆ ਕਿ ਰਵਿਦਾਸ ਨੂੰ ਇਸ ਚੂੜੀ ਦਾ ਕੀ ਪਤਾ ਹੈ, ਮੈਂ ਇਹ ਚੂੜੀ ਕਿਸੇ ਜਵਾਹਰੀ ਕੋਲ ਵੇਚ ਕੇ ਬੇਅੰਤ ਧਨ ਪ੍ਰਾਪਤ ਕਰਾਂਗਾ, ਇਸ ਚੂੜੀ ਦਾ ਮੁੱਲ ਤਾਂ ਕੋਈ ਰਾਜਾ ਮਹਾਰਾਜਾ ਹੀ ਦੇਵੇਗਾ, ਰਵਿਦਾਸ ਚੁਮਾਰ ਨੂੰ ਇਸ ਦੀ ਕੀਮਤ ਦੀ ਕੀ ਸਾਰ ਹੋ ਸਕਦੀ ਹੈ।

ਸੋ ਉਸ ਨੇ ਉਹ ਚੂੜੀ ਰਵਿਦਾਸ ਜੀ ਨੂੰ ਦੇਣ ਦੀ ਬਜਾਏ ਬਨਾਰਸ ਦੇ ਨਾਲ ਹੀ ਉਸ ਸ਼ਹਿਰ ਦੇ ਰਾਜੇ ਨੂੰ ਜਾ ਦਿਖਾਈ। ਚੂੜੀ ਬੜੀ ਅਜਬ ਸੀ ਅਤੇ ਆਮ ਕਾਰੀਗਰ ਇਹੋ ਜਿਹੀ ਕਿਥੇ ਬਣਾ ਸਕਦੇ ਸਨ, ਉਸ ਵਿਚ ਮੋਤੀ ਹੀਰੇ ਪੰਨਿਆਂ ਦੀ ਜੜਤ ਸੀ। ਜਵਾਹਰੀ ਨੇ ਉਸ ਦਾ ਬੜਾ ਮੁੱਲ ਪਾਇਆ। ਰਾਜੇ ਨੇ ਮੁੱਲ ਦੇਣ ਤੋਂ ਪਹਿਲੇ ਉਹ ਚੂੜੀ ਦਿਖਾਉਣ ਲਈ ਘਰ ਰਾਣੀ ਕੋਲ

ਭੇਜੀ। ਰਾਣੀ ਕੋਲ ਭਾਵੇਂ ਅੱਗੇ ਵੀ ਬਥੇਰੀਆਂ ਚੂੜੀਆਂ ਸਨ, ਪਰ ਇਹੋ ਜਿਹੀ ਉਸ ਕੋਲ ਕਿਥੇ ਸੀ? ਉਹ ਬੜੀ ਖੁਸ਼ ਸੀ, ਪਰ ਇਹੋ ਕਿਹਾ, ਇਸ ਦੇ ਨਾਲ ਦੀ ਇਕ ਹੋਰ ਚੂੜੀ ਵੀ ਹੋਣੀ ਚਾਹੀਦੀ ਸੀ।'

ਭਗਤ ਹੋਰੀਂ ਫਸ ਗਏ। ਰਾਜੇ ਨੂੰ ਸੁਨੇਹਾ ਮਿਲਿਆ ਤਾਂ ਉਹ ਉਸ ਰਵਿਦਾਸ ਦੀ ਭੇਟਾ ਨੂੰ ਹਜ਼ਮ ਕਰਨ ਵਾਲੇ ਭਗਤ ਨੂੰ ਕਹਿਣ ਲੱਗਾ, 'ਇਹ ਚੂੜੀ ਤੁਸਾਂ ਕਿਥੋਂ ਲਈ ਹੈ।'

ਚੂੜੀ ਦੇਣ ਵਾਲਾ ਸੁਣ ਕੇ ਸੋਚਾਂ ਵਿਚ ਪੈ ਗਿਆ। ਰਾਜਾ ਉਸ ਨੂੰ ਚੁੱਪ ਕੀਤਿਆਂ ਵੇਖ ਕੇ ਕਹਿਣ ਲੱਗਾ, 'ਇਸ ਚੂੜੀ ਨਾਲ ਦੀ ਇਕ ਚੂੜੀ ਹੋਰ ਚਾਹੀਦੀ ਹੈ, ਫਿਰ ਦੋਹਾਂ ਦੀ ਕੀਮਤ ਮਿਲੇਗੀ ਤੇ ਜੇ ਨਾ ਲਿਆਉਗੇ ਤਾਂ ਫੜ ਕੇ ਸਾਰੀ ਉਮਰ ਲਈ ਜੇਹਲ ਵਿਚ ਪਾ ਦਿਆਂਗਾ।'

ਉਸ ਵਿਚਾਰੇ ਨੇ ਡਰਦਿਆਂ-ਡਰਦਿਆਂ ਸੱਚੋ-ਸੱਚ ਸਭ ਕੁਝ ਕਹਿ ਸੁਣਾਇਆ।

'ਹੈਂ! ਭਗਤ ਰਵਿਦਾਸ, ਇਕ ਚਮਾਰ ਦੀ ਇਹ ਭੇਟਾ ਗੰਗਾ ਨੇ ਭੇਜੀ ਹੈ, ਜੋ ਤੂੰ ਵੇਚ ਕੇ ਖਾਣੀ ਚਾਹੁੰਦਾ ਹੈਂ।' ਰਾਜੇ ਨੂੰ ਗੁੱਸਾ ਆ ਗਿਆ।

ਰਾਜਾ ਘਰ ਗਿਆ ਤੇ ਉਸ ਨੇ ਰਾਣੀ ਨੂੰ ਸਮਝਾਇਆ ਕਿ 'ਇਹ ਚੂੜੀ ਤਾਂ ਭਗਤ ਰਵਿਦਾਸ ਦੀ ਹੈ, ਉਹੋ ਹੀ ਇਸ ਦੇ ਨਾਲ ਦੀ ਹੋਰ ਦੇ ਸਕਦਾ ਹੈ, ਇਹ ਤਾਂ ਚੋਰ ਹੈ, ਅਮਾਨਤ ਵਿਚ ਖਿਆਨਤ ਕਰ ਰਿਹਾ ਸੀ।'

ਰਾਣੀ ਕਹਿਣ ਲੱਗੀ, 'ਇਸ ਦੇ ਨਾਲ ਦੀ ਚੂੜੀ ਲੈਣੀ ਜ਼ਰੂਰ ਹੈ, ਚਲੋ ਫਿਰ ਰਵਿਦਾਸ ਨੂੰ ਚਲ ਆਖਦੇ ਹਾਂ। ਇਸ ਨੂੰ ਓਨਾ ਚਿਰ ਛੱਡਣਾ ਨਹੀਂ, ਜਿੰਨਾ ਚਿਰ ਦੂਜੀ ਚੂੜੀ ਮਿਲ ਨਾ ਜਾਏ।'

ਸੋ ਤਿੰਨੇ ਰਾਣੀ ਤੇ ਰਾਜਾ ਅਤੇ ਉਹ ਚੂੜੀ ਵੇਚਣ ਵਾਲਾ ਰਵਿਦਾਸ ਜੀ ਪਾਸ ਪੁੱਜੇ। ਜਿਸ ਨੂੰ ਰਵਿਦਾਸ ਜੀ ਭੇਟ ਦੇਣ ਲਈ ਕਸੀਰਾ ਦਿੱਤਾ ਸੀ, ਉਸ ਨੇ ਰਵਿਦਾਸ ਜੀ ਨੂੰ ਸਾਰੀ ਹਕੀਕਤ ਸੁਣਾਈ ਤੇ ਕਿਹਾ, "ਮੈਥੋਂ ਗਲਤੀ ਹੋ ਗਈ ਲਾਲਚ ਕਰਕੇ, ਤੁਹਾਡੀ ਚੀਜ਼ ਤੁਹਾਨੂੰ ਲਿਆ ਕੇ ਨਾ ਦਿੱਤੀ ਤੇ

ਬਿਪਤਾ ਵਿਚ ਫੱਸ ਗਿਆ ਹਾਂ। ਹੁਣ ਕਿਰਪਾ ਕਰੋ, ਕਿਵੇਂ ਮੈਨੂੰ ਛੁਡਾਓ।''

ਰਵਿਦਾਸ ਜੀ ਕਹਿਣ ਲੱਗੇ, 'ਭਗਤਾ! ਹੁਣ ਕੀ ਹੋ ਸਕਦਾ ਹੈ, ਤੈਨੂੰ ਪਤਾ ਹੀ ਨਹੀਂ ਗੰਗਾ ਆਪ ਤਾਂ ਕੁਝ ਨਹੀਂ ਕਰ ਰਹੀ, ਉਹ ਵੀ ਕਿਸੇ ਦੇ ਹੁਕਮ ਵਿਚ ਹੈ ਤੇ ਅਸੀਂ ਵੀ ਹੁਕਮ ਵਿਚ ਹੀ ਇਹ ਗੱਲ ਕੀਤੀ ਸੀ। ਭਗਤ ਜੀ, ਲਾਲਚ ਨਹੀਂ ਸੀ ਕਰਨਾ ਪਹਿਲੇ, ਹੁਣ ਪਛਤਾਇਆ ਕੀ ਬਣੇਗਾ?'

ਪਰ ਰਾਣੀ ਬਜ਼ਿੱਦ ਸੀ, ਰਾਜਾ ਉਸ ਨੂੰ ਛੱਡਣ ਲਈ ਤਿਆਰ ਨਹੀਂ ਸੀ, ਜਿਸ ਨੇ ਚੂੜੀ ਰਾਜੇ ਨੂੰ ਲਿਜਾ ਕੇ ਦਿੱਤੀ ਸੀ। ਰਾਜਾ ਕਹੇ, ਅਜਿਹੇ ਲਾਲਚੀ ਆਦਮੀ ਨੂੰ ਮੈਂ ਨਹੀਂ ਛਡਾਂਗਾ।'

ਹੁਣ ਉਹ ਮਨੁੱਖ ਲੱਗਾ ਰਵਿਦਾਸ ਜੀ ਦੇ ਤਰਲੇ ਕਰਨ ਕਿ 'ਹੇ ਰਵਿਦਾਸ ਜੀ! ਕਿਵੇਂ ਮੇਰੀ ਬੰਦ-ਖਲਾਸ ਕਰਾਓ ਨਹੀਂ ਤਾਂ ਮੈਂ ਸਾਰੀ ਉਮਰ ਜੇਹਲ ਵਿਚ ਹੀ ਪਿਆ ਗਲਦਾ-ਸੜਦਾ ਰਹਾਂਗਾ।'

ਰਵਿਦਾਸ ਜੀ ਕਹਿਣ ਲੱਗੇ, 'ਭਲਿਆ ਲੋਕਾ ਪਹਿਲੇ ਸੋਚਣਾ ਸੀ ਨਾ, ਕਿ ਲਾਲਚ ਕਿਤੇ ਮੇਰੇ ਗਲ ਨਾ ਪੈ ਜਾਵੇ।' ਫੇਰ ਰਾਣੀ ਵਲ ਮੂੰਹ ਕਰਕੇ ਆਖਣੇ ਲੱਗੇ, 'ਬੱਚੀ ਜ਼ਿਦ ਨਹੀਂ ਕਰਨੀ ਚਾਹੀਦੀ, ਇਕ ਜੋ ਮਿਲਦੀ ਹੈ, ਏਹੋ ਹੀ ਲੈ ਲਉ, ਦੋ ਨਾਲ ਕੀ ਬਣ ਜਾਏਗਾ।' ਰਾਜੇ ਨੂੰ ਵੀ ਰਵਿਦਾਸ ਜੀ ਨੇ ਕਿਹਾ, 'ਇਸ ਨੂੰ ਛੱਡ ਦਿਉ ਤੇ ਇਕ ਹੀ ਲੈ ਲਉ', ਪਰ ਰਾਜਾ ਇਸ ਗੱਲ ਤੇ ਜ਼ਿੱਦ ਫੜ ਬੈਠਾ ਕਿ ਇਸ ਲਾਲਚੀ ਨੂੰ ਮੈਂ ਨਹੀਂ ਛੱਡਣਾ ਤੇ ਉਹ ਭਗਤ ਰਵਿਦਾਸ ਜੀ ਅੱਗੇ ਬਾਰ-ਬਾਰ ਤਰਲੇ ਕਰਨ ਲੱਗਾ ਕਿ ਮੇਰੀ ਕਿਵੇਂ ਜਾਨ ਛੁਡਾਓ, ਤਾਂ ਉਸ ਦੀਆਂ ਲਿਲਕੜੀਆਂ ਵੇਖ ਕੇ ਰਵਿਦਾਸ ਜੀ ਨੂੰ ਤਰਸ ਆ ਗਿਆ, ਉਸ ਗੋਦੜੀ ਹੇਠੋਂ ਜਿਸ ਉਤੇ ਰਵਿਦਾਸ ਜੀ ਬੈਠ ਕੇ ਜੁੱਤੀਆਂ ਗੰਢ ਰਹੇ ਸਨ, ਉਸ ਦੇ ਇਕ ਕਿਨਾਰੇ ਨੂੰ ਚੁੱਕਿਆ ਤੇ ਉਸ ਦੇ ਥੱਲਿਓਂ ਦੂਜੀ ਚੂੜੀ ਕੱਢ ਲਈ। ਕੋਲ ਬੈਠੇ ਰਾਜੇ ਨੇ ਵੇਖਿਆ ਕਿ ਭਗਤ ਜੀ ਦੀ ਗੋਦੜੀ ਥੱਲੇ ਹੀ ਗੰਗਾ ਵੱਗ ਰਹੀ ਹੈ, ਉਥੋਂ ਹੀ ਉਸ ਨੂੰ ਗੰਗਾ ਦੀਆਂ ਲਹਿਰਾਂ ਦੀ ਅਵਾਜ਼ ਆ ਰਹੀ ਸੀ। ਫਿਰ ਜਿਸ ਵੇਲੇ ਚੂੜੀ ਬਾਹਰ ਕੱਢੀ ਤਾਂ ਉਹ ਗਿੱਲੀ ਸੀ ਤੇ

ਉਹ ਇਉਂ ਸੀ, ਜਿਵੇਂ ਗੰਗਾ ਆਪ ਦੇਣ ਆਈ ਹੈ। ਇਹ ਨਜ਼ਾਰਾ ਵੇਖ ਕੇ ਰਾਜੇ ਤੇ ਰਾਣੀ ਦੀ ਭਗਤ ਰਵਿਦਾਸ ਜੀ ਉੱਤੇ ਏਨੀ ਸ਼ਰਧਾ ਵੱਧੀ ਕਿ ਉਹ ਉਹਨਾਂ ਦੇ ਮੁਰੀਦ ਹੀ ਬਣ ਗਏ ਤੇ ਉਹਨਾਂ ਦੀ ਪੂਜਾ ਗੁਰੂ ਵਾਂਗ ਕਰਨ ਲੱਗੇ। ਉਹ ਉਹਨਾਂ ਨੂੰ ਪਾਲਕੀ ਤੇ ਬਿਠਾ ਕੇ ਘਰ ਲੈ ਗਏ, ਪਰ ਭਗਤ ਜੀ ਉਥੇ ਟਿਕੇ ਨਾ, ਫਿਰ ਆਪਣੀ ਥਾਂ ਹੀ ਆ ਬੈਠੇ।

ਇਸ ਤੋਂ ਅਗਲੀ ਵਾਰਤਾ ਇਸ ਗੱਲ ਲਈ ਲਿਖ ਰਹੇ ਹਾਂ ਕਿ ਪਤਾ ਲੱਗ ਜਾਏ ਕਿ ਉਸ ਵੇਲੇ ਦੇ ਉੱਚ ਜਾਤੀਏ ਤੇ ਖਾਸ ਕਰ ਪੰਡਿਤ ਲੋਕ ਨੀਚ ਜਾਤਾਂ ਨਾਲ ਕੀ ਵਰਤਾਓ ਕਰਦੇ ਸਨ। ਜਦ ਰਾਜੇ ਨੇ ਰਵਿਦਾਸ ਜੀ ਨੂੰ ਗੁਰੂ ਬਣਾਇਆ ਤਾਂ ਪੰਡਿਤਾਂ ਨੇ ਰਾਜੇ ਦਾ ਬਾਈਕਾਟ ਕਰ ਦਿੱਤਾ ਕਿ ਇਸ ਨੇ ਨੀਚ ਜਾਤੀ ਚੁਮਾਰ ਨੂੰ ਆਪਣਾ ਗੁਰੂ ਕਿਉਂ ਬਣਾ ਲਿਆ ਹੈ।

ਦੱਸਦੇ ਹਨ ਕਿ ਕੁਝ ਚਿਰ ਮਗਰੋਂ ਰਾਜੇ ਨੇ ਯੱਗ ਕਰਨਾ ਸੀ ਤਾਂ ਉਸ ਨੇ ਸਭ ਪੰਡਿਤਾਂ ਤੇ ਹੋਰ ਜੋਗੀ ਤੇ ਸਾਧ ਮਹਾਤਮਾਵਾਂ ਨੂੰ ਸੱਦਾ ਦਿੱਤਾ, ਪਰ ਪੰਡਿਤਾਂ ਦਾ ਇਹ ਪ੍ਰਚਾਰ ਕਾਮਯਾਬ ਹੋ ਗਿਆ ਕਿ ਰਾਜੇ ਦੇ ਯੱਗ ਤੇ ਕੋਈ ਨਾ ਜਾਵੇ, ਜਦ ਤੱਕ ਕਿ ਉਹ ਇਹ ਵਾਹਿਦਾ ਨਾ ਕਰੇ ਕਿ ਰਵਿਦਾਸ ਜੀ ਨੂੰ ਘਰ ਨਹੀਂ ਸੱਦੇਗਾ। ਪਰ ਰਾਜਾ ਵੀ ਸਿਰੜੀ ਸੀ, ਉਸ ਨੇ ਰਵਿਦਾਸ ਜੀ ਤੋਂ ਮੁਖ ਨਾ ਮੋੜਿਆ ਤੇ ਆਪਣੀ ਧੁਨ ਤੇ ਪੱਕਾ ਰਿਹਾ। ਰਵਿਦਾਸ ਜੀ ਨੇ ਵੇਖਿਆ ਕਿ ਉਹਨਾਂ ਦੇ ਬਿਨਾਂ ਹੋਰ ਕੋਈ ਆਦਮੀ ਰਾਜੇ ਦੇ ਘਰ ਯੱਗ ਤੇ ਨਹੀਂ ਪੁੱਜ ਰਿਹਾ ਤੇ ਰਾਜਾ ਪੂਰੀ ਤਿਆਰੀ ਵਿਚ ਲੱਗਾ ਹੋਇਆ ਹੈ ਤਾਂ ਇਹ ਵੇਖ ਕੇ ਰਵਿਦਾਸ ਜੀ ਕਹਿਣ ਲੱਗੇ, 'ਰਾਜਾ! ਤੁਸੀਂ ਯੱਗ ਤੇ ਸਭ ਨੂੰ ਆਦਰ ਤੇ ਸਤਿਕਾਰ ਨਾਲ ਬੁਲਾਓ। ਅਸੀਂ ਤੇਰੇ ਅਪਮਾਨ ਵਿਚ ਖੁਸ਼ ਨਹੀਂ ਹਾਂ, ਅਸੀਂ ਹੋਰ ਦੂਜੇ ਮਕਾਨ ਵਿਚ ਠਹਿਰ ਜਾਵਾਂਗੇ, ਅਸੀਂ ਓਥੇ ਵੱਖਰੇ ਬੈਠ ਕੇ ਛਕ ਲਵਾਂਗੇ, ਪਰ ਤੂੰ ਸੰਤਾਂ, ਸਾਧੂਆਂ, ਪੰਡਿਤਾਂ ਤੇ ਜੋਗੀਆਂ ਆਦਿ ਨੂੰ ਆਪਣੇ ਘਰ ਬੁਲਾ ਲੈ, ਸਾਨੂੰ ਕੋਈ ਨਰਾਜ਼ਗੀ ਨਹੀਂ, ਅਸੀਂ ਖੁਸ਼ ਹੋਵਾਂਗੇ, ਜੇ ਤੂੰ ਇਸ ਤਰ੍ਹਾਂ ਕਰੇਂ।'

ਰਾਜਾ ਇਸ ਗੱਲ ਲਈ ਤਿਆਰ ਨਹੀਂ ਸੀ, ਪਰ ਰਵਿਦਾਸ ਜੀ ਦੇ ਜ਼ੋਰ ਦੇਣ ਤੇ ਮੰਨ ਗਿਆ। ਉਸ ਨੇ ਸਭ ਪੰਡਿਤਾਂ ਨੂੰ ਕਹਿ ਭੇਜਿਆ ਕਿ ਉਹ ਯੱਗ ਵਿਚ ਜ਼ਰੂਰ ਆਉਣ, ਰਵਿਦਾਸ ਜੀ ਯੱਗ ਵਿਚ ਸ਼ਾਮਲ ਨਹੀਂ ਹੋਣਗੇ।

ਹੁਣ ਤਾਂ ਰੌਣਕਾਂ ਲੱਗ ਗਈਆਂ, ਜਿਸ ਨੇ ਨਹੀਂ ਸੀ ਆਉਣਾ, ਉਹ ਵੀ ਆ ਗਿਆ। ਫਿਰ ਕੀ ਹੋਇਆ। ਸੁਣੋ-

ਜਦ ਪੰਗਤਾਂ ਲੱਗ ਗਈਆਂ ਤੇ ਪਤਲਾਂ ਵਿਚ ਸਭ ਦੇ ਅੱਗੇ ਪੂੜੀ ਕੜਾਹ ਵਰਤਾ ਦਿੱਤਾ ਗਿਆ ਤੇ ਸਭ ਛੱਕਣ ਲਗ ਪਏ, ਤਾਂ ਇਸ ਸਮੇਂ ਚਕ੍ਰਿਤ ਕਰ ਦੇਣ ਵਾਲਾ ਨਜ਼ਾਰਾ ਛਕੱਣ ਸਾਰ ਹੀ ਸਭ ਨੂੰ ਦੇਖਣ ਵਿਚ ਆਇਆ। ਹਰ ਇਕ ਨੇ ਆਪਣੇ ਸੱਜੇ ਪਾਸੇ ਵੇਖਿਆ ਕਿ ਭਗਤ ਰਵਿਦਾਸ ਜੀ ਉਸ ਦੇ ਨਾਲ ਹੀ ਬੈਠੇ ਉਸ ਦੀ ਥਾਲੀ ਵਿਚੋਂ ਭੋਜਨ ਖਾ ਰਹੇ ਹਨ। ਮਿੰਟ ਦੋ ਮਿੰਟ ਤਾਂ ਕਿਸੇ ਨੇ ਕੋਈ ਗੱਲ ਨਾ ਕੀਤੀ, ਪਰ ਫਿਰ ਇਕ ਨੇ ਉੱਚੀ ਅਵਾਜ਼ ਦੇ ਕੇ ਕਹਿ ਹੀ ਦਿਤਾ 'ਓ ਹੱਦ ਹੋ ਗਈ, ਰਵਿਦਾਸ ਚੁਮਾਰ ਤਾਂ ਮੇਰੇ ਨਾਲ ਬੈਠ ਕੇ ਖਾ ਰਿਹਾ ਹੈ! ਇਹ ਗੱਲ ਕੀ ਹੈ? ਰਵਿਦਾਸ ਨੂੰ ਇਥੇ ਕਿਸ ਨੇ ਲਿਆ ਬਿਠਾਇਆ ਹੈ?'

ਇਕ ਨੇ ਜਦ ਇਹ ਅਵਾਜ਼ ਦਿੱਤੀ, ਤਾਂ ਫਿਰ ਦੂਜੇ ਨੇ, ਤੀਜੇ ਨੇ, ਸਾਰਿਆਂ ਨੇ ਇਹੀ ਅਵਾਜ਼ ਦਿੱਤੀ ਕਿ ਰਵਿਦਾਸ ਤਾਂ ਸਾਰਿਆਂ ਨਾਲ ਹੀ ਬੈਠਾ ਹੈ ਅਤੇ ਸਭ ਨਾਲ ਖਾ ਰਿਹਾ ਹੈ। ਪੰਡਤਾਂ ਦੇ ਹੰਕਾਰ ਟੁੱਟ ਗਏ, ਜੋਗੀਆਂ ਦੇ ਮਨ ਚਕਨਾਚੂਰ ਹੋ ਗਏ। ਕਹਿਣ ਲੱਗੇ, 'ਇਹ ਨਾ ਕਰੋ, ਇਸ ਤਰ੍ਹਾਂ ਤਾਂ ਸਭਨਾਂ ਦਾ ਪ੍ਰਸ਼ਾਦ ਭ੍ਰਿਸ਼ਟ ਹੋ ਰਿਹਾ ਹੈ, ਤੁਸੀਂ ਉਸ ਨੂੰ ਇਥੇ ਲਿਆ ਕੇ ਇਕ ਪਾਸੇ ਬਿਠਾ ਕੇ ਖੁਆ ਦਿਓ, ਤਾਂਕਿ ਸਾਰਿਆਂ ਨੂੰ ਤਾਂ ਨਾ ਜੂਠ ਖਾਣੀ ਪਵੇ।

ਰਾਜੇ ਤੇ ਰਾਣੀ ਨੇ ਜਦ ਇਹ ਗੱਲ ਸੁਣੀ ਤਾਂ ਬੜੇ ਅਨੰਦ ਤੇ ਪ੍ਰਸੰਨ ਹੋਏ। ਉਹ ਪੰਡਤ ਜੋ ਰਵਿਦਾਸ ਜੀ ਨੂੰ ਸਾਹਮਣੇ ਵੇਖਣਾ ਨਹੀਂ ਸਨ ਚਾਹੁੰਦੇ, ਹੁਣ ਰਾਜੇ ਨੂੰ ਜ਼ੋਰ ਦੇ ਕੇ ਕਹਿੰਦੇ, ਛੇਤੀ ਕਰੋ ਰਵਿਦਾਸ ਜੀ ਨੂੰ ਇਸ ਥਾਂ ਲਿਆ ਕੇ ਬਿਠਾਓ ਤੇ ਭੋਜਨ ਛਕਾਓ, ਪਰ ਹੁਣ ਰਵਿਦਾਸ ਜੀ ਨਾ ਮੰਨਣ,

ਉਹ ਕਹਿਣ ਲੱਗੇ, 'ਰਾਜਾ! ਪੰਡਤਾਂ ਦਾ ਇਕ ਕਿਹਾ ਤਾਂ ਅਸਾਂ ਮੰਨ ਲਿਆ ਹੈ, ਹੁਣ ਘੜੀ-ਮੁੜੀ ਕੀ ਆਖ ਰਹੇ ਹੋ, ਅਸੀਂ ਬੜੇ ਅਨੰਦ ਹਾਂ, ਅਸੀਂ ਕਿਸੇ ਨੂੰ ਦੁਖੀ ਜਾਂ ਨਰਾਜ਼ ਨਹੀਂ ਕਰਨਾ ਚਾਹੁੰਦੇ, ਇਸ ਲਈ ਏਥੇ ਹੀ ਬੈਠਾਂਗੇ।'

ਹੁਣ ਤਾਂ ਪੰਡਤਾਂ ਲਈ ਬੈਠਣਾ ਔਖਾ ਹੋ ਗਿਆ ਤੇ ਵੱਡੇ ਤੇ ਮੁਖੀ ਪੰਡਤ ਰਵਿਦਾਸ ਜੀ ਪਾਸ ਪੁੱਜੇ ਤੇ ਜਾ ਕੇ ਆਖਣ ਲੱਗੇ, 'ਰਵਿਦਾਸ ਜੀ ਸਾਡੀ ਗਲਤੀ ਮਾਫ ਕਰੋ। ਸਾਡੇ ਨਾਲ ਪੰਗਤ ਵਿਚ ਬੈਠ ਕੇ ਭੋਜਨ ਛਕੋ।'

ਇਉਂ ਭਗਤ ਰਵਿਦਾਸ ਜੀ, ਭਜਨ ਸਿਮਰਨ ਦੇ ਬਲ ਕਰਕੇ, ਏਡੇ ਵੱਡੇ ਮਨ ਦੇ ਜੇਤੂ ਹੋ ਗਏ ਕਿ ਉਹਨਾਂ ਆਪਣਾ ਕਿੱਤਾ ਫਿਰ ਵੀ ਉਹੀ ਰੱਖਿਆ। ਉਥੇ ਚੌਂਕ ਵਿਚ ਹੀ ਬੈਠੇ ਜੁੱਤੀਆਂ ਗੰਢਦੇ, ਪਰ ਮੱਥੇ ਤੇ ਉਹੀ ਉਹਨਾਂ ਨੂੰ ਵੱਡੇ-ਵੱਡੇ ਪੰਡਤ ਤੇ ਵਿਦਵਾਨ ਜਾ ਕੇ ਟੇਕਣ ਲੱਗ ਪਏ। ਭਗਤ ਜੀ ਨੇ ਇਸ ਬਾਰੇ ਲਿਖਿਆ ਹੈ:-

### *ਮਲਾਰ ਬਾਣੀ ਭਗਤ ਰਵਿਦਾਸ ਜੀ ਕੀ*

### *ੴ ਸਤਿਗੁਰ ਪ੍ਰਸਾਦਿ ॥*

*ਨਾਗਰ ਜਨਾਂ ਮੇਰੀ ਜਾਤਿ ਬਿਖਿਆਤਿ ਚੰਮਾਰੰ॥ ਰਿਦੈ ਰਾਮ ਗੋਬਿੰਦ ਗੁਨ ਸਾਰੰ॥ ੧॥ ਰਹਾਉ॥ ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ॥ ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ॥ ੧॥ ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ॥ ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ॥ ੨॥ ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ॥ ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥ ੩॥ ੧॥*

ਭਗਤ ਜੀ ਦੱਸਦੇ ਹਨ ਕਿ ਹੇ ਸਰੋਤਾ ਜਨੋਂ, ਮੇਰੀ ਜਾਤ ਗੁੱਝੀ-ਛਿਪੀ ਨਹੀਂ, ਪਰਤੱਖ ਤੇ ਮਸ਼ਹੂਰ ਹੈ ਕਿ ਮੈਂ ਚੁਮਾਰ ਜਾਤੀ ਦਾ ਹਾਂ, ਪਰ ਮੇਰੇ ਹਿਰਦੇ ਵਿਚ ਪ੍ਰਭੂ ਦੇ ਸ੍ਰੇਸ਼ਟ ਗੁਣ ਸਮਾਏ ਹੋਏ ਹਨ ਤੇ ਇਹ ਗੱਲ ਇਸ ਤਰ੍ਹਾਂ ਦੀ ਬਣੀ ਹੋਈ ਹੈ ਕਿ ਜਿਵੇਂ ਹੋਰ ਅਪਵਿੱਤਰ ਜਲਾਂ ਨੂੰ ਸੰਤ ਜਨ ਅੰਗੀਕਾਰ ਨਹੀਂ

ਕਰਦੇ, ਪਰ ਸੁਰਸਤੀ ਦੇ ਨਿਰਮਲ ਜਲ ਵਿਚ ਜਦ ਇਕ ਅਪਵਿੱਤਰ ਜਲ ਜਾ ਰਲਦਾ ਹੈ, ਤਾਂ ਫਿਰ ਉਹ ਕਿਸੇ ਤਰ੍ਹਾਂ ਪਵਿੱਤਰ ਜਲ ਤੋਂ ਵੱਖਰਾ ਨਹੀਂ ਹੋ ਸਕਦਾ। ਜਿਵੇਂ ਹੋਰ ਕਾਗਜ਼ ਜੋ ਹੋਰ ਆਮ ਚੀਜ਼ਾਂ ਲਈ ਵਰਤੇ ਜਾਂਦੇ ਹਨ, ਉਹਨਾਂ ਦੀ ਕੋਈ ਸਾਂਭ ਸੰਭਾਲ ਨਹੀਂ ਕੀਤੀ ਜਾਂਦੀ, ਪਰ ਜਿਨ੍ਹਾਂ ਕਾਗਜ਼ਾਂ ਉੱਤੇ ਭਗਉਤੀ, ਭਗਵਤ ਪ੍ਰਭੂ ਦੀ ਉਸਤਤ ਲਿਖੀ ਜਾਂਦੀ ਹੈ, ਉਹਨਾਂ ਦੀ ਸਭ ਪੂਜਾ ਕਰਦੇ ਹਨ ਤੇ ਨਮਸ਼ਕਾਰਾਂ ਕਰਦੇ ਹਨ।

ਭਗਤ ਜੀ ਦੱਸਦੇ ਹਨ ਕਿ ਇਹੀ ਹਾਲਤ ਮੇਰੇ ਜੀਵਨ ਦੀ ਹੈ। ਮੈਂ ਵੀ ਚੁਮਾਰ ਹਾਂ, ਮੇਰੀ ਜਾਤ ਦੇ ਚੁਮਾਰ ਅਜੇ ਤਕ ਬਨਾਰਸ ਦੇ ਆਸ-ਪਾਸ ਮਰੇ ਹੋਏ ਪਸ਼ੂ ਢੋਂਦੇ ਤੇ ਇਸ ਕਿਰਤ ਵਿਚ ਲੱਗੇ ਹੋਏ ਹਨ, ਪਰ ਪ੍ਰਭੂ ਦੀ ਯਾਦ ਨੇ ਜਦ ਦਾ ਹਿਰਦੇ ਵਿਚ ਨਿਵਾਸ ਕਰ ਲਿਆ ਹੈ ਤੇ ਮੈਂ ਪ੍ਰਭੂ ਦੀ ਸ਼ਰਨ ਵਿਚ ਜਾ ਪਿਆ ਹਾਂ, ਤਦ ਤੋਂ ਹੀ ਵੱਡੇ-ਵੱਡੇ ਪੰਡਤ ਤੇ ਵਿਦਵਾਨ ਲੋਕ ਜੋ ਆਪਣੇ ਕੰਮ ਦੇ ਪ੍ਰਧਾਨ ਹਨ, ਮੋਹਰੀ ਹਨ, ਉਹ ਵੀ ਮੈਨੂੰ ਆ ਕੇ ਨਮਸ਼ਕਾਰਾਂ ਕਰਦੇ ਹਨ।

ਭਗਤ ਰਵਿਦਾਸ ਜੀ, ਇਕ ਹੋਰ ਸ਼ਬਦ ਵਿਚ ਈਸ਼ਵਰ ਨੂੰ ਮੁਖਾਤਬ ਕਰਕੇ ਕਹਿੰਦੇ ਹਨ-

*ਐਸੀ ਲਾਲ ਤੁਝ ਬਿਨੁ ਕਉਨੁ ਕਰੈ॥*
*ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥ ੧॥ ਰਹਾਉ॥*
*ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ॥*
*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥ ੧॥*
*ਨਾਮਦੇਵ ਕਬੀਰੁ ਤ੍ਰਿਲੋਚਨੁ ਸਧਨਾ ਸੈਨੁ ਤਰੈ॥*
*ਕਹਿ ਰਵਿਦਾਸ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ॥ ੨॥ ੧॥*

(ਮਾਰੂ, ਪੰਨਾ ੧੧੦੬)

ਪਰ ਫਿਰ ਵੀ, ਇਸ ਤੋਂ ਮਗਰੋਂ ਕਈ ਬ੍ਰਾਹਮਣ ਲੋਕ ਆਪ ਨਾਲ ਈਰਖਾ ਕਰਦੇ ਰਹੇ ਤੇ ਬਾਦਸ਼ਾਹ ਤਕ ਸ਼ਕਾਇਤਾਂ ਵੀ ਲਾਈਆਂ, ਪਰ ਭਗਤ ਜੀ ਭਗਤੀ ਦੇ ਪ੍ਰਤਾਪ ਕਰਕੇ ਏਨੇ ਬਲ ਵਾਲੇ ਹੋ ਚੁਕੇ ਸਨ ਕਿ ਕਿਸੇ ਦੀ ਕੋਈ

ਪੇਸ਼ ਨਾ ਗਈ। ਭਗਵਾਨ ਨੇ ਆਪਣੇ ਭਗਤ ਦੀ ਆਪ ਪੈਜ ਰੱਖੀ।

ਆਪ ਦੇ ਮਾਇਆ ਦੇ ਤਿਆਗ ਦੀ ਵੀ ਅਚਰਜ ਕਥਾ ਹੈ, ਦਸਦੇ ਹਨ ਕਿ ਆਪ ਨੂੰ ਮਾਇਆ ਦੀ ਅਤਿਅੰਤ ਲੋੜ ਵੇਖ ਕੇ ਜਦ ਕੋਈ ਪ੍ਰੇਮੀ ਜਾਂ ਭਗਤ ਕੁਝ ਭੇਟਾ ਦਿੰਦਾ ਤਾਂ ਆਪ ਉਹ ਉਸ ਵੇਲੇ ਹੀ ਕਿਸੇ ਹੋਰ ਲੋੜਵੰਦ ਨੂੰ ਦੇ ਦੇਂਦੇ, ਆਪਣੇ ਪਾਸ ਨਾ ਰੱਖਦੇ। ਆਪ ਦੀ ਪ੍ਰੀਖਿਆ ਲਈ ਇਕ ਵਾਰੀ ਆਪ ਭਗਵਾਨ ਇਕ ਸਾਧੂ ਦਾ ਭੇਸ ਬਣਾ ਕੇ ਰਵਿਦਾਸ ਜੀ ਕੋਲ ਪੁਜੇ ਤੇ ਉਸ ਨੂੰ ਪਾਰਸ ਭੇਟ ਕੀਤਾ, ਪਰ ਰਵਿਦਾਸ ਜੀ ਨੇ ਲੈਣੋਂ ਨਾਂਹ ਕਰ ਦਿੱਤੀ। ਸਾਧੂ ਨੇ ਇਹ ਦੱਸਣ ਲਈ ਕਿ ਇਹ ਬੜਾ ਕੀਮਤੀ ਹੈ, ਭਗਤ ਜੀ ਦੀ ਲੋਹੇ ਦੀ ਰੰਬੀ ਨੂੰ, ਜਿਸ ਨਾਲ ਉਹ ਜੁੱਤੀਆਂ ਚੀਰਨ ਫਾੜਨ ਦਾ ਕੰਮ ਕਰਦੇ ਸਨ, ਉਸ ਨਾਲ ਪਾਰਸ ਛੁਹਾ ਦਿੱਤਾ, ਤੇ ਉਹ ਉਸੇ ਵੇਲੇ ਸੋਨੇ ਦੀ ਹੋ ਗਈ। ਸਾਧੂ ਨੇ ਕਿਹਾ, ਜਦ ਵੀ ਆਪ ਨੂੰ ਲੋੜ ਪਵੇ, ਸੋਨਾ ਬਣਾ ਕੇ, ਜਿਸ ਚੀਜ਼ ਦੀ ਲੋੜ ਹੋਵੇ ਲਿਆ ਸਕਦੇ ਹੋ।

ਨਹੀਂ, ਸਾਨੂੰ ਇਹ ਨਹੀਂ ਚਾਹੀਦਾ, ਸਾਨੂੰ ਬਹੁਤੀਆਂ ਸਮਗਰੀਆਂ ਤੇ ਪਦਾਰਥਾਂ ਦੀ ਲੋੜ ਹੀ ਨਹੀਂ ਪੈਂਦੀ, ਤਾਂ ਇਸ ਨੂੰ ਕੀ ਕਰਨਾ ਹੈ?

ਖੈਰ ਉਹ ਸਾਧੂ ਜਾਂਦੀ ਵਾਰੀ ਪਾਰਸ ਨੂੰ ਭਗਤ ਜੀ ਦੇ ਅੱਗੇ ਸੁੱਟ ਗਿਆ। ਜਦ ਸਾਲ ਡੇਢ ਸਾਲ ਮਗਰੋਂ ਵਾਪਸ ਆਇਆ ਤੇ ਫਿਰ ਉਸ ਨੇ ਆ ਕੇ ਭਗਤ ਜੀ ਦੀ ਓਹੀ ਹਾਲਤ ਵੇਖੀ ਕਿ ਰਵਿਦਾਸ ਜੀ ਜੁੱਤੀਆਂ ਗੰਢ ਕੇ ਗੁਜ਼ਾਰਾ ਕਰਦੇ ਹਨ, ਤਾਂ ਭਗਵਾਨ ਭਗਤ ਰਵਿਦਾਸ ਦੇ ਮਾਇਆ ਤਿਆਗ ਤੇ ਡਾਢੇ ਪ੍ਰਸੰਨ ਹੋ ਗਏ ਤੇ ਭਗਤ ਜੀ ਨੂੰ ਨਦਰੀ-ਨਦਰ ਨਿਹਾਲ ਕਰ ਗਏ। ਸਤਿਗੁਰੂ ਗੁਰੂ ਅਰਜਨ ਦੇਵ ਜੀ ਨੇ ਇਸੇ ਗੱਲ ਨੂੰ ਲਿਖਿਆ ਹੈ-

*ਰਵਿਦਾਸ ਢੋਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥*
*ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥*

* ❋ *

# ਸਧਨਾ ਜੀ

ਸਧਨਾ ਜੀ ਕਸਾਈ ਜ਼ਾਤ ਦੇ ਸਨ ਤੇ ਆਪ ਸਿੰਧ ਦੇ ਇਲਾਕੇ ਦੇ ਰਹਿਣ ਵਾਲੇ ਸਨ। ਪਿਤਾ-ਪੁਰਖੀ ਕਸਾਈ-ਪੁਣੇ ਦਾ ਕੰਮ ਕਰਨ ਵਾਲੇ ਸਨ, ਇਸ ਲਈ ਆਪ ਪਿਤਾ ਦੇ ਨਾਲ ਹੀ ਦੁਕਾਨ ਤੇ ਇਸੇ ਕੰਮ ਵਿਚ ਹੀ ਲੱਗ ਪਏ ਅਤੇ ਪਿਤਾ ਮਗਰੋਂ ਭੀ ਇਸੇ ਕੰਮ ਵਿਚ ਹੀ ਲੱਗੇ ਰਹੇ। ਭਾਵੇਂ ਇਹ ਕੰਮ ਆਪ ਕਰਦੇ ਸਨ, ਪਰ ਫਿਰ ਵੀ ਆਮ ਵੇਖਣ ਵਿਚ ਹਰ ਵੇਲੇ ਸ਼ੰਕਾ ਹੀ ਰਹਿੰਦਾ ਸੀ ਕਿ ਇਹ ਕੰਮ ਪਾਪ ਕਰਮ ਹੈ। ਪਰ ਹੋਰ ਕੋਈ ਕੰਮ ਨਾ ਜਾਨਣ ਕਰਕੇ, ਫਿਰ ਵੀ ਏਸੇ ਕੰਮ ਵਿਚ ਲੱਗੇ ਰਹੇ।

ਇਸ ਸ਼ੰਕੇ ਵਿਚ ਆਪ ਦੇ ਮਨ ਵਿਚ ਬਿਹਬਲਤਾਈ ਕਈ ਵਾਰੀ ਬੜੀ ਵੱਧ ਜਾਂਦੀ ਸੀ, ਤੇ ਆਪ ਭਿਖਿਆ ਮੰਗ ਕੇ ਗੁਜ਼ਰਾਨ ਕਰਨ ਲਈ ਵੀ ਤਿਆਰ ਹੋ ਜਾਂਦੇ, ਪਰ ਜਿਸ ਗੱਲ ਨੇ ਉਹਨਾਂ ਦੇ ਜੀਵਨ ਵਿਚ ਪਲਟਾ ਲਿਆਉਣਾ ਸੀ, ਤੇ ਐਸਾ ਪਲਟਾ ਲਿਆਉਣਾ ਸੀ ਕਿ ਭਗਤੀ ਤੇ ਦਰਜੇ ਤੱਕ ਹੀ ਪੁਚਾ ਦੇਣਾ ਸੀ, ਉਹ ਕਾਫੀ ਦੇਰ ਮਗਰੋਂ ਹੋਈ ਦੱਸਦੇ ਹਨ ਕਿ ਇਹ ਇਕ ਵੇਰ ਆਪ ਮਾਸ ਖਤਮ ਕਰਕੇ ਅੰਦਰ ਬੈਠੇ ਹੋਏ ਸਨ, ਕਿ ਰਾਜੇ ਦੇ ਬਵਰਚੀ ਨੂੰ ਰਾਜੇ ਦੇ ਕੁਝ ਪਰਾਹੁਣੇ ਆਉਣ ਤੇ ਮਾਸ ਦੀ ਲੋੜ ਪੈ ਗਈ। ਰਾਜੇ ਨੇ ਆਪਣਾ ਆਦਮੀ ਸਧਨੇ ਤੋਂ ਮਾਸ ਲੈਣ ਲਈ ਭੇਜਿਆ। ਪਰ ਮਾਸ ਖਤਮ ਹੋ ਚੁਕਾ ਸੀ। ਉਹ ਆਦਮੀ ਮੁੜ ਗਿਆ, ਤਾਂ ਰਾਜੇ ਨੇ ਫਿਰ ਕਿਹਾ ਕਿ ਮਾਸ ਜ਼ਰੂਰ ਚਾਹੀਦਾ ਹੈ, ਇਸ ਲਈ ਸਧਨੇ ਨੂੰ ਕਹੋ ਕਿ ਹੋਰ ਬੱਕਰਾ ਬਣਾ ਲਵੇ, ਜਾਂ ਥੋੜਾ ਜਿਹਾ ਕਿਤੋਂ ਹੋਰ ਥੋਂ ਲਿਆ ਦੇਵੇ।

ਰਾਜੇ ਦੇ ਆਦਮੀ ਨੇ ਸਧਨੇ ਨੂੰ ਫਿਰ ਜਾ ਕੇ ਕਿਹਾ। ਸਧਨੇ ਨੇ ਦੂਜੀ ਦੁਕਾਨ ਤੋਂ ਪੁਛਿਆ ਤਾਂ ਉਥੋਂ ਵੀ ਨਾ ਲੱਭਿਆ। ਫਿਰ ਵਾਪਸ ਸਧਨੇ ਦੀ

ਆਪਣੀ ਦੁਕਾਨ ਤੇਂ ਆਇਆ ਸਧਨੇ ਸੋਚਿਆ ਕਿ ਜੇ ਬੱਕਰਾ ਹੁਣ ਮਾਰਿਆ ਤਾਂ ਇਹ ਕੱਲ ਤਕ ਖਰਾਬ ਹੋ ਜਾਵੇਗਾ, ਇਸ ਲਈ ਕੀ ਕੀਤਾ ਜਾਵੇ। ਰਾਜੇ ਨੂੰ ਵੀ ਮਾਸ ਜ਼ਰੂਰ ਚਾਹੀਦਾ ਹੈ। ਇਕ ਦਲੀਲ ਸਧਨਾ ਜੀ ਦੇ ਮਨ ਵਿਚ ਆਈ ਤੇ ਇਸੇ ਦਲੀਲ ਨੇ ਹੀ ਕਾਰਨ ਤੋਂ ਕਾਰਨ ਬਣਾ ਕੇ, ਸਧਨਾ ਜੀ ਦੇ ਜੀਵਨ ਵਿਚ ਪਲਟਾ ਲਿਆਂਦਾ। ਸਧਨਾ ਜੀ ਨੇ ਸੋਚਿਆ ਕਿ ਹੋਵੇ ਨਾ ਤਾਂ ਬੱਕਰੇ ਦੀ ਇਕ ਲੱਤ ਵੱਢ ਕੇ, ਉਸ ਦਾ ਮਾਸ ਕੱਢ ਕੇ ਰਾਜੇ ਨੂੰ ਭੇਜ ਛੱਡੀਏ, ਲੱਤ ਵੱਢ ਕੇ ਬੱਕਰੇ ਨੂੰ ਘੁਟ ਕੇ ਲੀਰ ਬੰਨ੍ਹ ਦਿੰਦਾ ਹਾਂ ਤੇ ਫਿਰ ਸਵੇਰੇ ਇਸ ਨੂੰ ਮਾਰ ਕੇ ਬਾਕੀ ਮਾਸ ਵੇਚ ਲਵਾਂਗੇ। ਇਸ ਤਰ੍ਹਾਂ ਰਾਜੇ ਦੀ ਲੋੜ ਵੀ ਪੂਰੀ ਹੋ ਜਾਵੇਗੀ ਤੇ ਮੇਰਾ ਨੁਕਸਾਨ ਵੀ ਨਹੀਂ ਹੋਵੇਗਾ।

ਇਹ ਸੋਚ ਕੇ ਸਧਨਾ ਜੀ ਨੇ ਛੁਰੀ ਫੜੀ ਤੇ ਬੱਕਰੇ ਦੇ ਕੋਲ ਚਲੇ ਗਏ। ਪਿਛਲੀ ਲੱਤ ਦੇ ਕੋਲ ਬੈਠ ਕੇ ਛੁਰੀ ਚਲਾਣ ਲੱਗੇ ਸਨ ਕਿ ਬੱਕਰੇ ਨੇ ਵੀ ਸਧਨੇ ਜੀ ਵੱਲ ਵੇਖਿਆ ਤੇ ਫਿਰ ਖਿੜ-ਖਿੜਾ ਕੇ ਹੱਸ ਪਿਆ। ਬੱਕਰਾ ਕਦੀ ਹੱਸਦਾ ਨਹੀਂ, ਸਗੋਂ ਮਰਨ ਲੱਗੇ ਤੜਫਦਾ ਤੇ ਮੈਂ-ਮੈਂ ਕਰਦਾ ਹੈ, ਪਰ ਇਸ ਬੱਕਰੇ ਨੂੰ ਹੱਸਦਿਆਂ ਵੇਖ ਕੇ ਸਧਨਾ ਜੀ ਹੈਰਾਨ ਹੋ ਗਏ। ਪਰ ਹੋਰ ਹੈਰਾਨੀ ਵਾਲੀ ਗੱਲ ਇਹ ਕੋਈ ਕਿ ਬੱਕਰੇ ਦੀ ਜ਼ਬਾਨ ਖੁਲ੍ਹੀ ਤੇ ਉਸ ਨੇ ਆਦਮੀਆਂ ਵਾਲੀ ਬੋਲੀ ਬੋਲ ਕੇ ਆਖਿਆ, 'ਸਧਨੇ, ਇਹ ਤੂੰ ਨਵੀਂ ਭਾਜੀ ਪਾਉਣ ਲੱਗਾ ਹੈਂ?'

'ਏਹੋ ਹੀ! ਕਿ ਅੱਗੇ ਕਦੀ ਤੂੰ ਬੱਕਰਾ ਬਣਦਾ ਤੇ ਮੈਂ ਤੈਨੂੰ ਮਾਰਦਾ ਤੇ ਕਦੀ ਮੈਂ ਬੱਕਰਾ ਬਣਦਾ ਤੇ ਤੂੰ ਮੈਨੂੰ ਮਾਰਦਾ। ਪਰ ਅੱਜ ਤੂੰ ਮੈਨੂੰ ਇਕ ਪਾਸਿਉਂ ਵੱਢ ਕੇ ਜ਼ਖਮੀ ਰੱਖ ਕੇ ਜੀਉਂਦਾ ਰੱਖਣਾ ਚਾਹੁੰਦਾ ਹੈ; ਪਰ ਸੋਚ ਲੈ, ਇਹ ਨਵੀਂ ਭਾਜੀ ਹੈ, ਫੇਰ ਤੈਨੂੰ ਵੀ ਏਸੇ ਤਰ੍ਹਾਂ ਜ਼ਖਮੀ ਹਾਲਤ ਵਿਚ ਜੀਉਣਾ ਪਵੇਗਾ।'

ਸਧਨਾ ਜੀ ਅੱਗੇ ਤਾਂ ਬੱਕਰੇ ਦੇ ਬੋਲਣ ਤੇ ਹੱਸਣ ਤੇ ਹੀ ਹੈਰਾਨ ਸਨ, ਪਰ ਹੁਣ ਇਹ ਗੱਲ ਸੁਣ ਕੇ ਤਾਂ ਉਹ ਅਸਚਰਜ ਹੋ ਗਏ ਤੇ ਸ਼ੰਕਾ, ਜਿਹੜਾ

ਮਨ ਵਿਚ ਰਹਿੰਦਾ ਸੀ ਕਿ 'ਪਾਪ ਕਰਦਾ ਹਾਂ' ਝਟ ਇਸ ਦੀ ਮਿਸਾਲ ਪ੍ਰਤੱਖ ਹੋ ਗਈ। ਹੁਣ ਤਾਂ ਛੁਰੀ ਸਧਨਾ ਜੀ ਦੇ ਹੱਥੋਂ ਡਿੱਗ ਪਈ। 'ਹੁਣ ਮੈਂ ਇਹ ਕੰਮ ਨਹੀਂ ਕਰਾਂਗਾ।' ਇਹ ਵਿਚਾਰ ਬਣਾ ਕੇ ਵਾਪਸ ਪਰਤ ਆਏ ਤੇ ਰਾਜੇ ਦੇ ਆਦਮੀ ਨੂੰ ਕਿਹਾ, ਕਿ 'ਹੁਣ ਮੈਂ ਇਹ ਕੰਮ ਛੱਡ ਦਿੱਤਾ ਹੈ।'

ਰਾਜਾ ਆਪਣੇ ਆਦਮੀ ਕੋਲੋਂ ਸਧਨੇ ਦਾ ਸੁੱਕਾ ਜਵਾਬ ਸੁਣ ਕੇ ਬੜਾ ਰੋਸ ਵਿਚ ਆ ਗਿਆ ਤੇ ਸਧਨੇ ਨੂੰ ਉਸੇ ਵੇਲੇ ਫੜ ਕੇ ਜੇਹਲ ਵਿਚ ਡੱਕਣ ਦਾ ਹੁਕਮ ਦੇ ਦਿੱਤਾ। ਕਈਆਂ ਨੇ ਜੇਹਲ ਵਿਚ ਡੱਕਣ ਦਾ ਕੋਈ ਹੋਰ ਕਾਰਨ ਦੱਸਿਆ ਹੈ, ਕਿ ਇਕ ਵਿਭਚਾਰਨ ਇਸਤਰੀ ਦੇ ਇਹ ਦੋਸ਼ ਲਾਉਣ ਤੇ ਕਿ ਇਹਨਾਂ ਨੇ ਉਸ ਦੇ ਪਤੀ ਨੂੰ ਮਾਰ ਦਿੱਤਾ ਹੈ, ਤਾਂ ਰਾਜੇ ਨੇ ਜੇਹਲ ਵਿਚ ਡੱਕਿਆ ਸੀ, ਤੇ ਕਸਾਈਪੁਣੇ ਦਾ ਕੰਮ ਪਹਿਲੇ ਹੀ ਛੱਡ ਦਿੱਤਾ ਸੀ, ਪਰ ਆਮ ਮਸ਼ਹੂਰ ਸਾਖੀ ਬੱਕਰੇ ਦੇ ਹੱਸਣ ਵਾਲੀ ਹੀ ਹੈ। ਸੋ ਦੱਸਦੇ ਹਨ ਕਿ ਰਾਜੇ ਨੇ ਸਧਨਾ ਨੂੰ ਜ਼ਮੀਨ ਵਿਚ ਗੱਡ ਕੇ ਸਿਰ ਕਤਲ ਕਰ ਦੇਣ ਦਾ ਹੁਕਮ ਦੇ ਦਿੱਤਾ। ਇਹ ਹੁਕਮ ਸੁਣ ਕੇ ਸਧਨਾ ਜੀ ਨੂੰ ਬੜਾ ਦੁੱਖ ਹੋਇਆ ਤੇ ਇਸੇ ਦੁੱਖ ਸਮੇਂ ਹੀ ਉਹਨਾਂ ਨੇ ਈਸ਼ਵਰ ਨੂੰ ਐਸੀ ਲਗਨ ਨਾਲ ਆਰਾਧਿਆ ਕਿ ਭਗਵਾਨ ਆਪ ਉਸ ਦੀ ਸਹਾਇਤਾ ਲਈ ਪ੍ਰਤੱਖ ਹੋ ਗਏ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਸ ਸਧਨਾ ਭਗਤ ਜੀ ਦਾ ਇਕ ਸ਼ਬਦ ਦਰਜ ਹੈ, ਜਿਹੜੀ ਕਿ ਇਸ ਵੇਲੇ ਕੀਤੀ ਬੇਨਤੀ ਹੈ। ਸ਼ਬਦ ਹੈ-

*ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ॥*
*ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ॥ ੧॥*
*ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ॥*
*ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ॥ ੧॥ ਰਹਾਉ॥*
*ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ॥*
*ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ॥ ੨॥*
*ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ॥*
*ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ॥ ੩॥*

*ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ॥*
*ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ॥ ੪॥ ੧॥*

*(ਰਾਗੁ ਬਿਲਾਵਲੁ, ਪੰਨਾ ੮੫੮)*

ਦੱਸਦੇ ਹਨ ਕਿ ਭਗਤ ਸਧਨਾ ਜੀ ਜਦ ਲਗਨ ਨਾਲ ਵਾਹਿਗੁਰੂ ਨਾਲ ਜੁੜੇ ਤਾਂ ਉਹਨਾਂ ਨੂੰ ਉਸ ਸਮੇਂ ਆਕਾਸ਼ ਬਾਣੀ ਹੋਈ ਕਿ 'ਸਧਨੇ! ਇਹ ਤੇਰੇ ਕਰਮਾਂ ਦਾ ਫਲ ਹੈ, ਚੁਪ ਕਰਕੇ ਹੁਣ ਭੋਗਦਾ ਕਿਉਂ ਨਹੀਂ?'

ਸਧਨਾ ਜੀ ਨੇ ਕਿਹਾ, 'ਹੇ ਪ੍ਰਭੂ! ਫਿਰ ਤੇਰੀ ਕੀ ਵਡਿਆਈ ਹੋਈ?'

ਭਗਤ ਜੀ ਨੇ ਪਹਿਲੀ ਤੁਕ ਵਿਚ ਦੱਸਿਆ ਹੈ ਕਿ ਹੇ ਭਗਵਾਨ! ਤੁਸਾਂ, ਇਕ ਰਾਜੇ ਦੀ ਲੜਕੀ ਬਦਲੇ ਭੇਖਧਾਰੀ ਬਣਨ ਵਾਲੇ ਦੀ ਪੈਜ ਰੱਖੀ ਹੈ, ਜਿਸ ਨੂੰ ਕਿ ਸਿਰਫ ਕਾਮ ਸੁਆਦ ਦਾ ਹੀ ਲਾਲਚ ਸੀ।

ਸਧਨਾ ਜੀ ਦੀ ਇਸ ਮਿਸਾਲ ਵਾਲੀ ਸਾਖੀ ਇਉਂ ਹੈ ਕਿ ਇਕ ਵਾਰੀ ਇਕ ਰਾਜੇ ਦੀ ਲੜਕੀ ਨੂੰ ਸੁਪਨੇ ਵਿਚ ਸ੍ਰੀ ਵਿਸ਼ਨੂੰ ਜੀ ਦੇ ਦਰਸ਼ਨ ਹੋਏ ਤੇ ਉਸ ਨੇ ਪ੍ਰਣ ਕਰ ਲਿਆ ਕਿ ਮੈਂ ਵਿਆਹ ਹੀ ਵਿਸ਼ਨੂੰ ਜੀ ਨਾਲ ਕਰਾਉਣਾ ਹੈ। ਰਾਜੇ ਨੇ ਬਥੇਰਾ ਜ਼ੋਰ ਲਾਇਆ ਕਿ ਵਿਸ਼ਨੂੰ ਜੀ ਤੈਨੂੰ ਕਿਵੇਂ ਵਿਆਹੁਣ ਲਈ ਆਉਣਗੇ? ਉਹਨਾਂ ਦੀ ਇਸਤ੍ਰੀ ਤਾਂ ਸਭ ਪਦਾਰਥਾਂ ਦੀ ਮਾਲਕ ਲਛਮੀ ਹੈ, ਉਹ ਭਲਾ ਤੇਰੇ ਲਈ ਕਿਸ ਤਰ੍ਹਾਂ ਆਉਣਗੇ। ਪਰ ਲੜਕੀ ਦੇ ਨਾ ਮੰਨਣ ਤੇ ਰਾਜੇ ਨੇ ਇਹੀ ਗੱਲ ਮਸ਼ਹੂਰ ਕਰ ਦਿੱਤੀ ਕਿ ਮੇਰੀ ਲੜਕੀ ਵਿਸ਼ਨੂੰ ਨਾਲ ਹੀ ਵਿਆਹ ਕਰਾਵੇਗੀ। ਜਦ ਇਹ ਗੱਲ ਚੁਤਰਫੇ ਪ੍ਰਗਟ ਹੋ ਗਈ ਤਾਂ ਇਕ ਸਿਆਣੇ ਤਰਖਾਣ ਨੇ ਜੋ ਕੰਮ ਕਰਨ ਦਾ ਬੜਾ ਕਾਰੀਗਰ ਸੀ, ਉਸ ਨੂੰ ਇਸ ਲੜਕੀ ਦੇ ਪ੍ਰਾਪਤ ਕਰਨ ਦਾ ਮਨ ਵਿਚ ਚਾਉ ਪੈਦਾ ਹੋ ਗਿਆ। ਉਸ ਨੇ ਕੀ ਕੀਤਾ? ਇਕ ਲੱਕੜ ਦਾ ਗਰੜ ਬਣਾਇਆ, ਜਿਸ ਵਿਚ ਇਹੋ ਜਿਹੀ ਮਸ਼ੀਨ ਬਣਾਈ ਕਿ ਉਹ ਗਰੜ ਵਾਂਗ ਉੱਪਰ ਉੱਡਣ ਲੱਗਾ। ਫਿਰ ਉਸ ਨੇ ਦੋ ਨਕਲੀ ਲੱਕੜ ਦੀਆਂ ਬਾਹਵਾਂ ਬਣਾਈਆਂ ਤੇ ਫਿਰ ਪੂਰਾ ਵਿਸ਼ਨੂੰ ਦਾ ਸਾਂਗ ਬਣਾ ਕੇ ਉਡਿਆ ਤੇ ਰਾਜੇ ਦੇ ਮਹੱਲਾ ਦੇ ਉੱਤੇ ਆ ਉਤਰਿਆ। ਰਾਜੇ ਨੂੰ ਪਤਾ ਲੱਗਾ, ਰਾਣੀ ਨੇ ਵੀ ਦੇਖਿਆ ਤਾਂ ਲੜਕੀ ਸਮੇਤ

ਸਭ ਚਰਨੀਂ ਆ ਲੱਗੇ। ਇਸ ਨੇ ਗਰੜ ਵਲ ਨਾ ਤੱਕਿਆ, ਨਾ ਉਸ ਦੇ ਨਕਲੀ ਧਨ ਦਾ ਹੀ ਖਿਆਲ ਆਇਆ। ਬੜੀ ਧੂਮ-ਧਾਮ ਨਾਲ ਇਸ ਨਕਲੀ ਵਿਸ਼ਨੂੰ ਨਾਲ ਰਾਜੇ ਤੇ ਰਾਣੀ ਨੇ ਆਪਣੀ ਲੜਕੀ ਦਾ ਵਿਆਹ ਕਰ ਦਿੱਤਾ। ਬੜੀਆਂ ਖੁਸ਼ੀਆਂ ਹੋਈਆਂ।

ਰਾਜੇ ਨੇ ਆਪਣਾ ਜਵਾਈ ਵਿਸ਼ਨੂੰ ਬਣਿਆ ਜਾਣ ਕੇ ਸਭ ਫ਼ੌਜੀ ਸਿਪਾਹੀ ਹਟਾ ਦਿੱਤੇ। ਉਸ ਨੇ ਸੋਚਿਆਂ ਕਿ ਮੇਰਾ ਹੁਣ ਕੋਈ ਕੀ ਵਿਗਾੜ ਸਕਦਾ ਹੈ, ਜਦ ਸਭ ਸ਼ਕਤੀਆਂ ਦਾ ਮਾਲਕ ਵਿਸ਼ਨੂੰ ਮੇਰਾ ਸਹਾਇਕ ਹੋਵੇਗਾ। ਉਸ ਨੂੰ ਇਹ ਖਿਆਲ ਹੀ ਭੁੱਲ ਗਿਆ ਕਿ ਵਿਸ਼ਨੂੰ ਤਾਂ ਆਪਣੀ ਪੁਰੀ ਵਿਚ ਰਹਿੰਦਾ ਹੈ, ਉਹ ਭਲਾ ਤੇਰੇ ਘਰ ਰਹਿਣ ਲਈ, ਆਪਣੀ ਪੁਰੀ ਕਿਵੇਂ ਛੱਡ ਕੇ ਆ ਸਕਦਾ ਹੈ। ਪਰ ਇਹ ਸਾਖੀ ਵੀ ਤਾਂ ਕਿਵੇਂ ਬਣਨੀ ਸੀ ਨਾ, ਸੋ ਇਹ ਗੱਲ ਹੋਈ ਕਿ ਇਸ ਰਾਜੇ ਦੀਆਂ ਇਹ ਗੱਲਾਂ ਸੁਣ ਕੇ ਕਿ ਉਸ ਨੇ ਫ਼ੌਜ ਆਦਿ ਸਭ ਰੱਖਿਆ ਦੇ ਪ੍ਰਬੰਧ ਖਤਮ ਕਰ ਦਿੱਤੇ ਹਨ, ਤਾਂ ਇਕ ਨਾਲ ਦੇ ਰਾਜੇ ਨੇ ਇਸ ਤੇ ਚੜ੍ਹਾਈ ਕਰ ਦਿੱਤੀ। ਉਸ ਰਾਜੇ ਦੀਆਂ ਫ਼ੌਜਾਂ ਜਦ ਇਸ ਰਾਜ ਦੇ ਸ਼ਹਿਰ ਦੇ ਨੇੜੇ ਆਣ ਉਤਰੀਆਂ ਤਾਂ ਇਸ ਰਾਜੇ ਨੇ ਆਪਣੇ ਜਵਾਈ ਵਿਸ਼ਨੂੰ ਅੱਗੇ ਪ੍ਰਾਰਥਨਾ ਕੀਤੀ ਕਿ ਮੇਰੀ ਹੁਣ ਸਹਾਇਤਾ ਕਰੋ, ਮੈਂ ਤਾਂ ਤੁਹਾਡੀਆਂ ਆਸਾਂ ਤੇ ਹੀ ਸਭ ਫ਼ੌਜਾਂ ਆਦਿ ਹੱਟਾ ਦਿੱਤੀਆਂ ਸਨ। ਨਕਲੀ ਵਿਸ਼ਨੂੰ ਨੇ ਸੁਣ ਕੇ ਉਸ ਨੂੰ ਧੀਰਜ ਦਿੱਤੀ ਤੇ ਬੜੀਆਂ ਬੜ੍ਹਕਾਂ ਮਾਰੀਆਂ। ਰਾਜਾ ਨਿਸ਼ਚਿੰਤ ਹੋ ਗਿਆ। ਰਾਤ ਪਈ ਤਾਂ ਨਕਲੀ ਵਿਸ਼ਨੂੰ ਨੇ ਸੋਚਿਆ ਕਿ ਹੁਣ ਤਾਂ ਮੇਰੇ ਪਖੰਡ ਦਾ ਪਾਜ ਉਘੜ ਜਾਇਗਾ; ਇਸ ਲਈ ਕੀ ਕੀਤਾ ਜਾਏ, ਪਖੰਡ ਦਾ ਪਾਜ ਹੀ ਨਹੀਂ ਉਘੜੇਗਾ, ਸਗੋਂ ਪਤਾ ਨਹੀਂ, ਮੇਰੀ ਕਿਸ ਹਾਲਤ ਵਿਚ ਮੌਤ ਹੋਵੇ, ਕਿੰਨੇ ਦੁੱਖ ਮੈਨੂੰ ਭੋਗਣੇ ਪੈਣ। ਇਸ ਵਿਚਾਰ ਨੇ ਉਸ ਨੂੰ ਡਾਢੀ ਚਿੰਤਾ ਲਾਈ ਤੇ ਉਹ ਅਖੀਰ ਇਸ ਫੈਸਲੇ ਤੇ ਪੁੱਜਾ ਕਿ ਦੁੱਖ ਨਾਲ ਮਰਨ ਤੋਂ ਪਹਿਲਾਂ ਹੀ ਮਰ ਜਾਣਾ ਚਾਹੀਦਾ ਹੈ।

ਇਸ ਸ਼ਹਿਰ ਤੋਂ ਕੁਝ ਦੂਰ ਇਕ ਨਦੀ ਸੀ, ਇਸ ਨੇ ਮਹੱਲਾਂ ਤੋਂ ਗਰੜ ਸਮੇਤ ਉਡਾਰੀ ਲਾਈ ਤੇ ਉਸ ਨਦੀ ਤੇ ਜਾ ਪੁੱਜਾ। ਸਲਾਹ ਕੀਤੀ ਕਿ ਇਸ

ਵਿਚ ਡੁੱਬ ਕੇ ਆਪਣਾ ਆਪ ਖਤਮ ਕਰ ਲਵਾਂ। ਸੋ ਉਹ ਨਦੀ ਵਿਚ ਡੁੱਬਣ ਲਈ ਅਗੇ ਵਧਿਆ। ਉਸ ਦੀ ਇਹ ਹਰਕਤ ਵੇਖ ਕੇ ਉਧਰ ਅੰਤਰਜਾਮੀ ਵਿਸ਼ਨੂੰ ਜੀ ਨੇ ਵੇਖਿਆ ਕਿ ਇਹ ਮਰ ਗਿਆ ਤਾਂ ਲੋਕਾਂ ਨੇ ਇਹੀ ਕਹਿਣਾ ਹੈ ਕਿ ਵਿਸ਼ਨੂੰ ਡੁੱਬ ਕੇ ਮਰ ਗਿਆ ਹੈ, ਇਸ ਦਾ ਕੀ ਜਾਣਾ ਹੈ, ਅਪਜੱਸ ਤਾਂ ਮੇਰਾ ਹੋਣਾ ਹੈ, ਸੋ ਇਹ ਵਿਚਾਰ ਕੇ, ਅਸਲੀ ਵਿਸ਼ਨੂੰ ਜੀ ਅੱਖ ਦੇ ਫੋਰ ਵਿਚ ਉਥੇ ਪੁੱਜੇ ਤੇ ਨਕਲੀ ਵਿਸ਼ਨੂੰ ਦੀ ਨਦੀ ਵਿਚ ਵੜਦਿਆਂ ਦੀ ਬਾਂਹ ਫੜ ਲਈ ਤੇ ਪੁੱਛਿਆ, 'ਇਹ ਕੀ ਕਰਨ ਲੱਗਾ ਹੈ?'

'ਮੈਂ ਮਰਨ ਲੱਗਾ ਹਾਂ, ਮੈਂ ਬੜਾ ਪਾਪੀ ਹਾਂ, ਮੈਂ ਪਖੰਡ ਕੀਤਾ ਸੀ, ਪਰ ਹੁਣ ਉਸ ਦਾ ਪਾਜ ਉਘੜ ਜਾਣਾ।'

'ਪਰ ਤੂੰ ਇਹ ਨਹੀਂ ਸੋਚਿਆ ਕਿ ਤੇਰੇ ਇਸ ਤਰ੍ਹਾਂ ਮਰਨ ਨਾਲ ਲੋਕੀਂ ਕੀ ਕਹਿਣਗੇ?'

'ਲੋਕੀਂ ਜੋ ਮਰਜ਼ੀ ਕਹਿਣ, ਮੇਰਾ ਤਾਂ ਖਹਿੜਾ ਛੁੱਟ ਜਾਵੇਗਾ।'

'ਨਹੀਂ ਮੈਂ ਤੈਨੂੰ ਇਸ ਤਰ੍ਹਾਂ ਨਹੀਂ ਕਰਨ ਦਿਆਂਗਾ। ਤੂੰ ਇਹ ਨਹੀਂ ਸੋਚਿਆ ਕਿ ਤੇਰੇ ਇਸ ਤਰ੍ਹਾਂ ਕਰਨ ਨਾਲ ਲੋਕੀਂ ਕੀ ਕਹਿਣਗੇ ਕਿ ਸਰਬ ਸ਼ਕਤੀ ਦਾ ਮਾਲਕ ਵਿਸ਼ਨੂੰ ਡੁੱਬ ਕੇ ਮਰ ਗਿਆ ਹੈ।'

'ਪਰ ਤੁਸੀਂ ਕੌਣ ਹੋ?' ਨਕਲੀ ਵਿਸ਼ਨੂੰ ਨੇ ਕਿਹਾ।

'ਮੈਂ ਵਿਸ਼ਨੂੰ ਹਾਂ ਤੇ ਤੈਨੂੰ ਇਸ ਤੋਂ ਰੋਕਣ ਲਈ ਆਪ ਆਇਆ ਹਾਂ।'

ਨਕਲੀ ਵਿਸ਼ਨੂੰ ਨੂੰ ਜਦ ਇਹ ਪਤਾ ਲੱਗਾ, ਤਾਂ ਉਹ ਬਾਹਰ ਨਿਕਲ ਕੇ ਵਿਸ਼ਨੂੰ ਦੀ ਚਰਨੀਂ ਢਹਿ ਪਿਆ, ਜਿਵੇਂ ਹੋਵੇ, ਮੈਨੂੰ ਬਚਾ ਲਓ, ਮੇਰਾ ਗੁਨਾਹ ਬਖਸ਼ ਲਵੋ।

'ਜਾਹ, ਵਾਪਸ ਮਹੱਲਾਂ ਨੂੰ ਚਲਾ ਜਾਹ, ਤੇਰੀ ਥਾਵੇਂ ਸਭ ਕੰਮ ਮੈਂ ਆਪੇ ਕਰ ਲਵਾਂਗਾਂ, ਪਰ ਮਗਰੋਂ ਤੂੰ ਰਾਜੇ ਕੋਲ ਨਾ ਰਹੀਂ, ਆਪਣੀ ਇਸਤਰੀ ਨੂੰ ਲੈ ਕੇ ਆਪਣੇ ਘਰ ਚਲਾ ਜਾਵੀਂ, ਤੇ ਪਖੰਡ ਤਿਆਗ ਦਈਂ।'

ਸੋ ਇਉਂ ਉਹ ਵਾਪਸ ਮਹੱਲਾਂ ਨੂੰ ਆ ਗਿਆ ਤੇ ਵਿਸ਼ਨੂੰ ਜੀ ਨੇ ਸਵੇਰੇ

ਐਸੀ ਕਲਾ ਦਿਖਾਈ ਕਿ ਦੁਸ਼ਮਣ ਦੀਆਂ ਫ਼ੌਜਾਂ ਨੂੰ ਮੁਕਾਬਲੇ ਤੇ ਲੱਖਾਂ ਫ਼ੌਜਾਂ ਸਾਹਮਣੇ ਖਲੋਤੀ ਦਿਖਾਈ ਦਿੱਤੀ। ਇਹ ਵੇਖ ਕੇ ਉਹ ਬਿਨਾਂ ਕੁਝ ਕਰਨ ਤੋਂ ਆਪਣੀਆਂ ਫੌਜਾਂ ਵਾਪਸ ਲੈ ਕੇ ਮੁੜ ਗਿਆ। ਸੋ ਇਉਂ ਇਸ ਨਕਲੀ ਵਿਸ਼ਨੂੰ ਦੀ ਭਗਵਾਨ ਨੇ ਪੈਜ ਰੱਖੀ ਸੀ ਤੇ ਇਹ ਸਾਖੀ ਉਹਨੀਂ ਦਿਨੀਂ ਆਮ ਮਸ਼ਹੂਰ ਸੀ। ਇਸੇ ਲਈ ਭਗਤ ਜੀ ਨੇ ਬੇਨਤੀ ਕਰਨ ਵੇਲੇ ਦੀ ਮਿਸਾਲ ਦੇ ਕੇ ਪ੍ਰਾਰਥਨਾ ਕੀਤੀ।

ਇਸ ਬੇਨਤੀ ਮਗਰੋਂ ਭਗਤ ਸਧਨਾ ਜੀ ਨੂੰ ਅਕਾਸ਼-ਬਾਣੀ ਹੋਈ। ਦੱਸਦੇ ਹਨ ਕਿ ਇਸ ਬੇਨਤੀ ਕਰਨ ਵੇਲੇ ਭਗਤ ਜੀ ਨੂੰ ਅੱਧਾ ਜ਼ਮੀਨ ਵਿਚ ਗੱਡਿਆ ਜਾ ਚੁੱਕਾ ਸੀ। ਆਕਾਸ਼ ਬਾਣੀ ਹੋਈ, ਇਹ ਤੇਰੇ ਕਰਮਾਂ ਦਾ ਫਲ ਹੈ, ਹੁਣ ਇਸ ਨੂੰ ਭੋਗ, ਰੋਣਾ ਜਾਂ ਦੁੱਖੀ ਕਿਉਂ ਹੁੰਦਾ ਹੈਂ?'

ਇਹ ਸੁਣ ਕੇ ਸਧਨਾ ਜੀ ਨੇ ਫਿਰ ਬੇਨਤੀ ਕੀਤੀ-'ਹੇ ਭਗਵਾਨ! ਕਰਮ ਤਾਂ ਗਿੱਦੜਾਂ ਨਿਆਈਂ ਹਨ ਤੇ ਜੇ ਸ਼ੇਰ ਦੀ ਸ਼ਰਨ ਪਿਆਂ ਵੀ ਗਿੱਦੜਾਂ ਨੇ ਹੀ ਖਾ ਜਾਣਾ ਹੈ ਤਾਂ ਫਿਰ ਸ਼ੇਰ ਦੀ ਕੀ ਵਡਿਆਈ ਹੋਈ? ਸ਼ੇਰ ਦਾ ਸ਼ੇਰਪੁਣਾ ਕੀ ਹੋਇਆ?'

ਇਹ ਸੁਣ ਕੇ ਸਧਨਾ ਜੀ ਨੇ ਫਿਰ ਬੇਨਤੀ ਕੀਤੀ-'ਭਗਵਾਨ! ਮੇਰੇ ਕਤਲ ਕਰਨ ਲਈ ਤਾਂ ਤਲਵਾਰ ਹੁਣੇ ਚਲ ਜਾਣੀ ਹੈ ਤੇ ਸਿਰ ਮੇਰਾ ਲੱਥ ਜਾਣਾ ਹੈ, ਫਿਰ ਤੇਰੀ ਮਦਦ ਕਦੋਂ ਹੋਵੇਗੀ।' ਭਗਤ ਜੀ ਕਹਿੰਦੇ ਹਨ- 'ਚਾਤ੍ਰਿਕ ਇਕ ਬੂੰਦ ਲਈ ਤੜਫਦਾ-ਤੜਫਦਾ ਮਰ ਜਾਵੇ ਤੇ ਮਰਨ ਮਗਰੋਂ ਉਸ ਨੂੰ ਜੇ ਸਮੁੰਦਰ ਵੀ ਆ ਮਿਲੇ ਤਾਂ ਉਸ ਦੇ ਕਿਸ ਕੰਮ ਹੈ, ਇਸ ਲਈ ਦੇਰ ਨਾ ਕਰੋ, ਮੇਰੀ ਸਹਾਇਤਾ ਲਈ ਪੁੱਜੋ।'

ਕਹਿੰਦੇ ਹਨ, ਇਸ ਮਗਰੋਂ ਫਿਰ ਆਕਾਸ਼ ਬਾਣੀ ਹੋਈ- 'ਸਧਨਿਆ, ਘਬਰਾ ਨਹੀਂ, ਜ਼ਰਾ ਸਹਾਰਾ ਕਰ।'

ਇਹ ਸੁਣ ਕੇ ਸਧਨਾ ਜੀ ਫਿਰ ਬੋਲੇ, 'ਸਹਾਰਾ ਕਿਵੇਂ ਕਰਾਂ, ਪ੍ਰਾਣ ਤਾਂ ਥੱਕੇ ਪਏ ਹਨ ਤੇ ਨਿਕਲਣ ਵਾਲੇ ਹਨ। ਭਲਾ ਨਦੀ ਵਿਚ ਡੁੱਬ ਜਾਣ ਮਗਰੋਂ

ਜੇ ਬੇੜੀ ਆ ਪਹੁੰਚੇ ਤਾਂ ਕਿਸ ਕੰਮ ਹੈ। ਜੇ ਜਿਊਂਦੇ ਨੂੰ ਮਦਦ ਨਹੀਂ ਮਿਲ ਰਹੀ, ਤਾਂ ਮਰਨ ਮਗਰੋਂ ਇਹ ਸਹਾਇਤਾ ਮੇਰੇ ਕਿਸ ਕੰਮ ਆਵੇਗੀ?

ਇਹ ਕਹਿ ਕੇ ਸਧਨਾ ਜੀ ਨੂੰ ਫਿਰ ਆਕਾਸ਼-ਬਾਣੀ ਹੋਈ, 'ਸਧਨਿਆ! ਘਬਰਾ ਨਾ, ਜ਼ਰਾ ਠਹਿਰ ਜਾ।'

ਸਧਨਾ ਜੀ ਪ੍ਰਾਰਥਨਾ ਕਰਕੇ ਇਸ ਵੇਲੇ ਤੱਕ ਮਸਤੀ ਦੇ ਰੰਗ ਵਿਚ ਆ ਚੁੱਕੇ ਸਨ। ਕਹਿਣ ਲੱਗੇ, 'ਹੇ ਪ੍ਰਭੂ ਮੈਂ ਤਾਂ ਕੁਝ ਵੀ ਨਹੀਂ, ਨਾ ਹੀ ਮੇਰਾ ਕੁਝ ਹੈ, ਇਸ ਲਈ ਇਸ ਭੀੜਾ ਸਮੇਂ ਆਪਣੇ ਜਨ ਦੀ ਲਾਜ ਰੱਖੋ ਤੇ ਸਹਾਇਤਾ ਕਰੋ।'

ਦੱਸਦੇ ਹਨ ਕਿ ਉਸ ਸਮੇਂ ਭਗਵਾਨ ਨੇ ਸਧਨੇ ਦੀ ਸਹਾਇਤਾ ਕੀਤੀ। ਉਸ ਨੂੰ ਜ਼ਮੀਨ ਵਿਚੋਂ ਗੱਡੇ ਹੋਏ ਨੂੰ ਬਾਹਰ ਕੱਢ ਦਿੱਤਾ, ਹੱਥਾਂ ਵਿਚ ਪਏ ਹੋਏ ਸੰਗਲ ਝੜ ਗਏ ਅਤੇ ਸਾਹਮਣੇ ਬੈਠਣ ਲਈ ਮ੍ਰਿਗਸ਼ਾਲਾ ਵਿਛ ਗਈ। ਭਗਤ ਜੀ ਡਾਢੇ ਪ੍ਰਸੰਨ ਹੋਏ ਅਤੇ ਪ੍ਰਭੂ ਦੇ ਗੁਣ ਗਾਉਣ ਲਈ ਉਸ ਉੱਤੇ ਬੈਠ ਗਏ। ਉਧਰੋਂ ਰਾਜੇ ਨੂੰ ਖਬਰ ਹੋਈ ਤੇ ਉਹ ਸਧਨਾ ਜੀ ਦੀ ਪੈਰੀਂ ਪੈ ਗਿਆ ਤੇ ਭੁੱਲ ਦੀ ਮਾਫੀ ਮੰਗੀ।

ਇਉਂ ਪ੍ਰਭੂ ਨੇ ਆਪਣੇ ਭਗਤ ਦੀ ਜੈ-ਜੈ ਕਾਰ ਕਰਾ ਦਿੱਤੀ। ਵੇਖਣ ਵਾਲੇ ਅਸ਼-ਅਸ਼ ਕਰ ਉਠੇ।

# ਭਗਤ ਸੂਰਦਾਸ ਜੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਪ ਦਾ ਇਕ ਸ਼ਬਦ ਆਇਆ ਹੈ, ਜਿਸ ਤੇ ਸ੍ਰੀ ਗੁਰੂ ਅਰਜਨ ਸਾਹਿਬ ਨੇ ਆਪਣਾ ਮਹੱਲਾ ਭੀ ਲਿਖਿਆ ਹੈ-

*ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥*
*ਹਰਿ ਕੇ ਸੰਗ ਬਸੇ ਹਰਿ ਲੋਕ ॥*
*ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ ਅਨਦ ਸਹਜ ਧੁਨਿ ਝੋਕ ॥ ੧ ॥ ਰਹਾਉ ॥*

ਭਗਤ ਸੂਰਦਾਸ ਜੀ ਬ੍ਰਾਹਮਣ ਜਾਤੀ ਦੇ ਸਨ। ਬਾਲ ਅਵਸਥਾ ਵਿਚ ਹੀ ਪਿਤਾ ਦੇ ਅਕਾਲ-ਚਲਾਣਾ ਕਰ ਜਾਣ ਕਰਕੇ ਗਰੀਬੀ ਦਾ ਸ਼ਿਕਾਰ ਹੋ ਗਏ ਤੇ ਗਰੀਬੀ ਵੀ ਡਾਢੀ ਆਣ ਲੱਗੀ। ਕਦੇ ਕੁਝ ਕਰਕੇ ਪੇਟ ਭਰਦੇ ਤੇ ਕਦੇ ਕੁਝ। ਅਖੀਰ ਜੰਗਲਾਂ ਵਿਚੋਂ ਲੱਕੜਾਂ ਕੱਟਕੇ ਲਿਆਉਣ ਲਗੇ ਤੇ ਇਸੇ ਨਾਲ ਉਹ ਵੇਚ ਕੇ ਗੁਜ਼ਾਰਾ ਕਰ ਲੈਂਦੇ। ਇਕ ਦਿਨ ਲੱਕੜਾਂ ਕੱਟ ਕੇ ਲਿਆਏ ਤਾਂ ਇਕ ਬਾਣੀਏ ਨੇ ਆਪ ਨੂੰ ਲੱਕੜਾਂ ਉਸ ਦੇ ਘਰ ਸੁੱਟ ਆਉਣ ਲਈ ਕਿਹਾ। ਸੂਰਦਾਸ ਜੀ ਬਾਣੀਏ ਦੇ ਦੱਸੇ ਪਤੇ ਅਨੁਸਾਰ ਉਸ ਦੇ ਘਰ ਲੱਕੜਾਂ ਲੈ ਕੇ ਆ ਗਏ। ਸੂਰਦਾਸ ਜੀ ਦੀ ਅਵਸਥਾ ਇਸ ਵੇਲੇ ਜਵਾਨ ਸੀ। ਘਰ ਵਿਚ ਬਾਣੀਏ ਦੀ ਘਰ ਵਾਲੀ ਵੀ ਜਵਾਨ ਅਵਸਥਾ ਵਾਲੀ ਤੇ ਬੜੇ ਸੁੰਦਰ ਰੂਪ ਵਾਲੀ ਸੀ। ਲੱਕੜਾਂ ਸੁੱਟਣ ਲਈ ਪੁੱਛਣ-ਪੁਛਾਉਣ ਉੱਤੇ ਸੂਰਦਾਸ ਜੀ ਨੇ ਭਰਵੀਂ ਨਿਗਾਹ ਨਾਲ ਉਸ ਵੱਲ ਵੇਖਿਆ ਤਾਂ ਉਸ ਦੀ ਸੁੰਦਰਤਾ ਦੀ ਝਲਕ ਤੇ ਨੈਣਾਂ ਦੀ ਸੁੰਦਰਤਾ ਦੇ ਪਿਆਰ ਵਿਚ ਮੋਹੇ ਗਏ, ਪਰ ਬੋਲੇ ਨਹੀਂ, ਲੱਕੜਾਂ ਸੁੱਟ ਕੇ ਬਾਹਰ ਆ ਗਏ। ਸੂਰਦਾਸ ਜੀ ਉਸ ਇਸਤ੍ਰੀ ਦੀ ਸੁੰਦਰਤਾ ਦੇ ਕਾਰਨ ਬੜੇ ਬਿਹਬਲ ਹੋਏ। ਰਾਤ ਭਰ ਚੈਨ ਨਾ ਆਈ, ਦਿਨ ਚੜ੍ਹਨ ਤੇ ਫਿਰ ਜੰਗਲ ਵਿਚ ਚਲੇ ਗਏ ਤੇ ਲੱਕੜਾਂ ਦੇ ਬਹਾਨੇ ਫਿਰ ਬਾਣੀਏ ਦੇ ਘਰ ਚਲੇ ਗਏ ਤੇ ਲੱਕੜਾਂ ਸੁੱਟ ਕੇ, ਬਾਣੀਏ ਦੀ ਇਸਤਰੀ ਵੱਲ ਇਕ ਦੋ ਮਿੰਟ ਦੇਖ-ਦਾਖ ਕੇ

ਵਾਪਸ ਪਰਤ ਆਏ। ਬਾਣੀਏ ਦੀ ਇਸਤਰੀ ਨੂੰ ਦੇਖਣ ਦਾ ਸੂਰਦਾਸ ਜੀ ਨੂੰ ਅਮਲ ਲੱਗ ਗਿਆ। ਰੋਜ਼ ਹੀ ਲੌਢੇ ਕੁ ਵੇਲੇ ਨਾਲ ਲੱਕੜਾਂ ਦਸ-ਪੰਦਰਾਂ ਸੇਰ ਚੁੱਕ ਲੈਣੀਆਂ ਤੇ ਬਾਣੀਏ ਦੇ ਘਰ ਸੁੱਟ ਕੇ ਉਸ ਦੀ ਇਸਤਰੀ ਨੂੰ ਇਕ ਦੋ ਮਿੰਟ ਵੇਖ ਆਉਣਾ। ਇਉਂ ਤਿੰਨ ਸਾਲ ਬੀਤ ਗਏ। ਏਨਾ ਚਿਰ ਬਾਣੀਏ ਦੀ ਇਸਤਰੀ ਨੂੰ ਕਦੀ ਸੋਚ ਹੀ ਨਹੀਂ ਸੀ ਫੁਰੀ ਕਿ ਏਨੀਆਂ ਲੱਕੜਾਂ ਅਸਾਂ ਕੀ ਕਰਨੀਆਂ ਹਨ, ਪਰ ਇਹ ਸੋਚ ਕੇ ਕਿ ਉਨ੍ਹਾਂ (ਬਾਣੀਏ) ਨੇ ਭੇਜੀਆਂ ਹੋਣਗੀਆਂ, ਚੁੱਪ ਕਰ ਰਹਿੰਦੀ, ਪਰ ਜਦ ਦੋ ਤਿੰਨ ਅੰਦਰ ਲੱਕੜਾਂ ਦੇ ਹੀ ਭਰ ਗਏ ਤੇ ਲਿਆਉਣ ਵਾਲਾ ਫਿਰ ਵੀ ਲਈ ਆਉਂਦਾ ਹੈ ਤਾਂ ਉਹ ਬੜੀ ਹੈਰਾਨ ਹੋਈ ਤੇ ਉਸ ਨੇ ਘਰ ਆਏ ਪਤੀ ਦੇਵ ਨੂੰ ਪੁੱਛਿਆ-'ਸਵਾਮੀ ਜੀ, ਕੀ ਗੱਲ ਹੈ? ਏਨੀਆਂ ਲੱਕੜਾਂ ਤੁਸੀਂ ਕੀ ਕਰਨੀਆਂ ਹਨ, ਕੀ ਕੋਈ ਯੱਗ ਜਾਂ ਵੱਡਾ ਭੰਡਾਰਾ ਕਰਨ ਦਾ ਖਿਆਲ ਹੈ?'

'ਕੀ ਗੱਲ ਹੈ, ਮੈਂ ਨਹੀਂ ਸਮਝਿਆ।'

'ਤੁਸੀਂ ਰੋਜ਼ ਹੀ ਲੱਕੜਾਂ ਭੇਜ ਦਿੰਦੇ ਹੋ, ਆਹ ਦੋ ਤਿੰਨ ਕੋਠੇ ਅੱਗੇ ਹੀ ਭਰੇ ਪਏ ਹਨ, ਫਿਰ ਕਿਉਂ ਭੇਜੀ ਜਾਂਦੇ ਹੋ?'

'ਮੈਂ ਤਾਂ ਨਹੀਂ ਭੇਜਦਾ।' ਪਰ ਕੁਝ ਸੋਚ ਕੇ-'ਹਾਂ ਤਿੰਨ ਸਾਲ ਹੋਏ ਹਨ, ਮੈਂ ਇਕ ਬ੍ਰਾਹਮਣਾਂ ਦੇ ਲੜਕੇ ਨੂੰ ਲੱਕੜਾਂ ਦਾ ਭਾਰ ਚੁੱਕੀ ਆਉਂਦੇ ਨੂੰ ਘਰ ਲੱਕੜਾਂ ਸੁੱਟਣ ਲਈ ਭੇਜਿਆ ਸੀ। ਕਿੱਡਾ-ਕੁ ਹੈ ਉਹ? ਬਾਣੀਏ ਨੇ ਕਿਹਾ-

'ਹੈ ਤਾਂ ਲੜਕਾ ਹੀ, ਹਾਂ ਤਿੰਨ ਸਾਲ ਦੇ ਲਗ-ਪਗ ਹੀ ਉਸ ਨੂੰ ਲੱਕੜਾਂ ਸੁੱਟਦੇ ਹੋ ਗਏ ਹਨ। ਪਰ ਪੈਸਿਓਂ ਬਗੈਰ ਕਿਉਂ ਸੁੱਟੀ ਜਾਂਦਾ ਹੈ? ਮੇਰੇ ਕੋਲੋਂ ਪੈਸੇ ਨਹੀਂ ਮੰਗਦਾ, ਮੈਂ ਤਾਂ ਸਮਝਦੀ ਸੀ ਕਿ ਤੁਹਾਡੇ ਕੋਲੋਂ ਲੈ ਲੈਂਦਾ ਹੋਵੇਗਾ, ਪਰ ਅੱਜ ਪਤਾ ਲੱਗਾ ਹੈ ਕਿ ਤੁਹਾਡੇ ਕੋਲੋਂ ਵੀ ਨਹੀਂ ਲੈਂਦਾ। ਪਤਾ ਨਹੀਂ ਕੀ ਗੱਲ ਹੈ?' ਘਰ ਵਾਲੀ ਨੇ ਕਿਹਾ।

'ਹੱਛਾ, ਕੱਲ ਜਦ ਆਵੇ ਤਾਂ ਉਸ ਨੂੰ ਰੋਕ ਲਈਂ ਅਤੇ ਮੈਨੂੰ ਸੁਨੇਹਾ ਘੱਲ ਦੇਈਂ, ਫਿਰ ਮੈਂ ਆ ਕੇ ਸਾਰੀ ਗੱਲ ਦਾ ਪਤਾ ਕਰਾਂਗਾ।' ਬਾਣੀਏ ਨੇ ਕਿਹਾ।

ਦੂਜੇ ਦਿਨ ਜਦ ਸੂਰਦਾਸ ਜੀ ਲੱਕੜਾਂ ਲੈ ਕੇ ਆਏ ਤਾਂ ਘਰ ਵਾਲੀ ਨੇ ਉਸ ਨੂੰ ਕਿਹਾ, 'ਜ਼ਰਾ ਬੈਠ ਜਾ ਕੋਈ ਕੰਮ ਹੈ। ਹੁਣੇ ਦੁਕਾਨ ਤੋਂ ਆਉਂਦੇ ਹੀ ਹੋਣਗੇ।'

ਸੂਰਦਾਸ ਜੀ ਡਰਦੇ-ਡਰਦੇ ਬੈਠ ਗਏ ਕਿ ਪਤਾ ਨਹੀਂ, ਅੱਜ ਕੀ ਗੱਲ ਹੋਵੇ। ਇਤਨੇ ਚਿਰ ਨੂੰ ਬਾਣੀਆਂ ਘਰ ਆ ਗਿਆ। ਉਸ ਨੇ ਸੂਰਦਾਸ ਜੀ ਨੂੰ ਇਕਾਂਤ ਵਿਚ ਬਿਠਾ ਲਿਆ ਤੇ ਇਸ ਗੱਲ ਦਾ ਕਾਰਨ ਪੁੱਛਿਆ, 'ਸੱਚ ਦੱਸੀਂ ਮਿੱਤਰਾ, ਏਨਾ ਚਿਰ ਬਿਨਾਂ ਪੈਸਿਓਂ ਤੂੰ ਲੱਕੜਾਂ ਕਿਉਂ ਸੁੱਟਦਾ ਰਿਹਾ ਹੈਂ?'

ਸੂਰਦਾਸ ਜੀ ਨੇ ਲੁਕਾਣਾ ਠੀਕ ਨਾ ਸਮਝਿਆ ਤੇ ਸੱਚ ਦੱਸ ਦਿੱਤਾ, 'ਮੈਨੂੰ ਤੁਹਾਡੀ ਇਸਤ੍ਰੀ ਦੀ ਸੁੰਦਰਤਾ ਨੇ ਮੋਹ ਲਿਆ ਹੋਇਆ ਹੈ ਤੇ ਮੈਂ ਇਸ ਦੇ ਦੇਖੇ ਬਿਨਾਂ ਰਹਿ ਨਹੀਂ ਸਕਦਾ ਤੇ ਇਹ ਮੈਨੂੰ ਇਕ ਕਿਸਮ ਦਾ ਅਮਲ ਜੇਹਾ ਹੀ ਲੱਗ ਗਿਆ ਹੈ। ਇਸ ਲਈ ਲੱਕੜਾਂ ਸੁੱਟਣ ਦੇ ਬਹਾਨੇ ਰੋਜ਼ ਤੁਹਾਡੀ ਇਸਤ੍ਰੀ ਨੂੰ ਦੇਖਣ ਆਉਂਦਾ ਹਾਂ।

ਬਾਣੀਆਂ ਸਿਆਣਾ ਸੀ। ਉਸ ਨੇ ਸੂਰਦਾਸ ਜੀ ਨੂੰ ਇਕ ਕਮਰੇ ਵਿਚ ਬਿਠਾਇਆ ਤੇ ਘਰ ਵਾਲੀ ਨੂੰ ਉਸ ਨੇ ਸਾਰੀ ਗੱਲ ਦੱਸ ਕੇ ਕਿਹਾ-ਇਸ ਨੇ ਬੜੀ ਮੇਹਨਤ ਕੀਤੀ ਹੈ, ਪ੍ਰਿਯ ਤੁਸੀਂ ਇਸ ਨੂੰ ਪ੍ਰਸੰਨ ਕਰਨ ਦਾ ਯਤਨ ਕਰੋ, ਇਸ ਦੇ ਪਾਸ ਜਾ ਕੇ ਇਸ ਦੀ ਮਨੋਕਾਮਨਾ ਪੂਰਨ ਕਰੋ।

ਇਸਤ੍ਰੀ ਵੀ ਸੁਲਝੇ ਹੋਏ ਦਿਮਾਗ ਵਾਲੀ ਸੀ, ਉਸ ਨੇ ਪਤੀ ਦੇ ਆਖੇ ਲੱਗ ਕੇ ਬਿਨਾਂ ਕਿਸੇ ਹੀਲ-ਹੁਜਤ ਕੇ ਐਸਾ ਹੀ ਕਰਨਾ ਮਨਜ਼ੂਰ ਕਰ ਲਿਆ ਤੇ ਸੂਰਦਾਸ ਪਾਸ ਜਾ ਕੇ ਆਖਣ ਲੱਗੀ-'ਹੇ ਤਿੰਨ ਸਾਲ ਲੱਕੜਾਂ ਸੁੱਟਣ ਵਾਲੇ ਨੌਜਵਾਨ, ਮੇਰਾ ਪਤੀ ਤੇਰੇ ਤੇ ਪ੍ਰਸੰਨ ਹੋ ਗਿਆ ਹੈ। ਮੇਰਾ ਤਨ-ਬਦਨ ਤੇਰੇ ਹਵਾਲੇ ਹੈ, ਜਿਵੇਂ ਹੁਕਮ ਕਰੋ ਮੈਂ ਉਵੇਂ ਵੀ ਹਾਜ਼ਰ ਹਾਂ।'

ਸੂਰਦਾਸ ਜੀ ਵੀ ਅੱਗੇ ਸੋਚ ਰਹੇ ਸਨ ਕਿ ਇਹਨਾਂ ਅੱਖਾਂ ਨੇ ਮੈਨੂੰ ਧੋਖਾ ਦਿੱਤਾ ਹੈ, ਤਿੰਨ ਸਾਲ ਮੈਥੋਂ ਲੱਕੜਾਂ ਢੁਆਈਆਂ ਹਨ ਤੇ ਹੁਣ ਪਤਾ ਨਹੀਂ ਕਿਸ ਬਿਪਤਾ ਵਿਚ ਪਾਉਣਗੀਆਂ। ਅੱਜ ਇਹ ਘਰ ਵਾਲੇ ਪਤਾ ਨਹੀਂ ਮੇਰਾ

ਕੀ ਹਾਲ ਕਰਨਗੇ? ਪਰ ਜਦ ਬਾਣੀਏਂ ਦੀ ਇਸਤਰੀ ਨੇ ਉਸ ਦੇ ਸਾਹਮਣੇ ਜਾ ਕੇ ਆਪਣੇ ਸਰੀਰ ਨੂੰ ਉਸ ਦੇ ਅਰਪਨ ਕਰ ਦੇਣ ਲਈ ਕਿਹਾ ਤਾਂ ਸੂਰਦਾਸ ਨੇ ਦਿਲ ਵਿਚ ਕਿਹਾ, ਸ਼ੁਕਰ ਹੈ ਪਰਮਾਤਮਾ ਦਾ ਅਜੇ ਡੁੱਲ੍ਹੇ ਬੇਰਾਂ ਦਾ ਕੁਝ ਨਹੀਂ ਵਿਗੜਿਆ। ਹੁਣ ਇਹਨਾਂ ਅੱਖਾਂ ਦੇ ਆਖੇ ਨਹੀਂ ਲੱਗਣਾ, ਨਹੀਂ ਨਹੀਂ, ਇਹਨਾਂ ਦਾ ਅਗੋਂ ਤੋਂ ਵਿਸਾਹ ਹੀ ਨਹੀਂ ਕਰਨਾ। ਫਿਰ ਕੁਛ ਚਿਰ ਸੋਚਦੇ ਰਹੇ ਤੇ ਝੱਟ ਹੀ ਉਹਨਾਂ ਮਨ ਨਾਲ ਫੈਸਲਾ ਕੀਤਾ ਕਿ ਪਿਛਲੀ ਭੁੱਲ ਦੀ ਇਹਨਾਂ ਨੂੰ ਸਜ਼ਾ ਦਈਏ। ਇਹ ਸੋਚ ਕੇ ਭਗਤ ਜੀ ਉਸ ਇਸਤਰੀ ਨੂੰ ਕਹਿਣ ਲੱਗੇ, 'ਹੇ ਦੇਵੀ! ਤੂੰ ਧੰਨ ਹੈਂ। ਜੇ ਤੂੰ ਮੇਰਾ ਹੁਕਮ ਮੰਨਣਾ ਹੈ ਤਾਂ ਇਹ ਕਰ ਕਿ ਦੋ ਸਿਲਾਈਆਂ ਗਰਮ ਕਰਕੇ ਮੈਨੂੰ ਲਿਆ ਦੇਹ।

ਇਹ ਸੁਣ ਕੇ ਉਹ ਇਸਤਰੀ ਹੈਰਾਨ ਹੋ ਗਈ। ਪਰ ਇਸ ਵੇਲੇ ਹੁਕਮ ਮੰਨਣਾ ਉਸ ਨੇ ਆਪਣਾ ਧਰਮ ਜਾਣਿਆਂ। ਸੋ ਇਹ ਚੌਂਕੇ ਵਿਚ ਗਈ ਤੇ ਉਥੋਂ ਦੋ ਸਿਲਾਈਆਂ ਗਰਮ ਕਰਕੇ ਚਿਮਟੇ ਨਾਲ ਫੜ ਕੇ ਲੈ ਆਈ, ਪਰ ਸੂਰਦਾਸ ਨੂੰ ਦੇਣ ਤੋਂ ਪਹਿਲਾਂ ਉਹ ਪੁੱਛਣ ਲੱਗੀ-

'ਹੇ ਸੁੰਦਰ ਪੁਰਸ਼! ਤੂੰ ਇਹਨਾਂ ਸਿਲਾਈਆਂ ਨੂੰ ਕੀ ਕਰਨਾ ਹੈ ਤੇ ਤਿੰਨ ਸਾਲ ਲੱਕੜਾਂ ਢੋਂਦਾ ਰਿਹਾ ਹੈਂ ਤੇ ਮੇਰੇ ਪਤੀ ਨੇ ਸਮਝਿਆ ਕਿ ਤੂੰ ਸ਼ਾਇਦ ਮੇਰੇ ਤੇ ਆਸ਼ਕ ਹੈਂ ਤੇ ਮੇਰੇ ਨਾਲ ਸਮਰਥ ਹੋਣ ਦੀ ਲਾਲਸਾ ਰੱਖਦਾ ਹੈਂ ਤੇ ਉਹਨਾਂ ਨੇ ਤੁਹਾਡੀ ਅਕਲ ਵੇਖ ਕੇ ਮੈਨੂੰ ਤੁਹਾਡੇ ਪਾਸ ਭੇਜਿਆ ਹੈ ਕਿ ਜੋ ਜੀਅ ਚਾਹੇ ਉਸ ਨੂੰ ਕਰ ਲੈਣ ਦੇਹ, ਪਰ ਇਹ ਸਲਾਈਆਂ ਤੂੰ ਕੀ ਕਰਨੀਆਂ ਹਨ?'

ਕੀ ਇਹਨਾਂ ਸਲਾਈਆਂ ਵਾਸਤੇ ਹੀ ਲਕੜਾਂ ਢੋਂਦਾ ਰਿਹਾ ਹੈਂ?

ਸੂਰਦਾਸ ਨੇ ਹਾਉਕਾ ਭਰਿਆ, ਤੇ ਬੋਲਿਆ 'ਬੀਬੀ ਇਹਨਾਂ ਅੱਖਾਂ ਨੇ ਮੈਨੂੰ ਤਿੰਨ ਸਾਲ ਤੇਰਾ ਮਜ਼ਦੂਰ ਬਣਾਈ ਰੱਖਿਆ ਹੈ, ਪਰ ਤੇਰੇ ਪਤੀ ਦੀ ਫਰਾਖ-ਦਿਲੀ ਨੇ ਮੇਰੇ ਅੰਦਰ ਇਸ ਖਿਆਲ ਦਾ ਹੜ੍ਹ ਲੈ ਆਂਦਾ ਹੈ ਕਿ ਹੇ ਮੂਰਖ! ਤੂੰ ਇਸ ਕੰਮ ਲਈ ਤਿੰਨ ਸਾਲ ਏਨਾ ਪ੍ਰਿਸ਼ਰਮ ਕੀਤਾ ਹੈ। ਤੇ ਜੇ ਤੇਰੇ

ਇਸ ਪ੍ਰੀਸ਼ਰਮ ਨੇ ਤੇਰੇ ਗੰਦੇ ਖਿਆਲ ਦੀ ਪੂਰਤੀ ਕਰ ਦਿੱਤੀ ਹੈ, ਤਾਂ ਤੂੰ ਕੀ ਬਣ ਜਾਏਂਗਾ, ਆਖਰ ਰੱਬ ਦੀ ਦਰਗਾਹ ਵਿਚ ਤਾਂ ਗੁਨਾਹਗਾਰ ਹੀ ਗਰਦਾਨਿਆਂ ਜਾਵੇਂਗਾ। ਇਸ ਲਈ ਗੁਨਾਹਗਾਰ ਨਾ ਬਣ, ਤੇ ਸੰਭਲ ਜਾ, ਸੋ ਮੈਂ ਸੰਭਲ ਗਿਆ ਹਾਂ, ਤੇ ਏਨਾ ਹੈ। ਮੈਂ ਇਹਨਾਂ ਨੂੰ ਸਜ਼ਾ ਦੇਣਾ ਚਾਹੁੰਦਾ ਹਾਂ ਤੇ ਸ਼ੁਭਾਰਥ ਤੂੰ ਆਖ ਕੇ ਜਿਨ੍ਹਾਂ ਨੇ ਮੇਰੇ ਨਾਲ ਏਨਾ ਧੱਕਾ ਤੇ ਅਨਿਆਇ ਕੀਤਾ, ਸਲਾਈਆਂ ਮੈਨੂੰ ਦੇਹ ਤੇ ਬਾਹਰ ਚਲੀ ਜਾਹ।

ਇਸਤ੍ਰੀ ਇਹ ਨਹੀਂ ਸੀ ਚਾਹੁੰਦੀ ਪਰ ਹੁਕਮ ਮੰਨਣਾ ਉਸ ਦਾ ਧਰਮ ਸੀ, ਉਹ ਸਲਾਈਆਂ ਫੜਾ ਕੇ ਦਰਵਾਜ਼ਿਓਂ ਬਾਹਰ ਹੋ ਗਈ ਤੇ ਝੀਥਾਂ ਥਾਣੀ ਵੇਖਣ ਲੱਗੀ, ਇਹ ਕੀ ਕਰਦਾ ਹੈ। ਸੂਰਦਾਸ ਜੀ ਨੇ ਸਲਾਈਆਂ ਫੜ ਲਈਆਂ ਤੇ ਦੋਵੇਂ ਸਲਾਈਆਂ ਦੋਹਾਂ ਅੱਖਾਂ ਵਿਚ ਫੇਰ ਲਈਆਂ। ਇਸਤ੍ਰੀ ਸੀਤਾ ਰਾਣੀ ਵੇਖ ਰਹੀ ਸੀ ਕਿ ਇਹ ਵੇਖਦਿਆਂ ਹੀ ਉਸ ਦੀ ਚੀਕ ਨਿਕਲ ਗਈ। ਪਤੀ ਨੇ ਜਦ ਸੁਣੀ ਤਾਂ ਉਹ ਭੱਜਾ ਆਇਆ ਪਰ ਕੀ ਵੇਖਦਾ ਹੈ ਕਿ ਸੂਰਦਾਸ ਅੰਦਰ ਹੈ ਤੇ ਪਤਨੀ ਬਾਹਰ ਖਲੋਤੀ ਰੋ ਰਹੀ ਹੈ। ਉਹ ਕਹਿਣ ਲੱਗਾ-

'ਕੀ ਹੋਇਆ ਪ੍ਰੀਯਾ? ਸੂਰਦਾਸ ਨੇ ਕੁਝ ਆਖਿਆ?'

'ਨਹੀਂ ਪਤੀ ਦੇਵ! ਸੂਰਦਾਸ ਨੇ ਤਾਂ ਕਹਿਰ ਕਰ ਲਿਆ। ਆਪਣੀਆਂ ਅੱਖਾਂ ਵਿਚ ਮੇਰੇ ਕੋਲੋਂ ਗਰਮ ਸਲਾਈਆਂ ਮੰਗਾਵਾ ਕੇ ਫੇਰ ਲਈਆਂ ਹਨ।'

'ਹੈਂ! ਕਿਉਂ? ਤੂੰ ਸਲਾਈਆਂ ਦਿੱਤੀਆਂ ਕਿਉਂ?'

'ਮੈਨੂੰ ਕੀ ਪਤਾ ਸੀ? ਤੁਸੀਂ ਕਿਹਾ ਸੀ, ਉਹ ਜੋ ਕਹੇ ਉਹੀ ਕਰੀਂ।

'ਇਸ ਨੇ ਤੈਨੂੰ ਕੁਝ ਨਹੀਂ ਕਿਹਾ?'

'ਹੋਰ ਤਾਂ ਕੁਝ ਵੀ ਨਹੀਂ ਕਿਹਾ?' ਮੈਂ ਇਸ ਨੂੰ ਕਿਹਾ ਕਿ ਜੋ ਮਰਜ਼ੀ ਮੈਥੋਂ ਸੇਵਾ ਕਰਾ ਲਓ, ਮੇਰੇ ਪਤੀ ਨੇ ਮੈਨੂੰ ਤੁਹਾਡੇ ਪਾਸ ਭੇਜਿਆ ਹੈ, ਪਰ ਇਹ ਦੋ ਮਿੰਟ ਤਾਂ ਮੇਰੇ ਵੱਲ ਵੇਖਦਾ ਰਿਹਾ ਤੇ ਫੇਰ ਕਹਿਣ ਲੱਗਾ ਕਿ ਦੋ ਸਲਾਈਆਂ ਗਰਮ ਕਰਕੇ ਮੈਨੂੰ ਲਿਆ ਦੇਹ। ਮੈਂ ਇਹ ਸੁਣ ਕੇ ਹੈਰਾਨ ਤਾਂ ਬੜੀ ਹੋਈ ਕਿ ਸਲਾਈਆਂ ਦਾ ਇਥੇ ਕੀ ਕੰਮ ਹੈ, ਪਰ ਮੈਂ ਲੈ ਆਈ ਤੇ ਸਲਾਈਆਂ ਦੇਣ ਤੋਂ

ਪਹਿਲਾਂ ਮੈਂ ਇਸ ਨੂੰ ਪੁੱਛਿਆ ਸੀ ਕਿ ਤੂੰ ਇਹ ਕਿਉਂ ਮੰਗਵਾਈਆਂ ਹਨ। ਤਾਂ ਕਹਿਣ ਲੱਗਾ, ਇਹਨਾਂ ਮੇਰੀਆਂ ਅੱਖਾਂ ਨੇ ਮੈਨੂੰ ਬੜਾ ਤੰਗ ਕੀਤਾ ਹੈ, ਬੇਹੱਦ ਖਰਾਬ ਕੀਤਾ ਹੈ। ਸੋ ਮੈਂ ਇਹਨਾਂ ਨੂੰ ਸਜ਼ਾ ਦੇਣੀ ਹੈ ਤੇ ਇਹਨਾਂ ਨੂੰ ਰਹਿਣ ਨਹੀਂ ਦੇਣਾ। ਮੈਂ ਸਲਾਈਆਂ ਦੇ ਦਿੱਤੀਆਂ ਨੇ, ਉਸ ਦੇ ਕਹਿਣ ਤੇ ਬਾਹਰ ਆ ਗਈ, ਪਰ ਝੀਥਾਂ ਥਾਣੀ ਵੇਖ ਰਹੀ ਸੀ ਕਿ ਇਹ ਸਲਾਈਆਂ ਨਾਲ ਕੀ ਕਰਦਾ ਹੈ। ਸੋ ਇਸ ਨੇ ਸੱਚੀ-ਮੁੱਚੀ ਅੱਖਾਂ ਵਿਚ ਸਿਲਾਈਆਂ ਫੇਰ ਲਈਆਂ ਹਨ ਤੇ ਵੇਖੋ ਹੁਣ ਕਿਵੇਂ ਅੱਖਾਂ ਵਿਚ ਸਿਲਾਈਆ ਫੇਰ ਲਈਆਂ ਹਨ ਤੇ ਵੇਖੋ ਹੁਣ ਕਿਵੇਂ ਅੱਖਾਂ ਵਿਚੋਂ ਖੂਨ ਜਾ ਰਿਹਾ ਹੈ। ਪਤੀ ਦੇਵ, ਮੈਥੋਂ ਇਹ ਸੀਨ ਨਹੀਂ ਵੇਖਿਆ ਜਾਂਦਾ ਤੇ ਫਿਰ ਜ਼ਾਰੋ ਜ਼ਾਰ ਰੋਣ ਲੱਗੀ।

ਹੁਣ ਪਤੀ ਅੱਗੇ ਹੋਇਆ ਤੇ ਪੁੱਛਣ ਲੱਗਾ, 'ਸੂਰਦਾਸ ਇਹ ਕੀ? ਤੂੰ ਤਾਂ ਅੱਖਾਂ ਤੋਂ ਹੀਣਾ ਹੋ ਗਿਆ ਹੈਂ, ਹੁਣ ਕੀ ਕਰੇਂਗਾ? ਕਿਵੇਂ ਤੁਰੇਂਗਾ, ਫਿਰੇਂਗਾ?'

'ਹੇ ਭਲੇ ਪੁਰਸ਼ ਤੂੰ ਵੀ ਧੰਨ ਹੈਂ, ਜਿਸ ਨੇ ਮੇਰੀ ਮਿਹਨਤ ਤੇ ਪ੍ਰਸੰਨ ਹੋ ਕੇ ਆਪਣੀ ਇਸਤਰੀ ਨੂੰ ਮੇਰੇ ਪੇਸ਼ ਕਰ ਦਿੱਤਾ। ਪਰ ਮੈਨੂੰ ਅਫਸੋਸ ਹੈ ਜੇ ਮੈਂ ਏਨੀ ਮਿਹਨਤ ਪ੍ਰਭੂ ਨੂੰ ਮਿਲਣ ਲਈ ਕੀਤੀ ਹੁੰਦੀ ਤਾਂ ਜੋ ਮੈਨੂੰ ਉਹ ਹੀ ਮਿਲ ਜਾਂਦਾ, ਪਰ ਮੈਨੂੰ ਅਫਸੋਸ ਹੈ ਮੇਰੀਆਂ ਅੱਖਾਂ ਨੇ ਮੈਨੂੰ ਗਲਤ ਪਾਸੇ ਲਾਈ ਰੱਖਿਆ। ਸੋ ਇਹ ਮੈਂ ਗਲਤ ਪਾਸੇ ਲਾਉਣ ਵਾਲੀਆਂ ਅੱਖਾਂ ਨੂੰ ਸਜ਼ਾ ਦਿੱਤੀ ਹੈ। ਹੁਣ ਕਿਸੇ ਥਾਂ ਵੀ ਬੈਠਾਂਗਾ ਤਾਂ ਇਹ ਕਿਸੇ ਨੂੰ ਵੇਖਣਗੀਆਂ ਤਾਂ ਨਹੀਂ, ਨਾ ਕਿਸੇ ਦੇ ਰੂਪ ਤੇ ਮੋਹਿਤ ਹੋਣਗੀਆਂ।'

ਪਰ ਅੱਖਾਂ ਤੋਂ ਬਿਨਾਂ ਉਸ ਪ੍ਰਭੂ ਦੇ ਦਰਸ਼ਨ ਕਿਵੇਂ ਕਰੋਗੇ? 'ਇਸ ਗੱਲ ਦਾ ਵੀ ਫਿਕਰ ਹੈ? ਜੇ ਉਹ ਦਰਸ਼ਨ ਦੇਣ ਆਵੇਗਾ ਤਾਂ ਅੱਖਾਂ ਵੀ ਨਾਲ ਲੈ ਕੇ ਆਵੇਗਾ, ਤੇ ਮੈਨੂੰ ਜ਼ਰੂਰ ਦਰਸ਼ਨ, ਦੇਵੇਗਾ ਇਸ ਗੱਲ ਦੀ ਮੈਨੂੰ ਚਿੰਤਾ ਨਹੀਂ ਹੈ। ਮੇਰਾ ਪ੍ਰਭੂ, ਕਿਸੇ ਗਲੋਂ ਊਣਾ ਨਹੀਂ ਹਰ ਗੱਲੇ ਸਮਰਥ ਹੈ, ਤੇ ਇਹ ਅੱਖਾਂ ਤੋਂ ਬਿਨਾਂ ਜੋ ਅੱਖਾਂ ਦੇ ਮੈਨੂੰ ਦਰਸ਼ਨ ਦੇਵੇ, ਉਸ ਦੇ ਲਈ ਕਿਹੜੀ ਵੱਡੀ ਗੱਲ ਹੈ।

ਇਹ ਸੁਣ ਕੇ ਉਹ ਦੋਵੇਂ ਪਤੀ ਪਤਨੀ ਸੂਰਦਾਸ ਜੀ ਦੇ ਪੈਰਾਂ ਤੇ ਢਹਿ

ਪਏ, ਸੂਰਦਾਸ ਜੀ ਕਹਿਣ ਲੱਗੇ, 'ਹੁਣ ਇਹ ਕਰੋ ਕਿ ਗੰਗਾ ਕੇ ਕਿਨਾਰੇ ਕਿਸੇ ਛਾਇਆ ਥੱਲੇ ਸਾਨੂੰ ਬਿਠਾ ਆਵੋ, ਬੱਸ ਫੇਰ ਅਸੀਂ ਜਾਣੀਏ ਜਾਂ ਸਾਡੇ ਪ੍ਰਭੂ ਜਾਣੇ।'

ਸੋ ਬਾਣੀਆਂ ਸੂਰਦਾਸ ਜੀ ਨੂੰ ਗੰਗਾ ਦੇ ਕੰਢੇ ਇਕ ਬੋਹੜ ਦੀ ਛਾਵੇਂ ਬਿਠਾ ਆਇਆ, ਤੇ ਸੂਰਦਾਸ ਜੀ ਉਥੇ ਬੈਠੇ ਹੀ ਪ੍ਰਭੂ ਪ੍ਰੇਮ ਵਿਚ ਰੰਗੀਜਦੇ, ਪ੍ਰਭੂ ਦੀ ਯਾਦ ਵਿਚ ਬੜੇ ਸੁਰੀਲੇ, ਮਧੁਰ ਗੀਤ ਗਾਉਣ ਵਿਚ ਮਸਤ ਹੋ ਗਏ।

ਇਉਂ ਭਗਤੀ ਵਿਚ ਲੱਗੇ, ਸੂਰਦਾਸ ਜੀ ਨੂੰ ਅਖੀਰ ਪ੍ਰਭੂ ਦਰਸ਼ਨ ਹੋਏ ਤੇ ਉਹ ਕ੍ਰਿਤ-ਕ੍ਰਿਤ ਹੋ ਗਿਆ।



# ਗੋਤਮ ਦੀ ਇਸਤ੍ਰੀ ਅਹਿਲਿਆ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਕ ਸ਼ਬਦ ਆਇਆ ਹੈ-

**ਪ੍ਰਭਾਤੀ ਮਹਲਾ ੧ ਦਖਣੀ**

ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ॥
ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ॥ ੧॥
ਕੋਈ ਜਾਣਿ ਨ ਭੂਲੈ ਭਾਈ॥ ਸੋ ਭੂਲੇ ਜਿਸੁ ਆਪਿ ਭੁਲਾਏ ਬੂਝੈ ਜਿਸੈ ਬੁਝਾਈ॥ ੧॥ ਰਹਾਉ॥
ਤਿਨਿ ਹਰੀ ਚੰਦਿ ਪ੍ਰਿਥਮੀ ਪਤਿ ਰਾਜੈ ਕਾਗਦਿ ਕੀਮ ਨ ਪਾਈ॥
ਅਉਗਣੁ ਜਾਣੈ ਤ ਪੁੰਨ ਕਰੇ ਕਿਉ ਕਿਉ ਨੇਖਾਸਿ ਬਿਕਾਈ॥ ੨॥
ਕਰਉ ਅਢਾਈ ਧਰਤੀ ਮਾਂਗੀ ਬਾਵਨ ਰੂਪਿ ਬਹਾਨੈ॥
ਕਿਉ ਪਇਆਲਿ ਜਾਇ ਕਿਉ ਛਲੀਐ ਜੇ ਬਲਿ ਰੂਪੁ ਪਛਾਨੈ॥ ੩॥
ਰਾਜਾ ਜਨਮੇਜਾ ਦੇ ਮਤੀਂ ਬਰਜਿ ਬਿਆਸਿ ਪੜ੍ਹਾਇਆ॥
ਤਿਨ੍ਹਿ ਕਰਿ ਜਗ ਅਠਾਰਹ ਘਾਏ ਕਿਰਤੁ ਨ ਚਲੈ ਚਲਾਇਆ॥ ੪॥
ਗਣਤ ਨ ਗਣੀ ਹੁਕਮੁ ਪਛਾਣਾ ਬੋਲੀ ਭਾਇ ਸੁਭਾਈ॥
ਜੋ ਕਿਛੁ ਵਰਤੈ ਤੁਧੈ ਸਲਾਹੀਂ ਸਭ ਤੇਰੀ ਵਡਿਆਈ॥ ੫॥
ਗੁਰਮੁਖਿ ਅਲਿਪਤੁ ਲੇਪੁ ਕਦੇ ਨ ਲਾਗੈ ਸਦਾ ਰਹੈ ਸਰਣਾਈ॥
ਮਨਮੁਖੁ ਮੁਗਧੁ ਆਗੈ ਚੇਤੈ ਨਾਹੀ ਦੁਖਿ ਲਾਗੈ ਪਛੁਤਾਈ॥ ੬॥
ਆਪੇ ਕਰੇ ਕਰਾਏ ਕਰਤਾ ਜਿਨਿ ਏਹ ਰਚਨਾ ਰਚੀਐ॥
ਹਰਿ ਅਭਿਮਾਨੁ ਨ ਜਾਈ ਜੀਅਹੁ ਅਭਿਮਾਨੇ ਪੈ ਪਚੀਐ॥ ੭॥
ਭੁਲਣ ਵਿਚਿ ਕੀਆ ਸਭੁ ਕੋਈ ਕਰਤਾ ਆਪਿ ਨ ਭੁਲੈ॥
ਨਾਨਕ ਸਚਿ ਨਾਮਿ ਨਿਸਤਾਰਾ ਕੋ ਗੁਰ ਪਰਸਾਦਿ ਅਘੁਲੈ॥ ੮॥ ੪॥

(ਪੰਨਾ ੧੩੪੪)

ਗੋਤਮ ਰਿਖੀ ਜੀ ਇਕ ਮਸ਼ਹੂਰ ਤਪੀਸ਼ਵਰ ਤੇ ਭਗਤੀ ਵਾਲੇ ਹੋਏ ਹਨ। ਆਪ ਸਵੇਰੇ ਕੁੱਕੜ ਦੀ ਬਾਂਗ ਵੇਲੇ ਉਠਿਆ ਕਰਦੇ ਸਨ। ਜਦੋਂ ਇਹ

ਵਾਕਿਆ ਹੋਇਆ, ਉਦੋਂ ਚੰਦ ਰਾਤ ਨੂੰ ਅੱਧੀ ਕੁ ਰਾਤ ਵੇਲੇ ਚੜ੍ਹਦਾ ਸੀ ਤੇ ਉਸ ਦੇ ਪ੍ਰਕਾਸ਼ ਨਾਲ ਰਸਤੇ ਦਾ ਪਤਾ ਲੱਗ ਜਾਂਦਾ ਸੀ। ਉਹਨਾਂ ਦੇ ਘਰ ਅਹਲਿਆ ਨਾਮ ਦੀ ਇਸਤ੍ਰੀ ਸੀ, ਜੋ ਬੜੀ ਸੁੰਦਰ ਤੇ ਸਡੋਲ ਸਰੀਰ ਵਾਲੀ ਸੀ। ਇਕ ਵਾਰੀ ਇੰਦਰ ਦੇ ਦਰਬਾਰ ਵਿਚ ਇਸ ਦੀ ਸੁੰਦਰਤਾ ਦਾ ਜ਼ਿਕਰ ਚਲ ਪਿਆ ਤੇ ਇਸ ਦੀ ਬੜੀ ਤਾਰੀਫ ਕੀਤੀ ਗਈ। ਤਾਰੀਫ ਸੁਣ ਕੇ ਇੰਦਰ ਦੇ ਮਨ ਵਿਚ ਇਸ ਦੀ ਸੁੰਦਰਤਾ ਦਾ ਅਨੰਦ ਲੈਣ ਦਾ ਚਾਉ ਉਠ ਪਿਆ, ਪਰ ਛੇਤੀ ਨਾਲ ਕੋਈ ਬਿਧੀ ਨਾ ਲੱਭੀ। ਚੰਦਰਮਾ ਕੋਲੋਂ ਸਲਾਹ ਲਈ ਤਾਂ ਉਸ ਨੇ ਦੱਸਿਆ ਕਿ ਗੋਤਮ ਜੀ ਕੁੱਕੜ ਦੇ ਬਾਂਗ ਦੇਣ ਤੇ ਉੱਠਦੇ ਹਨ, ਸੋ ਕੁੱਕੜ ਨੂੰ ਕਹਿ ਦਿਓ ਕਿ ਬਾਂਗ ਜ਼ਰਾ ਦੇਰ ਨਾਲ ਦੇਵੇ ਤਾਂ ਤੇਰਾ ਕੰਮ ਬਣ ਸਕਦਾ ਹੈ, ਕੁੱਕੜ ਦੀ ਬਾਂਗ ਸੁਣ ਕੇ ਉਹ ਉਠ ਕੇ ਚਲੇ ਜਾਣਗੇ।'

'ਪਰ ਤੁਸੀਂ ਵੀ ਮੇਰੀ ਕੋਈ ਮਦਦ ਕਰੋ ਤਾਂ ਕੰਮ ਬਣੇਗਾ।'

'ਕੀ ?' ਚੰਦਰਮਾ ਨੇ ਪੁੱਛਿਆ।

'ਤੁਸੀਂ ਵੀ ਜ਼ਰਾ ਆਪਣਾ ਪ੍ਰਕਾਸ਼ ਪਹਿਲੇ ਕਰ ਦਿਓ, ਤਾਂਕਿ ਕੁੱਕੜ ਦੀ ਬਾਂਗ ਸੁਣ ਕੇ ਉਠਣ ਤੇ ਉਹਨਾਂ ਨੂੰ ਕੋਈ ਸ਼ੰਕਾ ਨਾ ਪਵੇ।'

ਚੰਦਰਮਾ ਵੀ ਸਾਥੀ ਬਣ ਗਿਆ। ਉਸੇ ਰਾਤ ਚੰਦਰਮਾ ਵੀ ਪਹਿਲੇ ਚੜ੍ਹਿਆ ਤੇ ਕੁਕੜ ਨੇ ਵੀ ਬਾਂਗ ਪਹਿਲੇ ਦੇ ਦਿੱਤੀ। ਗੋਤਮ ਜੀ ਉਠੇ। ਅਜੇ ਅੱਖਾਂ ਵਿਚ ਨਿੰਦਰਾ ਸੀ, ਪਰ ਨੇਮ ਦੇ ਬੱਧੇ ਤੌਲੀਆ ਲੈ ਕੇ ਤੁਰ ਪਏ। ਨੇੜੇ ਹੀ ਨਦੀ ਸੀ, ਉਥੇ ਜਾ ਕੇ ਰੋਜ਼ਾਨਾ ਇਸ਼ਨਾਨ ਕਰਦੇ ਸਨ, ਸੋ ਉਥੇ ਚਲੇ ਗਏ। ਇਸ਼ਨਾਨ ਕਰਨ ਲੱਗੇ ਤਾਂ ਨਦੀ ਵਿਚੋਂ ਅਵਾਜ਼ ਆਈ 'ਗੋਤਮ' ਅੱਜ ਤੂੰ ਸਵੇਰੇ ਹੀ ਆ ਗਿਆ ਹੈਂ, ਤੇਰੇ ਘਰ ਜਾਹ ਚੋਰ ਲੱਗ ਗਏ ਹਨ।

ਗੋਤਮ ਜੀ ਉਸ ਵੇਲੇ ਟੁੱਬਾ ਲਾਉਂਦੇ ਹੀ ਵਾਪਸ ਪਰਤ ਆਏ। ਇੰਦਰ ਅਜੇ ਅੰਦਰ ਹੀ ਸੀ। ਉਹਨਾਂ ਚੰਦਰਮਾ ਵਲ ਵੇਖਿਆ ਕਿ ਇਹ ਵਕਤ ਤੋਂ ਪਹਿਲਾਂ ਕਿਉਂ ਚੜ੍ਹਿਆ ਹੈ। ਗੁੱਸੇ ਵਿਚ ਆ ਕੇ ਉਹਨਾਂ ਨੇ ਆਪਣਾ ਪਰਨਾ ਉਸ ਵੱਲ ਵਗਾਹ ਕੇ ਮਾਰਿਆ। ਉਹੀ ਪਰਨਾ ਕਹਿੰਦੇ ਹਨ ਕਿ ਉਸ ਨੂੰ

ਕਲੰਕ ਬਣ ਕੇ ਚੰਬੜ ਗਿਆ ਹੈ ਤੇ ਉਸੇ ਕਰਕੇ ਹੀ ਉਸ ਨੂੰ ਸਾਲ ਵਿਚ ਇਕ ਦੋ ਵੇਰਾਂ ਕਲੰਕ ਲੱਗਾ ਜ਼ਰੂਰ ਪ੍ਰਗਟ ਹੁੰਦਾ ਹੈ, ਪਰ ਪਹਿਲੋਂ ਇਹ ਗੱਲ ਨਹੀਂ ਸੀ।

ਕੁੱਕੜ ਨੂੰ ਕਹਿਣ ਲੱਗੇ, ਜਾਹ ਓਏ ਬੇਨਿਯਮਿਆਂ ਹੁਣ ਤੇਰਾ ਨਿਯਮ ਨਹੀਂ ਰਹੇਗਾ ਤੇ ਤੂੰ ਵੇਲੇ-ਕੁਵੇਲੇ ਬਾਂਗਾਂ ਦਿੰਦਾ ਰਹੇਂਗਾ ਤੇ ਲੋਕਾਂ ਦੀ ਖ਼ੁਰਾਕ ਦੇ ਕੰਮ ਆਵੇਂਗਾ।

ਅੰਦਰ ਵੜੇ ਤਾਂ ਇੰਦਰ ਵੀ ਸ਼ਰਮਸਾਰ ਹੋ ਗਿਆ ਤੇ ਅਹਿਲਿਆ ਦੀ ਕੀ ਗੱਲ ਕਰੀਏ? ਉਸ ਦੇ ਪਤੀਬ੍ਰਤ ਧਰਮ ਤੇ ਕਲੰਕ ਲੱਗ ਗਿਆ। ਗੌਤਮ ਜੀ, ਇੰਦਰ ਨੂੰ ਕਹਿਣ ਲੱਗੇ, 'ਜਾਹ, ਜਿਸ ਚੀਜ਼ ਦੀ ਖਾਤਰ ਆਇਆ ਹੈਂ ਉਹਨਾਂ ਨਾਲ ਤੇਰਾ ਸਰੀਰ ਭਰ ਜਾਵੇਗਾ।'

ਅਹਿਲਿਆ ਨੂੰ ਕਹਿਣ ਲੱਗੇ, 'ਤੂੰ ਕਾਮ ਦੇ ਵੱਸ ਹੋ ਕੇ ਆਪਣੇ ਤੇ ਪਰਾਏ ਦੀ ਪਛਾਣ ਨਹੀਂ ਕੀਤੀ, ਜਾਹ ਤੂੰ ਪੱਥਰ ਦੇ ਵਾਂਗ ਹੀ ਪਈ ਰਹੇਂਗੀ, ਤਾਂ ਪੱਥਰ ਹੀ ਬਣ ਜਾਏਂਗੀ;

ਕਹਿਣ ਦੀ ਦੇਰ ਸੀ ਕਿ ਇੰਦਰ ਦੇ ਸਰੀਰ ਤੇ ਉਸੇ ਵੇਲੇ ਹਜ਼ਾਰਾਂ ਭਗਾਂ ਹੋ ਗਈਆਂ ਤੇ ਉਹ ਹੁਣ ਇੰਦਰਪੁਰੀ ਵਿਚ ਜਾਣ ਦੀ ਬਜਾਏ ਇਕ ਤਲਾਅ ਵਿਚ ਜਾ ਲੁਕਿਆ। ਅਹਿਲਿਆ ਸੁਣ ਕੇ ਬੜਾ ਘਬਰਾਈ ਤੇ ਰਿਖੀ ਜੀ ਦੇ ਚਰਨਾਂ ਤੇ ਢਹਿ ਕੇ ਕਹਿਣ ਲੱਗੀ, ਮੇਰਾ ਤਾਂ ਕੋਈ ਦੋਸ਼ ਨਹੀਂ, ਇਹ ਪਾਪੀ ਰੂਪ ਹੀ ਤੁਹਾਡਾ ਧਾਰ ਕੇ ਆਇਆ ਸੀ, ਤਾਂ ਮੈਂ ਪਛਾਣਦੀ ਕਿਵੇਂ? ਕ੍ਰਿਪਾ ਕਰੋ, ਮੈਨੂੰ ਇਉਂ ਸਰਾਪ ਦਿੱਤਾ ਹੈ ਤਾਂ ਹੁਣ ਕੋਈ ਨਿਸਤਾਰੇ ਦਾ ਬਚਨ ਵੀ ਕਰ ਦਿਉ।

ਰਿਖੀ ਜੀ ਨੂੰ ਅਹਿਲਿਆ ਦੀ ਬੇਵਸੀ ਤੇ ਤਰਸ ਆ ਗਿਆ। ਕਹਿਣ ਲੱਗੇ, 'ਹੱਛਾ ਜਦ ਸ੍ਰੀ ਰਾਮ ਚੰਦਰ ਜੀ ਅਵਤਾਰ ਹੋਣਗੇ ਤੇ ਉਹਨਾਂ ਦੀ ਚਰਨ-ਛੁਹ ਨਾਲ ਤੇਰਾ ਇਸ ਜੂਨ ਤੋਂ ਛੁਟਕਾਰਾ ਹੋ ਜਾਵੇਗਾ।'

ਸੋ ਸੈਂਕੜੇ ਬਰਸ ਅਹਿਲਿਆ ਪੱਥਰ ਬਣ ਕੇ ਪਈ ਰਹੀ, ਪਰ ਜਦ ਸ੍ਰੀ

ਰਾਮ ਚੰਦਰ ਜੀ ਬਨਵਾਸ ਵਿਚ ਗਏ ਅਤੇ ਰਾਵਣ ਦੇ ਸੀਤਾ ਜੀ ਨੂੰ ਚੁੱਕ ਕੇ ਲਿਜਾਣ ਮਗਰੋਂ ਜਦ ਆਪ ਲੰਕਾ ਦੀ ਤਿਆਰੀ ਕਰਨ ਲੱਗੇ ਤੇ ਸਮੁੰਦਰ ਦੇ ਕੰਢੇ ਪੁੱਜ ਕੇ ਜਦ ਉਸ ਨੇ ਪੁੱਲ ਬੰਨ੍ਹਿਆਂ, ਤਾਂ ਉਸ ਵੇਲੇ ਸ੍ਰੀ ਰਾਮ ਚੰਦਰ ਜੀ ਦੀ ਚਰਨ-ਛਹੁ ਪ੍ਰਾਪਤ ਕਰਕੇ, ਇਹ ਅਹਿਲਿਆਂ ਦੀ ਬਣੀ ਹੋਈ ਸਿਲਾ ਮੁਕਤ ਹੋ ਗਈ ਤੇ ਬਿਬਾਣ ਤੇ ਚੜ੍ਹ ਕੇ ਬੈਕੁੰਠ ਨੂੰ ਚਲੀ ਗਈ। ਭਾਈ ਗੁਰਦਾਸ ਸਾਹਿਬ ਜੀ ਲਿਖਦੇ ਹਨ:-

*ਗੋਤਮ ਨਾਰਿ ਅਹਿਲਿਆ ਤਿਸਨੋ ਦੇਖਿ ਇੰਦ੍ਰ ਲੋਭਾਣਾ।*
*ਪਰ ਘਰਿ ਜਾਇ ਸਰਾਪੁ ਲੈ ਹੋਇ ਸਹਸ ਭਗ ਪਛੋਤਾਣਾ।*
*ਸੁੰਞਾ ਹੋਆ ਇੰਦ੍ਰ ਲੋਕੁ ਲੁਕਿਆ ਸਰਵਰਿ ਸਰਮਾਣਾ।*
*ਸਹਸ ਭਗਹੁ ਲੋਇਣ ਸਹਸ ਲੈਂਦੋਈ ਇੰਦ੍ਰਪੁਰੀ ਸਿਧਾਣਾ।*
*ਸਤੀ ਸਤਹੁ ਟਲਿ ਸਿਲਾ ਹੋਇ ਨਦੀ ਕਿਨਾਰੈ ਬਾਝੁ ਪਰਾਣਾ।*
*ਰਘੁਪਤਿ ਚਰਣਿ ਛੁਹੰਦਿਆ ਚਲੀ ਸੁਰਗ ਪੁਰਿ ਬਣੇ ਬਿਬਾਣਾ।*
*ਭਗਤਿ ਵਛਲੁ ਭਲਿਆਈਅਹੁ ਪਤਿਤ ਉਧਾਰਣੁ ਪਾਪ ਕਮਾਣਾ।*
*ਗਣ ਨੋ ਗੁਣ ਸਭ ਕੋ ਕਰੈ ਅਉਗੁਣ ਕੀਤੇ ਗੁਣ ਤਿਸੁ ਜਾਣਾ।*
*ਅਬਿਗਤਿ ਗਤਿ ਕਿਆ ਆਖਿ ਵਖਾਣਾ॥ ੧੮॥*

ਸੋ ਇਹ ਤਾਂ ਹੈ ਅਹਿਲਿਆ ਦੀ ਵਾਰਤਾ। ਇਸੇ ਤਰ੍ਹਾਂ ਗੁਰੂ ਨਾਨਕ ਸਾਹਿਬ ਜੀ ਦੇ ਸ਼ਬਦ ਵਿਚ ਅੱਗੇ ਹਰੀ ਚੰਦ ਰਾਜੇ, ਬਲ ਰਾਜੇ ਤੇ ਰਾਜਾ ਜਨਮੇਜਾ ਦਾ ਜ਼ਿਕਰ ਆਇਆ ਹੈ, ਹਰੀਸ਼ ਚੰਦਰ ਤੇ ਬਲ ਰਾਜੇ ਦੀ ਕਥਾ ਪਿਛੇ ਅਸੀਂ ਲਿਖ ਚੁੱਕੇ ਹਾਂ ਤੇ ਏਥੇ ਜਨਮੇਜੇ ਦੀ ਕਥਾ ਵੀ ਲਿਖ ਦੇਂਦੇ ਹਾਂ। ਜਗਤ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਦੱਸਦੇ ਹਨ ਕਿ ਜਨਮੇਜਾ ਕਿਵੇਂ ਭਟਕ ਗਿਆ, ਬੜਾ ਚੱਕਰਵਰਤੀ ਰਾਜਾ ਸੀ। ਇਕ ਵਾਰੀ ਉਸ ਨੂੰ ਜੋਤਸ਼ੀ ਨੇ ਜੋਤਸ਼ ਲਾ ਕੇ ਦੱਸ ਵੀ ਦਿਤਾ ਕਿ 'ਰਾਜਨ! ਤੁਹਾਨੂੰ ਜੋਤਸ਼ ਦੱਸਦਾ ਹੈ ਕਿ ਅਠਾਰਾਂ ਪ੍ਰਕਾਰ ਦਾ ਕੋਹੜ ਹੋਵੇਗਾ। ਕੋਹੜ ਕਿਵੇਂ ਹੋਣਾ ਹੈ, ਇਸ ਬਾਰੇ ਵੀ ਉਸ ਨੂੰ ਜੋਤਸ਼ੀਆਂ ਨੇ ਕਈ ਗੱਲਾਂ ਦੱਸੀਆਂ, ਪਰ ਉਸ ਦੀ ਤਸੱਲੀ ਨਾ ਹੋਈ। ਉਸ ਸਮੇਂ ਦੇ ਰਾਜੇ ਲੋਕ ਕਿਸੇ ਕਰਨੀ ਤੇ ਕਹਿਣੀ ਦੇ ਪੂਰੇ ਪੁਰਸ਼ ਨੂੰ ਆਪਣਾ ਗੁਰੂ ਬਣਾਇਆ ਕਰਦੇ ਸਨ। ਸੋ ਜਨਮੇਜੇ ਨੇ ਵੀ ਰਿਖੀ ਵਿਆਸ ਜੀ ਨੂੰ ਆਪਣਾ

ਗੁਰੂ ਧਾਰਿਆ ਹੋਇਆ ਸੀ। ਮਨ ਵਿਚ ਜੋਤਸ਼ੀ ਨੇ ਸ਼ੰਕਾ ਬਿਠਾ ਦਿੱਤਾ ਤਾਂ ਉਸ ਨੇ ਆਪਣੇ ਗੁਰੂ ਵਿਆਸ ਜੀ ਕੋਲ ਪੁਜ ਕੇ, ਇਸ ਗੱਲ ਦੀ ਘੋਖਣਾ ਤੇ ਪੜਤਾਲ ਕੀਤੀ। ਵਿਆਸ ਜੀ ਬੜੇ ਪੰਡਤ ਤੇ ਵਿਦਵਾਨ ਸਨ, ਜੋਤਸ਼-ਵਿੱਦਿਆ ਵਿਚ ਵੀ ਮਾਹਰ ਸਨ। ਉਹਨਾਂ ਨੇ ਜਨਮੇਜੇ ਨੂੰ ਸਭ ਕੁਝ ਹਿਸਾਬ ਦੇਖ ਦਾਖ ਕੇ ਇਉਂ ਸਮਝਾਇਆ ਕਿ 'ਕੋਹੜ ਤੈਨੂੰ ਜ਼ਰੂਰ ਹੋਣਾ ਹੈ ਤੇ ਜੇ ਤੈਨੂੰ ਸਮਝਾ ਦਈਏ ਉਸ ਦਾ ਉਪਾਅ ਵੀ ਦੱਸ ਦਈਏ, ਤਾਂ ਵੀ ਤੂੰ ਉਸ ਕੋਲੋਂ ਬਚ ਨਹੀਂ ਸਕੇਂਗਾ।'

'ਕਿਉਂ, ਭਲਾ ਇਹ ਕੀ ਗੱਲ ਹੋਈ। ਮੈਨੂੰ ਤੁਸੀਂ ਉਪਾਅ ਦਸੋ, ਮੈਂ ਜ਼ਰੂਰ ਉਹ ਕਰਾਂਗਾ ਤੇ ਇਸ ਤੋਂ ਬਚਾਂਗਾ।'

ਸ੍ਰੀ ਗੁਰੂ ਜੀ ਨੇ ਸ਼ਬਦ ਵਿਚ ਇਹੀ ਸਿਧਾਂਤ ਦਰਸਾਇਆ ਹੈ ਕਿ ਕੋਈ ਜਾਣ ਕੇ ਨਹੀਂ ਭੁਲਦਾ, ਉਹ ਭੁੱਲ ਜਿਹੜੀ ਹੋਈ ਹੁੰਦੀ ਹੈ ਉਸ ਕਰਤਾ ਪੁਰਖ ਨੇ ਉਸ ਦੇ ਕਰਮਾਂ ਵਿਚ ਹੀ ਦਰਜ ਕੀਤੀ ਹੁੰਦੀ ਹੈ। ਹਰ ਆਦਮੀ ਇਸ ਗੱਲ ਨੂੰ ਵਿਚਾਰ ਕੇ ਕੰਮ ਲਵੇ। ਮਗਰੋਂ ਕੰਮ ਕਰਕੇ ਫਿਰ ਆਦਮੀ ਪਛਤਾਉਂਦਾ ਹੈ ਕਿ ਜੇ ਮੈਂ ਆਹ ਕੰਮ ਨਾ ਕਰਦਾ ਤਾਂ ਔਹ ਮੇਰਾ ਕੰਮ ਕਦੀ ਖਰਾਬ ਹੋਣਾ ਹੀ ਨਹੀਂ ਸੀ, ਪਰ ਉਸ ਕੰਮ ਵਲੋਂ ਮੁੜਦਾ ਹੀ ਨਹੀਂ। ਇਸ ਗੱਲ ਦੀ ਪੁਸ਼ਟੀ ਲਈ ਇਤਿਹਾਸ ਵਿਚੋਂ ਵੇਖ ਲਵੋ, ਮਗਰੋਂ ਪਛਤਾਉਣ ਵਾਲੇ ਬਹੁਤੇ ਹਨ, ਪਰ ਵਕਤ ਸਿਰ ਸੰਭਲਣ ਵਾਲਾ ਕੋਈ ਕੋਈ ਹੈ।

ਜਨਮੇਜੇ ਦੇ ਗੁਰੂ ਵਿਆਸ ਨੇ ਦੱਸਿਆ ਕਿ ਤੂੰ ਇਕ ਦਿਨ ਸ਼ਿਕਾਰ ਖੇਡਣ ਲਈ ਚੜ੍ਹੇਂਗਾ, ਤੇ ਉੱਤਰ ਵਾਲੇ ਪਾਸੇ ਤੇਰਾ ਮੂੰਹ ਹੋ ਜਾਵੇਗਾ, ਖਿਆਲ ਹੋਰ ਪਾਸੇ ਕਰਕੇ ਵੀ ਉਧਰ ਜਾਏਂਗਾ। ਉਸ ਪਾਸੇ ਚਲਿਆ ਜਾਵੇਂਗਾ, ਜਿਥੇ ਇੰਦਰ ਲੋਕ ਤੋਂ ਆ ਕੇ ਵੱਸੀ ਹੋਈ ਅਪੱਛਰਾਂ ਰਹਿੰਦੀ ਹੋਵੇਗੀ, ਉਸ ਦੇ ਘਰ ਤੂੰ ਸੁਭਾਵਕ ਹੀ ਚਲਿਆ ਜਾਵੇਂਗਾ। ਉਥੇ ਜਾ ਕੇ ਉਸ ਦੇ ਹਾਵ-ਭਾਵ ਤੇ ਸੁੰਦਰਤਾ ਨੂੰ ਵੇਖ ਤੇਰਾ ਕੋਹੜ ਹੋਣ ਦਾ ਕਾਰਨ ਉਸ ਅਪੱਛਰਾਂ ਨੇ ਹੀ ਬਣਨਾ ਹੈ, ਵੇਖੀਂ ਉਸ ਪਾਸ ਨਾ ਜਾਈਂ। ਤਿੰਨ ਪਾਸੇ ਜਿਧਰ ਮਰਜ਼ੀ ਹੈ ਚਲਾ ਜਾਈਂ, ਪਰ ਜੇ ਭਲਾ ਉਧਰ ਚਲਾ ਵੀ ਜਾਵੇਂ, ਤਾਂ ਉਸ ਦੇ ਮੋਹ-ਪਿਆਰ ਤੇ ਸੁੰਦਰਤਾ

ਦਾ ਸ਼ਿਕਾਰ ਹੋ ਕੇ ਉਸ ਨਾਲ ਵਿਆਹ ਨਾ ਕਰਾ ਬੈਠੀਂ। ਇਹ ਗੱਲਾਂ ਉਸ ਦੇ ਗੁਰੂ ਵਿਆਸ ਨੇ ਉਸ ਨੂੰ ਚੰਗੀ ਤਰ੍ਹਾਂ ਸਮਝਾਈਆਂ। ਜਨਮੇਜੇ ਨੇ ਫੇਰ ਪੁੱਛਿਆ, ਗੁਰਦੇਵ! ਜੇ ਵਿਆਹ ਵੀ ਹੋ ਗਿਆ ਤਾਂ ਫਿਰ ਕੋਹੜ ਕਿਵੇਂ ਹੋਵੇਗਾ? ਇਹ ਗੱਲ ਵੀ ਹੁਣ ਮੈਨੂੰ ਦੱਸ ਹੀ ਦਿਉ।

ਤਦ ਵਿਆਸ ਨੇ ਫਿਰ ਉਸ ਨੂੰ ਸਮਝਾਉਂਦਿਆਂ ਕਿਹਾ ਕਿ ਰਾਜਾ! ਤੂੰ ਭੁੱਲ ਜਾਣਾ ਹੈ, ਯਾਦ ਰੱਖ! ਜੇ ਉਸ ਨਾਲ ਤੂੰ ਵਿਆਹ ਵੀ ਕਰ ਲਿਆ, ਤਾਂ ਫਿਰ ਬਿਲਕੁਲ ਉਸ ਦੇ ਵੱਸ ਨਾ ਹੋ ਜਾਈਂ, ਹਰ ਗੱਲ ਨੂੰ ਸੋਚ ਸਮਝ ਕੇ ਕਰੀਂ। ਉਸ ਨੇ ਤੈਨੂੰ ਜੱਗ ਕਰਨ ਲਈ ਪ੍ਰੇਰਣਾ ਹੈ, ਤੂੰ ਭਲਾ ਕੰਮ ਸਮਝ ਕੇ ਫਸ ਜਾਣਾ ਹੈ।' ਰਾਜਾ ਜਨਮੇਜਾ ਨੇ ਆਪਣੇ ਗੁਰੂ ਕੋਲੋਂ ਸਭ ਕੁਝ ਸਮਝ ਲਿਆ, ਆਪਣੇ ਗੁਰੂ ਨੇ ਉਸ ਨੂੰ ਏਨਾ ਕੁਝ ਗਿਆਨ ਕਰਾ ਦਿੱਤਾ ਕਿ ਇਸ ਕੰਮ ਨਾਲ ਤੈਨੂੰ ਏਨਾ ਭਾਰਾ ਨੁਕਸਾਨ ਪੁੱਜਣਾ ਹੈ ਕਿ 18 ਪ੍ਰਕਾਰ ਦਾ ਕੋਹੜ ਹੋ ਜਾਣਾ ਹੈ, ਜਿਸ ਦਾ ਕਿ ਇਲਾਜ ਹੀ ਕੋਈ ਨਹੀਂ ਹੋ ਸਕਣਾ, ਸੋ ਤੂੰ ਬਚ ਕੇ ਰਹੀਂ, ਪਰ ਵਕਤ ਆਉਣ ਉਤੇ ਰਾਜੇ ਦੀ ਮੱਤ ਵਿਚ ਬਦੋਬਦੀ ਫਰਕ ਪੈ ਗਿਆ। ਮਾਇਆ ਦਾ ਪ੍ਰਭਾਵ ਉਸ ਦੇ ਮਨ ਉਤੇ ਐਸਾ ਗ਼ਾਲਬ ਹੋਇਆ ਕਿ ਉਹ ਘੋੜੇ ਤੇ ਚੜ੍ਹ ਕੇ ਉਸੇ ਅਪੱਛਰਾਂ ਦੇ ਘਰ ਜਾ ਪੁੱਜਾ, ਅਪੱਛਰਾਂ ਦੇ ਹਾਵ-ਭਾਵ ਤੇ ਮਿੱਠੇ ਬਚਨਾਂ ਨੇ ਉਸ ਨੂੰ ਝੱਟ ਹੀ ਮੋਹ ਲਿਆ। ਪਹਿਲੀਆਂ ਸਭ ਰਾਣੀਆਂ ਤੋਂ ਵੱਧ ਸੁੰਦਰਤਾ ਦਾ ਝਲਕਾ ਉਸ ਨੂੰ ਉਥੇ ਨਜ਼ਰ ਆਇਆ। ਅਪੱਛਰਾਂ ਨੇ ਵਿਆਹ ਲਈ ਨਹੀਂ ਕਿਹਾ, ਸਗੋਂ ਜਨਮੇਜੇ ਨੇ ਹੀ ਆਪਣੇ ਰਾਜਸੀ ਬਲ ਦੇ ਆਸਰੇ ਉਸ ਨੂੰ ਆਪਣੀ ਪਤਨੀ ਬਣਨ ਲਈ ਪ੍ਰੇਰਿਆ। ਉਸ ਨੇ ਵੀ ਦੇਰ ਨਾ ਲਾਈ, ਜਿਵੇਂ ਕਿਸੇ ਕਾਰਜ ਦੇ ਕਰਨ ਵਾਸਤੇ ਪਹਿਲਾਂ ਹੀ ਕਾਰਨ ਲੱਭ ਰਹੀ ਸੀ ਤੇ ਰਾਜੇ ਵਲ ਵੇਖੋ, ਉਹ ਸਭ ਕੁਝ ਜਾਣਦਿਆਂ ਵੀ ਨਾ ਸਮਝਿਆ ਤੇ ਕਹਿਣ ਲੱਗਾ, ਚਲੋ ਜੋ ਹੋਊ ਵੇਖੀ ਜਾਊ। ਕੀ ਹੋਣ ਲੱਗਾ ਹੈ। ਗੁਰੂ ਨੇ ਕਿਹਾ ਸੀ ਉਸ ਦੇ ਕਹੇ ਤੇ ਜੱਗ ਨਾ ਰਚਾਈਂ, ਸੋ ਜਨਮੇਜੇ ਨੇ ਸਭ ਗੱਲ ਨੂੰ ਨਜ਼ਰ-ਅੰਦਾਜ਼ ਕਰਕੇ ਅਪੱਛਰਾਂ ਨਾਲ ਇਸ ਖਿਆਲ ਤੇ ਵਿਆਹ ਕਰ ਲਿਆ ਕਿ ਜੱਗ ਨਹੀ ਕਰਾਂਗੇ, ਪਰ ਉਸੇ ਗੁਰੂ ਦੀ ਸਿਖਿਆ ਤੇ ਜੋਤਸ਼ੀ

ਦੇ ਜੋਤਸ਼ ਦੀ ਕੋਈ ਕਦਰ ਨਾ ਪਾਈ, ਵਿਆਹ ਕਰਾ ਕੇ ਘਰ ਨੂੰ ਆ ਗਿਆ। ਵਿਸ਼ਿਆਂ ਦੇ ਅਧੀਨ ਤੇ ਮਾਇਆ ਦੇ ਪੁਜਾਰੀ ਬਣ ਚੁੱਕੇ ਮਨੁੱਖ ਉਤੇ ਫਿਰ ਆਸ ਕਿਵੇਂ ਕੀਤੀ ਜਾ ਸਕਦੀ ਹੈ ਕਿ ਉਹ ਆਪਣੇ ਆਪ ਉਤੇ ਕੰਟਰੋਲ ਕਰ ਸਕੇ? ਉਹ ਤਾਂ ਗੁਲਾਮ ਹੋ ਜਾਂਦਾ ਹੈ, ਖਾਹਸ਼ਾਂ ਦਾ ਤੇ ਖਾਹਸ਼ਾਂ ਹੀ ਸਭ ਔਗਣਾਂ ਤੇ ਬੁਰਾਈਆਂ ਦੀ ਜੜ੍ਹ ਹੁੰਦੀਆਂ ਹਨ।

ਅਪੱਛਰਾਂ ਨੇ ਕੁਝ ਸਮਾਂ ਬਾਅਦ ਹੀ ਰਾਜੇ ਨੂੰ ਐਸਾ ਬੁਧੂ ਤੇ ਜੀ-ਹਜ਼ੂਰੀਆ ਬਣਾਇਆ ਕਿ ਹਰ ਕੰਮ ਵਿਚ ਉਸੇ ਦਾ ਹੁਕਮ ਚਲਣ ਲੱਗਾ ਤੇ ਅਖੀਰ ਜੱਗ ਕਰਨ ਦਾ ਹੁਕਮ ਤੇ ਪ੍ਰਬੰਧ ਕਰਨ ਲਈ ਵੀ ਉਸ ਜਨਮੇਜੇ ਨੂੰ ਮਨਾ ਲਿਆ। ਜਨਮੇਜਾ ਭੁੱਲ ਹੀ ਗਿਆ ਸਭ ਕੁਝ, ਜੋ ਕੁਝ ਉਸ ਦੇ ਗੁਰੂ ਨੇ ਉਸ ਨੂੰ ਸਿਖਾਇਆ-ਬੁਝਾਇਆ ਸੀ, ਐਉਂ ਹੋ ਗਿਆ, ਜਿਵੇਂ ਉਸ ਦੀ ਯਾਦਾਸ਼ਤ ਹੀ ਕੋਈ ਨਹੀਂ ਸੀ। ਸੋ ਜਨਮੇਜੇ ਨੇ ਜੱਗ ਸ਼ੁਰੂ ਕਰਾ ਦਿੱਤਾ, ਯੱਗ ਲਈ ਉਸ ਨੇ ਘਰ ਵਿਚ ਬ੍ਰਾਹਮਣਾਂ ਨੂੰ ਲਿਆ ਬਿਠਾਇਆ। ਦੱਸਦੇ ਹਨ ਕਿ ਇਸ ਮੌਕੇ ਤੇ ਅਪੱਛਰਾਂ ਨੇ ਐਸਾ ਬਰੀਕ ਬਸਤਰ ਪਹਿਨਿਆ ਕੇ ਉਸ ਦਾ ਅੰਗ-ਅੰਗ ਨਜ਼ਰ ਆ ਰਿਹਾ ਸੀ, ਇਹ ਅਜਿਹੇ ਕਪੜੇ ਪਾ ਕੇ ਜਨਮੇਜੇ ਦੇ ਨਾਲ ਹੀ ਬਾਹਰ ਜੱਗ ਵਿਚ ਆ ਬੈਠੀ। ਜਨਮੇਜੇ ਦੀ ਤਾਂ ਗੱਲ ਹੀ ਗਈ ਆਈ ਸੀ ਕਿ ਉਹ ਉਸ ਨੂੰ ਕਿਸੇ ਗਲੋਂ ਰੋਕਦਾ, ਪਰ ਬ੍ਰਾਹਮਣ ਨਾ ਰਹਿ ਸਕੇ, ਉਹ ਅਪੱਛਰਾਂ ਦੀ ਇਸ ਕੋਝੀ ਜੇਹੀ ਹਰਕਤ ਨੂੰ ਵੇਖ ਕੇ ਹੱਸ ਪਏ। ਜਨਮੇਜੇ ਨੂੰ ਇਹ ਵੇਖ ਕੇ ਕਰੋਧ ਆ ਗਿਆ ਕਿ ਇਹ ਮੂਰਖ ਪੰਡਤ ਮੇਰੀ ਇਸਤ੍ਰੀ ਨੂੰ ਮਖੌਲ ਕਰਦੇ ਹਨ, ਸੋ ਉਸ ਨੇ ਅਠਾਰਾਂ ਬ੍ਰਾਹਮਣ, ਜੋ ਯੱਗ ਕਰਨ ਆਏ ਸਨ, ਉਹ ਆਪਣੀ ਇਸਤ੍ਰੀ ਦੇ ਕਹਿਣ ਤੇ ਸਾਰੇ ਹੀ ਕਤਲ ਕਰਵਾ ਦਿੱਤੇ। ਯੱਗ ਵਿਚੇ ਹੀ ਰਹਿ ਗਿਆ ਤੇ ਕਿਸੇ ਭਲੇ ਪੁਰਸ਼ ਦੀ ਬਦ-ਅਸੀਸ ਨੇ ਰੰਗ ਲਾਇਆ। ਉਸ ਨੂੰ ਕੁਝ ਦਿਨਾਂ ਵਿਚ ਹੀ ਅਠਾਰਾਂ ਪ੍ਰਕਾਰ ਦਾ ਕੋਹੜ ਹੋ ਗਿਆ। ਕੋਹੜ ਹੋ ਜਾਣ ਤੇ ਜਨਮੇਜਾ ਪਛਤਾਇਆ ਤੇ ਪਿਛਲੀਆਂ ਗੱਲਾਂ ਨੂੰ ਯਾਦ ਕਰ-ਕਰਕੇ ਰੋਣ ਲੱਗਾ, ਪਰ ਹੁਣ ਕੀ ਬਣ ਸਕਦਾ ਸੀ? ਇਸ ਦੁੱਖ ਨਾਲ ਤੜਫ-ਤੜਫ ਕੇ ਉਸ ਦੀ ਮੌਤ ਹੋ ਗਈ।



# ਭਗਤ ਅਜਾਮਲ

ਅਜਾਮਲ ਇਕ ਮਹਾਨ ਪੰਡਤ ਤੇ ਵਿਦਵਾਨ ਦਾ ਪੁੱਤਰ ਸੀ। ਇਸ ਦਾ ਪਿਤਾ ਰਾਜੇ ਦੇ ਮਹੱਲਾਂ ਵਿਚ ਜਾ ਕੇ ਰੋਜ਼ਾਨਾ ਕਥਾ ਕਰਿਆ ਕਰਦਾ ਸੀ। ਇਸ ਨੂੰ ਪਿਤਾ ਦਾ ਹੁਕਮ ਸੀ ਕਿ ਆਸ਼ਰਮ ਵਿਚ ਜਾਣ ਵਾਸਤੇ ਸ਼ਹਿਰ ਵਿਚੋਂ ਲੰਘ ਕੇ ਨਾ ਜਾਇਆ ਕਰੇ, ਬਾਹਰ ਦੀ ਜਾਇਆ ਕਰੇ। ਉਸ ਨੂੰ ਜਿਸ ਰਸਤੇ ਥਾਣੀਂ ਪਿਤਾ ਨੇ ਕਿਹਾ ਸੀ, ਉਹ ਹਮੇਸ਼ਾਂ ਉਸ ਰਸਤੇ ਥਾਣੀਂ ਲੰਘ ਕੇ ਆਪਣੇ ਆਸ਼ਰਮ ਵਿਚ ਜਾਇਆ ਕਰਦਾ ਸੀ ਤੇ ਵਿਦਿਆ ਪ੍ਰਾਪਤ ਕਰਦਾ ਸੀ। ਹੌਲੀ-ਹੌਲੀ ਇਹ ਵੀ ਵਿਦਿਆ ਵਿਚ ਬੜਾ ਨਿਪੁੰਨ ਹੋ ਗਿਆ। ਓਧਰ ਇਸ ਦਾ ਪਿਤਾ ਬੜਾ ਬਿਰਧ ਹੋ ਚੁੱਕਾ ਸੀ ਤੇ ਕਥਾ ਕਰਨ ਤੋਂ ਅਸਮਰਥ ਹੋ ਗਿਆ ਸੀ। ਪਰ ਹਮੇਸ਼ਾਂ ਆਪਣੇ ਪਿਤਾ ਦੀ ਆਗਿਆ ਤੇ ਚੱਲਦਾ ਰਿਹਾ। ਹਮੇਸ਼ਾਂ ਵੱਲ ਮਾਰ ਕੇ ਆਪਣੇ ਆਸ਼ਰਮ ਨੂੰ ਜਾਂਦਾ ਰਿਹਾ।

ਇਕ ਦਿਨ ਉਸ ਨੇ ਆਲਸ ਕੀਤਾ, ਦੂਰ ਦਾ ਵਲਾ ਮਾਰ ਕੇ ਜਾਣ ਨਾਲੋਂ ਨੇੜੇ ਤੇ ਰਸਤੇ ਲੰਘਣਾ ਚਾਹਿਆ। ਪਿਤਾ ਦੀ ਆਗਿਆ ਨੂੰ ਉਸ ਨੇ ਵਿਸਾਰ ਦਿੱਤਾ। ਸ਼ਹਿਰ ਦੇ ਰੌਣਕ ਬਜ਼ਾਰ ਵਿਚ ਚਲਾ ਗਿਆ। ਉਥੇ ਇਕ ਦੋ ਵੇਸਵਾ ਦੇ ਘਰ ਸਨ, ਜਿਨ੍ਹਾਂ ਦਾ ਕੰਮ ਹੀ ਆਉਂਦੇ-ਜਾਂਦੇ ਨੂੰ ਫਸਾਣਾ ਸੀ, ਪਰ ਅਜਾਮਲ ਪਹਿਲੇ ਦਿਨ ਗਿਆ ਹੀ ਉਹਨਾਂ ਦੇ ਨੈਣਾਂ ਦਾ ਸ਼ਿਕਾਰ ਹੋ ਗਿਆ। ਹੁਣ ਉਹ ਪਿਤਾ ਦੇ ਹੁਕਮ ਨੂੰ ਬਿਲਕੁਲ ਭੁੱਲ ਗਿਆ ਤੇ ਰੋਜ਼ ਹੀ ਉਸ ਰਸਤੇ ਥਾਣੀਂ ਲੰਘ ਕੇ ਜਾਣ ਲੱਗ ਪਿਆ। ਉਸ ਦਾ ਧਿਆਨ ਪੜ੍ਹਨ ਵੱਲ ਉੱਕਾ ਨਾ ਰਿਹਾ, ਪੜ੍ਹਦਾ, ਪਰ ਬੜੀ ਮਜਬੂਰੀ ਤੇ ਧਿੰਗੋਜੋਰੀ। ਖਿਆਲ ਉਸ ਦਾ ਹਰ ਵੇਲੇ ਉਸੇ ਬਜ਼ਾਰ ਵੱਲ ਹੀ ਲੱਗਾ ਰਹਿੰਦਾ, ਠੀਕ ਇਹਨਾਂ ਦਿਨਾਂ ਵਿਚ ਹੀ ਉਸ ਦੇ ਪਿਤਾ ਦਾ ਦਿਹਾਂਤ ਹੋ ਗਿਆ। ਹੁਣ ਉਸ ਨੂੰ ਹੋਰ

ਵੀ ਖੁਲ੍ਹ ਮਿਲ ਗਈ, ਅੱਗੇ ਲੁਕ-ਛਿੱਪ ਕੇ ਜਾਂ ਲੋਕਾਂ ਦੀਆਂ ਅੱਖਾਂ ਤੋਂ ਬਚ ਕੇ ਵੇਸਵਾ ਦੇ ਘਰ ਜਾਂਦਾ ਸੀ, ਪਰ ਹੁਣ ਸ਼ਰੇ-ਆਮ ਜਾਣ ਲੱਗ ਪਿਆ। ਉਧਰ ਰਾਜੇ ਨੇ ਉਸ ਨੂੰ ਪਿਤਾ ਦੀ ਥਾਵੇਂ ਕਥਾ ਕਰਨ ਤੇ ਲਾ ਦਿੱਤਾ, ਪਰ ਕਥਾ ਕਰਨ ਵਿਚ ਨਾ ਉਸ ਦਾ ਮਨ ਲੱਗਦਾ ਸੀ, ਤੇ ਨਾ ਹੀ ਰਾਜੇ ਨੂੰ ਕੋਈ ਸਵਾਦ ਆਵੇ। ਹੌਲੀ-ਹੌਲੀ ਸ਼ਹਿਰ ਵਿਚ ਅਜਾਮਲ ਦੇ ਇਸ 'ਕੁਕਰਮ-ਪੁਣੇ' ਦੀ ਚਰਚਾ ਵਧ ਗਈ ਤੇ ਨਾਲ ਹੀ ਰਾਜੇ ਦੀ ਨਿੰਦਿਆ ਹੋਣ ਲਗੀ, ਕਿ ਇਕ ਬੜੇ ਕੁਕਰਮੀ ਕੋਲੋਂ ਕਥਾ ਸੁਣਦਾ ਹੈ, ਤੇ ਜੋ ਕਥਾ ਦੀ ਭੇਟਾ ਦਿੰਦਾ ਹੈ ਉਹ ਸਭ ਵੇਸਵਾ ਦੇ ਘਰ ਆ ਜਾਂਦੀ ਹੈ। ਰਾਜੇ ਨੂੰ ਪਤਾ ਲੱਗਾ ਤਾਂ ਉਸ ਨੂੰ ਬੜਾ ਕਰੋਧ ਚੜ੍ਹਿਆ, ਪਰ ਬ੍ਰਾਹਮਣ ਹੋਣ ਦੇ ਨਾਤੇ ਉਸ ਨੇ ਅਜਾਮਲ ਨੂੰ ਕੋਈ ਸਖਤ ਸਜ਼ਾ ਦੇਣ ਦੀ ਬਜਾਏ, ਸ਼ਹਿਰ ਵਿਚੋਂ ਕੱਢ ਦੇਣ ਦਾ ਫੈਸਲਾ ਕੀਤਾ, ਤੇ ਨਾਲ ਹੀ ਉਸ ਵੇਸਵਾ ਨੂੰ ਕੱਢ ਦਿੱਤਾ।

ਹੁਣ ਅਜਾਮਲ ਤੇ ਉਹ ਵੇਸਵਾ ਲਾਗੇ ਹੀ ਜੰਗਲ ਵਿਚ ਜਾ ਰਹੇ। ਜੋ ਕੋਲ ਸੀ, ਉਹ ਕੁਝ ਦਿਨਾਂ ਵਿਚ ਛਕ-ਛਕਾ ਲਿਆ, ਫੇਰ ਲੱਗੇ ਭੁੱਖੇ ਮਰਨ। ਕੰਮ ਕੋਈ ਆਉਂਦਾ ਨਹੀਂ ਸੀ। ਕਥਾ ਕਰਨੀ ਹੀ ਆਉਂਦੀ ਸੀ, ਪਰ ਉਹ ਹੁਣ ਉਸ ਤੋਂ ਸੁਣਨ ਲਈ ਕੋਈ ਤਿਆਰ ਨਹੀਂ ਸੀ, ਇਸ ਲਈ ਮਰਦਾ ਕੀ ਨਹੀਂ ਕਰਦਾ ਵਾਲੀ ਗੱਲ ਬਣੀ। ਹੁਣ ਜੰਗਲ ਵਿਚੋਂ ਫਲ-ਫਰੂਟ ਤੇ ਜਾਂ ਸ਼ਿਕਾਰ ਆਦਿ ਮਾਰ ਕੇ ਮਾਸ ਤੇ ਗੁਜ਼ਾਰਾ ਕਰਨ ਲੱਗੇ। ਇਉਂ ਹੀ ਕਾਫੀ ਸਮਾਂ ਲੰਘ ਗਿਆ, ਪੁੱਤਰ ਧੀਆਂ ਕਈ ਹੋ ਗਏ। ਭਾਈ ਗੁਰਦਾਸ ਜੀ ਲਿਖਦੇ ਹਨ-

*ਪਤਿਤੁ ਅਜਾਮਲ ਪਾਪੁ ਕਰਿ ਜਾਇ ਕਲਾਵਤਣੀ ਦੇ ਰਹਿਆ।*
*ਗੁਰ ਤੇ ਬੇਮੁਖ ਹੋਇ ਕੈ ਪਾਪ ਕਮਾਵੈ ਦੁਰਮਤਿ ਦਹਿਆ।*
*ਬਿਰਥਾ ਜਨਮੁ ਗਵਾਇਆ ਭਵਜਲ ਅੰਦਰਿ ਫਿਰਦਾ ਵਹਿਆ।*
*ਛਿਅ ਪੁਤ ਜਾਏ ਵੇਸੁਵਾ ਪਾਪਾ ਦੇ ਫਲ ਇਛੇ ਲਹਿਆ।*
*ਪੁਤੁ ਉਪੰਨਾਂ ਸਤਵਾਂ ਨਾਉ ਧਰਣ ਨੋ ਚਿਤਿ ਉਮਹਿਆ।*
*ਗੁਰੂ ਦੁਆਰੈ ਜਾਇ ਕੈ ਗੁਰਮੁਖਿ ਨਾਉ ਨਰਾਇਣੁ ਕਹਿਆ।*
*ਅੰਤਕਾਲ ਜਮਦੂਤ ਵੇਖਿ ਪੁਤ ਨਰਾਇਣੁ ਬੋਲੈ ਛਹਿਆ।*
*ਜਮਗਣ ਮਾਰੇ ਹਰਿ ਜਨਾਂ ਗਇਆ ਸੁਰਗ ਜਮੁ ਡੰਡੁ ਨ ਸਹਿਆ।*

ਨਾਇ ਲਏ ਦੁਖ ਡੇਰਾ ਢਹਿਆ॥ ੨੦॥

ਇਉਂ ਕਾਫੀ ਸਮਾਂ ਲੰਘ ਗਿਆ ਤਾਂ ਛੇਵੇਂ ਪੁੱਤਰ ਮਗਰੋਂ ਸਤਵਾਂ ਪੁੱਤਰ ਜਨਮਿਆਂ, ਤਾਂ ਭਾਗ ਜਾਗ ਪਿਆ ਸੂ। ਅਜਾਮਲ ਤੇ ਵੇਸਵਾ ਨੇ ਸਲਾਹ ਕੀਤੀ ਕਿ ਇਸ ਦਾ ਨਾਮ ਆਪ ਨਾ ਰਖੀਏ, ਕਿਸੇ ਸੰਤ ਮਹਾਤਮਾ ਦੀ ਰਸਨਾ ਤੋਂ ਸੁਣ ਕੇ ਇਸ ਦਾ ਨਾਮ ਰਖਿਆ ਜਾਏ, ਤਾਂ ਠੀਕ ਹੈ। ਨੇੜੇ ਹੀ ਜੰਗਲ ਵਿਚ ਇਕ ਮਹਾਤਮਾ ਜੀ ਰਹਿੰਦੇ ਸਨ। ਉਹਨਾਂ ਕੋਲ ਦੋਵੇਂ ਜਣੇ ਗਏ, ਤੇ ਘਰ ਆਉਣ ਦੀ ਬੇਨਤੀ ਕੀਤੀ, ਪਰਸ਼ਾਦ ਛਕਣ ਦਾ ਨਿਉਂਦਾ ਦਿੱਤਾ। ਸੰਤਾਂ ਨੂੰ ਭਾਵੇਂ ਪਤਾ ਸੀ ਕਿ ਇਸ ਸ਼ਹਿਰ ਦੇ ਰਾਜੇ ਵਲੋਂ ਸ਼ਹਿਰ ਵਿਚੋਂ ਕਢੇ ਹੋਏ ਹਨ, ਪਰ ਉਹਨਾਂ ਨੂੰ ਇਹ ਵੀ ਪਤਾ ਸੀ ਕਿ ਇਹ ਪੜ੍ਹਿਆ-ਲਿਖਿਆ ਤੇ ਵਿਦਵਾਨ ਪੰਡਤ ਦਾ ਪੁੱਤਰ ਹੈ। ਬੇਨਤੀ ਕਰਨ ਤੇ ਸੰਤ ਜੀ ਮੰਨ ਗਏ, ਪਰ ਕਹਿਣ ਲੱਗੇ, ਪਰ ਸਾਡੇ ਲਈ ਉਹ ਚੀਜ਼ ਬਨਾਉਣੀ, ਜੋ ਏਥੋਂ ਦੀ ਜੰਗਲ ਵਿਚੋ ਹੀ ਪ੍ਰਾਪਤ ਹੋ ਜਾਵੇ, ਸ਼ਹਿਰ ਵਿਚੋਂ ਕੋਈ ਚੀਜ਼ ਜਾ ਕੇ ਸਾਡੇ ਲਈ ਨਾ ਲਿਆਉਣੀ। ਜਾਂ ਘਰ ਵਿਚ ਜੋ ਹੋਵੇ ਉਹੀ ਤਿਆਰ ਕਰ ਲੈਣਾ, ਪਰ ਸਾਡੇ ਭੋਜਨ ਲਈ ਉਚੇਚ ਕੋਈ ਨਾ ਕਰਨਾ। ਹਾਂ ਸਵੇਰੇ ਉੱਠ ਕੇ ਪਹਿਲੇ ਇਸ਼ਨਾਨ ਕਰਨਾ, ਫਿਰ ਉਸ ਪ੍ਰਭੂ ਦੇ ਧਿਆਨ ਵਿਚ ਦੋਹਾਂ ਨੇ ਬੈਠਣਾ, ਤੇ ਪੂਜਾ ਪਾਠ ਕਰਕੇ ਸਾਡੇ ਲਈ ਕੁਝ ਤਿਆਰ ਕਰਨਾ, ਅਸੀਂ ਪਹੁੰਚ ਜਾਵਾਂਗੇ।'

ਸੰਤਾਂ ਦੇ ਕਹਿਣ ਮੁਤਾਬਿਕ ਉਹਨਾਂ ਨੇ ਜੋ ਕੁਝ ਘਰ ਵਿਚ ਸੀ, ਉਹੀ ਤਿਆਰ ਕੀਤਾ। ਸਵੇਰੇ ਉਠ ਕੇ ਲਗਨ ਨਾਲ ਇਸ਼ਨਾਨ ਕਰਕੇ, ਫਿਰ ਪਹਿਲੇ ਦਿਨ ਉਨ੍ਹਾਂ ਨੇ ਕੁਝ ਪ੍ਰੇਮ ਨਾਲ ਪ੍ਰਭੂ ਦਾ ਸਿਮਰਨ ਕੀਤਾ। ਦਿਨ ਚੜ੍ਹੇ ਸੰਤ ਜੀ ਵੀ ਆਪਣੇ ਪੂਜਾ ਪਾਠ ਤੇ ਸਿਮਰਨ ਭਗਤੀ ਤੋਂ ਵਿਹਲੇ ਹੋ ਕੇ ਉਸ ਦੀ ਕੁਟੀਆ ਵਿਚ ਜਾ ਪੁੱਜੇ। ਉਹਨਾਂ ਨੇ ਸੰਤ ਜੀ ਦੇ ਇਕ ਦੋ ਸਾਥੀਆਂ ਦਾ ਬੜਾ ਆਦਰ ਤੇ ਸਤਿਕਾਰ ਕੀਤਾ। ਸਵੱਛ ਬਸਤਰ ਵਿਛਾ ਦਿਤੇ ਤੇ ਬੜੇ ਪ੍ਰੇਮ ਨਾਲ ਉਹਨਾਂ ਨੂੰ ਬਿਠਾ ਲਿਆ। ਅਜਾਮਲ ਸੰਤਾਂ ਕੋਲ ਬੈਠ ਗਿਆ ਤੇ ਘਰ ਵਾਲੀ (ਵੇਸਵਾ) ਭੋਜਨ ਤਿਆਰ ਕਰਨ ਲੱਗ ਪਈ। ਓਧਰ ਅਜਾਮਲ ਨੇ ਸੰਤਾਂ ਦੇ ਪੁਛਣ ਤੇ ਆਪਣੀ ਸਾਰੀ ਜੀਵਨ ਕਹਾਣੀ ਸੰਤਾਂ ਨੂੰ ਕਹਿ ਸੁਣਾਈ ਤੇ

ਦੱਸਿਆ ਕਿ ਮੈਂ ਬੜਾ ਬੇਮੁੱਖ ਤੇ ਪਾਪੀ ਹਾਂ, ਕਿਰਪਾ, ਕਰੋ, ਮੈਨੂੰ ਬਚਾਓ, ਤੇ ਮੈਨੂੰ ਸਿਖਿਆ ਦਿਉ ਕਿ ਕਿਵੇਂ ਮੈਂ ਜਮਾਂ ਦੀ ਮਾਰ ਤੋਂ ਬਚ ਜਾਵਾਂ।'

ਖਾਣ-ਪੀਣ ਦੇ ਲੋਭੀ ਸੰਤਾਂ ਨੂੰ ਦਇਆ ਨਹੀਂ ਆ ਸਕਦੀ, ਤੇ ਜੇ ਦਇਆ ਕਰਕੇ ਉਹ ਕਿਸੇ ਨਾਲ ਕੁਝ ਹਮਦਰਦੀ ਵੀ ਜ਼ਾਹਰ ਕਰਨ ਤਾਂ ਉਹ ਉਹਨਾਂ ਦੀ ਹੁੰਦੀ ਹੈ। ਤੇ ਉਹ ਕਿਸੇ ਦਾ ਕੁਝ ਸਵਾਰ ਨਹੀਂ ਸਕਦੀ। ਪਰ ਇਹ ਅਜਾਮਲ ਦੇ ਘਰ ਆਏ ਹੋਏ ਸੰਤ ਖਾਣ-ਪੀਣ ਦੇ ਲੋਭੀ ਨਹੀਂ ਸਨ, ਭਾਵਨਾ ਦੇ ਪੁਜਾਰੀ ਸਨ। ਉਸ ਦੀ ਬੇਨਤੀ ਸੁਣ ਕੇ ਉਹਨਾਂ ਦੇ ਮਨ ਵਿਚ ਦਇਆ ਆ ਗਈ। ਉਹ ਅਜਾਮਲ ਤੇ ਉਸ ਦੀ ਇਸਤਰੀ ਦੇ ਪ੍ਰੇਮ-ਭਾਵ ਨੂੰ ਵੇਖ ਕੇ ਉਹਨਾਂ ਤੇ ਪ੍ਰਸੰਨ ਹੋ ਗਏ। ਕਹਿਣ ਲੱਗੇ, 'ਉਧਾਰ ਕਰਨ ਵਾਲਾ ਤਾਂ ਰਾਮ ਨਾਮ ਹੈ, ਤੁਸੀਂ ਉਸ ਦਾ ਜਾਪ ਕਰਿਆ ਕਰੋ, ਪਿਛਲਿਆਂ ਗੁਨਾਹਾਂ ਦਾ ਪ੍ਰਾਸ਼ਚਿਤ ਕਰੋ ਤੇ ਅਗੋਂ ਤੋਂ ਸਿੱਧੇ ਰਾਹੇ ਪੈ ਜਾਓ, ਫਿਰ ਪਿਛਲੇ ਪਾਪ ਮੇਰਾ ਪ੍ਰਭੂ ਤੁਹਾਡੇ ਆਪੇ ਹੀ ਬਖਸ਼ ਲਵੇਗਾ।'

ਇਹ ਅਸ਼ੀਰਵਾਦ ਲੈਣ ਮਗਰੋਂ ਅਜਾਮਲ ਤੇ ਉਸ ਦੀ ਇਸਤਰੀ ਨੇ ਬੜੀ ਪ੍ਰੀਤੀ ਨਾਲ ਸੰਤਾਂ ਨੂੰ ਭੋਜਨ ਛਕਾਇਆ, ਤੇ ਉਹਨਾਂ ਦੇ ਪਾਸ ਬੈਠ ਗਏ। ਸੰਤਾਂ ਨੇ ਪ੍ਰਸ਼ਾਦ ਛਕਣ ਮਗਰੋਂ ਪ੍ਰਭੂ-ਭਗਤੀ ਦੀ ਮਹਿਮਾ ਦਾ ਕਥਨ ਕਰਨਾ ਸ਼ੁਰੂ ਕਰ ਦਿੱਤਾ। ਇਸ ਸਮੇਂ ਅਜਾਮਲ ਦੀ ਇਸਤਰੀ ਨੇ ਉੱਠ ਕੇ ਛੋਟੇ ਬਾਲਕ ਨੂੰ ਲੈ ਆਂਦਾ ਤੇ ਉਸ ਦਾ ਮੱਥਾ ਸੰਤਾਂ ਦੇ ਚਰਨਾਂ ਨਾਲ ਛੁਹਾ ਕੇ ਕਿਹਾ,'ਕਿਰਪਾ ਕਰੋ, ਇਸ ਦਾ ਹੀ ਨਾਮ ਆਪਣੇ ਮੁਖਾਰਬਿੰਦ ਤੋਂ ਰਖ ਦਿਓ।

ਸੰਤਾਂ ਦੇ ਮੁਖ ਵਿਚ ਉਸ ਵੇਲੇ ਨਰਾਇਣ ਪ੍ਰਭੂ ਦਾ ਨਾਮ ਸੀ, ਕਹਿਣ ਲਗੇ, 'ਬਸ ਠੀਕ ਹੈ, ਇਸ ਦਾ ਨਾਮ 'ਨਰਾਇਣ' ਰਖ ਦਿਓ, ਇਹ ਨਾਮ ਇਸ ਬਾਲਕ ਦਾ ਵੀ ਭਲਾ ਕਰੇਗਾ, ਤੇ ਤੁਹਾਡਾ ਵੀ ਭਲਾ ਕਰੇਗਾ।'

ਫਿਰ ਕੀ ਸੀ, ਛੋਟੇ ਬੱਚਿਆਂ ਨਾਲ ਮਾਪਿਆਂ ਦਾ ਕੁਦਰਤੀ ਪਿਆਰ ਬਹੁਤਾ ਹੁੰਦਾ ਹੈ, ਤੇ ਹਰ ਵੇਲੇ ਨਾਰਾਇਣ, ਨਾਰਾਇਣ ਦੀਆਂ ਅਵਾਜ਼ਾਂ ਦੇ-ਦੇ ਕੇ ਉਸ ਨੂੰ ਬੁਲਾਂਦੇ ਤੇ ਉਸ ਨਾਲ ਪਿਆਰ ਕਰਨ ਲੱਗੇ। ਅਜੇ ਨਾਰਾਇਣ ਅੱਠ ਦਸ ਸਾਲਾਂ ਦਾ ਹੀ ਸੀ ਕਿ ਅਜਾਮਲ ਦਾ ਅੰਤ ਸਮਾਂ ਆ ਗਿਆ। ਅੰਤ

ਸਮੇਂ ਦਾ ਦੁੱਖ ਡਾਢਾ ਹੁੰਦਾ ਹੈ, ਤੇ ਇਸ ਅੰਤ ਸਮੇਂ ਦਾ ਦੁੱਖ ਕੋਈ ਕਥਨ ਕਰਕੇ ਨਹੀਂ ਦੱਸ ਸਕਦਾ। ਅਜਾਮਲ ਅੰਤ ਸਮੇਂ ਵਿਆਕੁਲ ਹੋ ਉਠਿਆ ਤੇ ਛੋਟੇ ਪੁੱਤਰ 'ਨਾਰਾਇਣ' ਨੂੰ ਅਵਾਜ਼ਾਂ ਮਾਰ ਕੇ ਬੁਲਾਣ ਲੱਗਾ। ਅਵਾਜ਼ਾਂ ਤਾਂ ਪੁੱਤਰ ਨੂੰ ਮਾਰਦਾ ਸੀ, ਪਰ ਇਹ ਨਾਮ ਸੰਤਾਂ ਨੇ ਰੱਖਿਆ ਸੀ, ਇਸ ਲਈ ਅਜਾਮਲ ਨੂੰ ਲੈਣ ਆਏ ਜਮਾਂ ਦੇ ਪਿਛੇ-ਪਿਛੇ ਰਾਮ ਦੇ ਗਣ ਵੀ ਆਣ ਪੁੱਜੇ। ਅਜਾਮਲ ਉਸ ਵੇਲੇ ਵੀ 'ਨਰਾਇਣ', 'ਨਾਰਾਇਣ' ਕਹਿ ਰਿਹਾ ਸੀ। 'ਨਾਰਾਇਣ' ਕਹਿੰਦੇ-ਕਹਿੰਦੇ ਦੀ ਬਿਰਤੀ ਟਿੱਕ ਗਈ ਤੇ ਪੁੱਤਰ ਸ਼ਬਦ ਨਾਰਾਇਣ ਸ਼ਬਦ ਦੇ ਵਿਚੋਂ ਕੱਟਿਆ ਗਿਆ। ਨਿਰਾ ਨਾਰਾਇਣ, ਨਾਰਾਇਣ ਕਹਿਣ ਵਿਚ ਲਿਵ ਲੱਗ ਗਈ। ਪਾਪੀ ਪੁਰਸ਼ਾਂ ਨੂੰ ਲੈਣ ਲਈ ਜਮ ਆਉਂਦੇ ਹਨ ਤੇ ਇਸ ਨੂੰ ਲੈਣ ਲਈ ਜਮ ਆ ਗਏ। ਜਮ ਉਸ ਨੂੰ ਲਿਜਾਣ ਹੀ ਲੱਗੇ ਸਨ ਕਿ ਰਾਮ ਗਣਾਂ ਨੇ ਉਹਨਾਂ ਨੂੰ ਮਾਰ ਭਜਾਇਆ ਤੇ ਰਾਮ ਗਣਾਂ ਨੇ ਅਜਾਮਲ ਨੂੰ ਬਿਬਾਨ ਤੇ ਬੈਠਾ ਲਿਆ। ਜਮ ਕਹਿਣ ਲੱਗੇ, 'ਇਹ ਤਾਂ ਬੜਾ ਪਾਪੀ ਸੀ, ਤੁਸੀਂ ਇਸ ਨੂੰ ਕਿਥੇ ਲੈ ਚਲੇ ਹੋ?'

'ਇਸ ਨੂੰ ਪ੍ਰਭੂ-ਪੁਰੀ ਵਿਚ ਲੈ ਚਲੇ ਹਾਂ, ਭਾਵੇਂ ਸਾਰੀ ਉਮਰ ਪਾਪਾਂ ਵਿਚ ਇਸ ਨੇ ਗੁਜ਼ਾਰੀ ਹੈ, ਪਰ ਅੰਤ ਸਮੇਂ ਇਸ ਨੇ ਨਾਰਾਇਣ ਦਾ ਸਿਮਰਨ ਕੀਤਾ ਹੈ, ਇਸ ਲਈ ਇਹ ਬੈਕੁੰਠ ਪੁਰੀ ਜਾਣ ਦਾ ਭਾਗੀ ਬਣ ਗਿਆ ਹੈ, ਅੰਤ ਸਮੇਂ ਇਸ ਨੂੰ ਨਾਰਾਇਣ ਦੀ ਸ਼ੁੱਧ ਆ ਗਈ ਹੈ, ਇਸ ਲਈ ਇਸ ਦੇ ਪਾਪ ਖਤਮ ਹੋ ਗਏ ਹਨ।'

ਠੀਕ ਹੈ, 'ਅੰਤ ਮਤਾ ਸੋਈ ਗਤਾ।' ਵਾਲੀ ਹਾਲਤ ਅਜਾਮਲ ਤੇ ਵਰਤ ਗਈ ਸੀ। ਸਾਰੀ ਉਮਰ ਆਦਮੀ ਨੇਕ ਕੰਮ ਕਰਦਾ ਰਹੇ, ਪਰ ਅਖੀਰ ਤੇ ਮਰਨ ਸਮੇਂ ਜਿਸ ਖਿਆਲ ਵਿਚ ਹੋਵੇ, ਉਸ ਖਿਆਲ ਦਾ ਫਲ ਉਸ ਨੂੰ ਉਸੇ ਵੇਲੇ ਮਿਲ ਜਾਂਦਾ ਹੈ, ਇਸ ਲਈ ਅੰਤ ਸਮੇਂ ਦੀ ਸਿਮਰਨ-ਭਗਤੀ ਨੂੰ ਬੜੀ ਮਹਾਨਤਾ ਦਿੱਤੀ ਗਈ ਹੈ। ਭਗਤ ਤ੍ਰਿਲੋਚਨ ਜੀ ਦਾ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਜਿਸ ਵਿਚ ਇਸੇ ਗੱਲ ਤੇ ਹੀ ਰੋਸ਼ਨੀ ਪਾਈ ਗਈ ਹੈ:-

*ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਸਰਪ ਜੋਨਿ ਵਲਿ ਵਲਿ ਅਉਤਰੈ॥ ੧॥*

ਸੋ ਅੰਤ ਵੇਲੇ ਦੀ ਦਸ਼ਾ ਦਾ ਹੀ ਮਨੁੱਖ ਉਤੇ ਪ੍ਰਭਾਵ ਪੈਣਾ ਅਵੱਸ਼ਕ ਮੰਨਿਆ ਗਿਆ ਹੈ।

ਦੱਸਦੇ ਹਨ ਕਿ ਇਕ ਮਹਾਤਮਾ ਜੀ, ਜੋ ਬੜੇ ਹੀ ਉੱਚੀ ਸੁਰਤ ਵਾਲੇ ਤੇ ਭਜਨੀਕ ਸਨ, ਆਪਣਾ ਅੰਤ ਸਮਾਂ ਨੇੜੇ ਜਾਣ ਕੇ ਆਪਣੇ ਸੇਵਕਾਂ ਨੂੰ ਕਿਹਾ ਕਿ ਜਦ ਸਾਡੇ ਸਰੀਰ ਚੋਂ ਪ੍ਰਾਣ ਨਿਕਲਣਗੇ ਤੇ ਅਸੀਂ ਬੈਕੁੰਠਾਂ ਨੂੰ ਚਲੇ ਜਾਵਾਂਗੇ, ਤਾਂ ਓਦੋਂ ਟੱਲ ਖੜਕੇਗਾ। ਇਹੋ ਹੀ ਸਾਡੇ ਪ੍ਰਾਣਾਂ ਦੇ ਪੰਖੇਰੂ ਹੋਣ ਦੀ ਅੰਤਮ ਨਿਸ਼ਾਨੀ ਸਮਝਣੀ। ਸੰਤਾਂ ਦੀ ਕੁੱਟੀਆ ਬਾਗ ਵਿਚ ਸੀ ਤੇ ਸਾਹਮਣੇ ਬੂਹੇ ਦੇ ਬਿਲਕੁਲ ਨੇੜੇ ਇਕ ਬੜਾ ਸੁੰਦਰ ਅਨਾਰਾਂ ਦਾ ਬੂਟਾ ਸੀ, ਜਿਸ ਉਤੇ ਬੜੇ ਸੋਹਣੇ ਤੇ ਪੱਕੇ ਹੋਏ ਅਨਾਰ ਲੱਗੇ ਹੋਏ ਸਨ। ਕੌਤਕ ਇਹ ਵਰਤਿਆ ਕਿ ਅੰਤ ਸਮੇਂ ਸੰਤ ਜੀ ਦਾ ਧਿਆਨ ਇਕ ਅਨਾਰ ਉਤੇ ਪੈ ਗਿਆ ਤੇ ਖਾਣ ਦੀ ਇੱਛਾ ਮਨ ਵਿਚ ਆ ਗਈ। ਬੱਸ ਫੇਰ ਕੀ ਸੀ, ਇੱਛਾ ਫਲੀ-ਭੂਤ ਹੋ ਗਈ, ਸੰਤ ਜੀ ਦੇ ਪ੍ਰਾਣ ਨਿਕਲ ਕੇ ਝੱਟ ਇਕ ਕੀੜੇ ਦੇ ਰੂਪ ਵਿਚ ਅਨਾਰ ਵਿਚ ਜਾ ਪੈਦਾ ਹੋਏ ਤੇ ਟੱਲ ਨਾ ਖੜਕਿਆ। ਸੰਤਾਂ ਦੇ ਬਚਨਾਂ ਉਤੇ ਸ਼ੱਕ ਕਿਸੇ ਨੂੰ ਨਹੀਂ ਸੀ, ਇਸ ਲਈ ਚੇਲੇ ਹੈਰਾਨੀ ਨਾਲ ਟੱਲ ਖੜਕਣ ਦੀ ਉਡੀਕ ਕਰ ਰਹੇ ਸਨ, ਪਰ ਟੱਲ ਨਾ ਖੜਕਿਆ। ਸਾਹਮਣੇ ਸਰੀਰ ਪ੍ਰਾਣਾਂ ਤੋਂ ਹੀਣ ਪਿਆ ਸੀ। ਹੁਣ ਕੀ ਬਣੇ, ਸਭ ਸੋਚ ਰਹੇ ਸਨ। ਸਿਆਣੇ-ਸਿਆਣੇ ਬੰਦੇ ਆਪੋ-ਆਪਣੇ ਖਿਆਲ ਪ੍ਰਗਟ ਕਰ ਰਹੇ ਸਨ, ਕੋਈ ਕੁਝ ਤੇ ਕੋਈ ਕੁਝ। ਕੋਈ ਸੰਤਾਂ ਦੇ ਬਚਨਾਂ ਉਤੇ ਵਿਸ਼ਵਾਸ ਤੇ ਕੋਈ ਗਲਤ ਪ੍ਰਗਟ ਕਰ ਰਿਹਾ ਸੀ। ਅਖੀਰ ਨੇੜੇ ਹੀ ਇਕ ਵੇਸਵਾ ਦਾ ਮਕਾਨ ਸੀ, ਉਹ ਵੀ ਇਹਨਾਂ ਸੰਤਾਂ ਦੇ ਕੀਰਤਨ ਦੇ ਸਮੇਂ ਆਇਆ-ਜਾਇਆ ਕਰਦੀ ਸੀ। ਉਹ ਵੀ ਆਈ। ਗੱਲਾਂ ਕਰਦਿਆਂ ਉਸ ਨੇ ਕਿਹਾ ਕਿ ਕਿਹੜਾ ਆਦਮੀ ਮਰਨ ਮਗਰੋਂ ਨਰਕਾਂ ਨੂੰ ਤੇ ਕਿਹੜਾ ਸਵਰਗਾਂ ਨੂੰ ਜਾਂਦਾ ਹੈ, ਇਹ ਤਾਂ ਮੈਂ ਦੱਸ ਸਕਦੀ ਹਾਂ। ਪੁੱਛਣ ਤੇ ਉਸ ਨੇ ਦੱਸਿਆ ਕਿ ਜਿਸ ਆਦਮੀ ਦੀ ਮਰਨ ਮਗਰੋਂ ਨਿੰਦਾ ਹੋਵੇ, ਉਹ ਜ਼ਰੂਰ ਨਰਕਾਂ

ਨੂੰ ਜਾਂਦਾ ਹੈ ਤੇ ਜਿਸ ਦੀ ਸਿਫਤ ਹੋਵੇ, ਉਹ ਸਵਰਗਾਂ ਨੂੰ ਜਾਂਦਾ ਹੈ। ਲੋਕਾਂ ਦੀ ਅਵਾਜ਼, ਰੱਬੀ ਅਵਾਜ਼ ਹੁੰਦੀ ਹੈ ਤੇ ਇਸ ਦਾ ਸ਼ਮਸ਼ਾਨ ਭੂਮੀ ਤੱਕ ਜਾਣ ਤੇ ਹੀ ਪਤਾ ਲੱਗ ਜਾਂਦਾ ਹੈ। ਪਰ ਹੁਣ ਸੰਤਾਂ ਬਾਰੇ ਟੱਲ ਨਾ ਖੜਕਣ ਦਾ ਕਾਰਨ ਕੋਈ ਨਹੀਂ ਬੁਝ ਰਿਹਾ ਸੀ। ਉਸ ਵੇਸਵਾ ਦੇ ਮਨ ਵਿਚ ਪਤਾ ਨਹੀਂ ਕੀ ਆਈ ਉਹ ਸੰਤਾਂ ਦੀ ਕੁਟੀਆ ਦੇ ਨੇੜੇ ਆ ਕੇ ਉਹਨਾਂ ਦੇ ਚੇਲਿਆਂ ਨੂੰ ਪੁੱਛਣ ਲੱਗੀ, 'ਤੁਸੀਂ ਦਸੋ ਕਿ ਮਰਨ ਵੇਲੇ ਸੰਤਾਂ ਦਾ ਧਿਆਨ ਕਿਧਰ ਸੀ?'

ਨੇੜੇ ਰਹਿਣ ਵਾਲੇ ਕਈਆਂ ਨੇ ਦੱਸ ਦਿੱਤਾ ਕਿ ਸੰਤਾਂ ਦਾ ਧਿਆਨ, ਪ੍ਰਾਣ-ਪੰਖੇਰੂ ਹੋਣ ਵੇਲੇ ਉਸ ਅਨਾਰ ਦੇ ਬੂਟੇ ਵੱਲ ਸੀ। ਵੇਸਵਾ ਦੇ ਕਹਿਣ ਤੇ ਸਾਹਮਣੇ ਲੱਗੇ ਅਨਾਰ ਨੂੰ ਤੋੜ ਕੇ ਜਦ ਵੇਖਿਆ ਤਾਂ ਉਸ ਵਿਚੋਂ ਕੀੜਾ ਨਿਕਲ ਕੇ ਥੱਲੇ ਡਿੱਗ ਪਿਆ। ਉਸ ਨੂੰ ਮਾਰਿਆ ਗਿਆ, ਤਾਂ ਝੱਟ ਟੱਲ ਖੜਕ ਪਿਆ ਤੇ ਲੋਕੀਂ ਹੈਰਾਨ ਹੋ ਗਏ ਕਿ ਇਹ ਕੀ ਗੱਲ ਹੋਈ, ਤਾਂ ਵੇਸਵਾ ਨੇ ਦੱਸਿਆ ਕਿ ਇਹਨਾਂ ਦਾ ਧਿਆਨ ਅੰਤ ਸਮੇਂ ਅਨਾਰ ਵੱਲ ਚਲਾ ਗਿਆ ਹੋਣਾ ਹੈ, ਸੋ ਅਨਾਰ ਖਾਣ ਲਈ ਇਹਨਾਂ ਨੂੰ ਕੀੜਾ ਬਨਣਾ ਪੈ ਗਿਆ ਹੈ। ਅੰਤ ਵੇਲੇ ਦੀ ਚਿਤਾਵਣੀ ਖਾਲੀ ਨਹੀਂ ਜਾਂਦੀ, ਭਾਵੇਂ ਕੋਈ ਕਿੰਨਾ ਵੀ ਭਜਨੀਕ ਤੇ ਮਹਾਤਮਾ ਕਿਉਂ ਨਾ ਹੋਵੇ।

ਇਸੇ ਤਰ੍ਹਾਂ ਹੀ ਇਕ ਹੋਰ ਵਾਰਤਾ ਹੈ। ਦੱਸਦੇ ਹਨ ਕਿ ਇਕ ਲੜਕੀ ਦਾ ਮਨ ਏਨਾ ਨਿਰਮਲ ਤੇ ਭਜਨ-ਸਿਮਰਨ ਵਿਚ ਗੱਡਿਆ ਗਿਆ ਸੀ ਕਿ ਉਸ ਨੇ ਵਿਆਹ ਕਰਾ ਕੇ ਸੰਸਾਰ ਦੇ ਜੰਜਾਲਾਂ ਵਿਚ ਫਸਣਾ ਚੰਗਾ ਨਾ ਸਮਝਿਆ, ਉਹ ਅੱਠੇ-ਪਹਿਰ ਭਜਨ ਸਿਮਰਨ ਦੇ ਕੰਮ ਵਿਚ ਮਸਤ ਰਹਿੰਦੀ ਸੀ। ਇਸੇ ਤਰ੍ਹਾਂ ਦੇ ਸੁਹਣੇ ਜੀਵਨ ਨੂੰ ਬਤੀਤ ਕਰਦਿਆਂ ਉਸ ਦੀ ਉਮਰ ਕੋਈ 40 ਸਾਲ ਦੇ ਲਗਪਗ ਹੋ ਗਈ, ਤਾਂ ਭਜਨ ਦੇ ਪ੍ਰਤਾਪ ਨਾਲ ਉਸ ਨੂੰ ਪਤਾ ਲੱਗ ਗਿਆ ਕਿ ਉਸ ਦਾ ਅੰਤ ਸਮਾਂ ਆ ਗਿਆ ਹੈ। ਅੰਤ ਸਮਾਂ ਨੇੜੇ ਜਾਣ ਕੇ ਉਹ ਖੁਸ਼ ਹੋਈ ਕਿ ਇਸ ਭਵਜਲ ਸੰਸਾਰ ਵਿਚੋਂ ਮੈਂ ਸੁਰਖਰੂ ਜਾ ਰਹੀ ਹਾਂ। ਕਿਸੇ ਦੁਨੀਆਂ ਦੇ ਪਦਾਰਥ ਜਾਂ ਵਿਸ਼ੇ ਵਾਸ਼ਨਾ ਨੇ ਮੇਰੇ ਮਨ ਤੇ ਅਸਰ ਨਹੀਂ ਕੀਤਾ। ਭਾਵੇਂ ਭਜਨ-ਸਿਮਰਨ ਬੜਾ ਕੀਤਾ ਸੀ, ਪਰ ਅਖੀਰ ਵੇਲੇ

ਉਸ ਦੇ ਮਨ ਵਿਚ ਵਿਆਹ ਨਾ ਕਰਾਉਣ ਤੇ ਫਿਰ ਕੋਈ ਬੱਚਾ ਬੱਚੀ ਨਾ ਹੋਣ ਦਾ ਖਿਆਲ ਪੈਦਾ ਹੋ ਗਿਆ। ਮਨ ਉਸ ਦਾ ਕਿਸੇ ਮਰਦ ਦੇ ਸੰਜੋਗ ਦੀ ਇੱਛਾ ਸੀ ਕਿ ਪ੍ਰਾਣ ਨਿਕਲ ਗਏ। ਨਤੀਜਾ ਇਹ ਹੋਇਆ ਕਿ ਅੰਤ ਸਮੇਂ ਦੀ ਇੱਛਾ ਦੇ ਅਨੁਸਾਰ ਕਾਮ ਦੀ ਵਾਸ਼ਨਾ ਕਰਦੀ-ਕਰਦੀ ਮਰ ਗਈ ਤਾਂ ਉਹ ਇਕ ਵੇਸਵਾ ਦੇ ਘਰ ਜਨਮੀ, ਪਰ ਦਸ ਬਾਰਾਂ ਸਾਲ ਦੀ ਉਮਰ ਵਿਚ ਹੀ ਉਸ ਨੂੰ ਆਪਣੇ ਪਿਛਲੇ ਜਨਮ ਦੇ ਭਜਨ-ਸਿਮਰਨ ਦੇ ਪ੍ਰਤਾਪ ਕਰਕੇ ਗਿਆਨ ਹੋ ਗਿਆ ਕਿ ਉਹ ਕੀ ਤੋਂ ਕੀ ਬਣ ਗਈ ਹੈ। ਹੁਣ ਫਿਰ ਉਸ ਨੇ ਉਹੀ ਬਿਰਤੀ ਧਾਰਨ ਕੀਤੀ, ਘਰੋਂ ਨਿਕਲ ਕੇ ਬਾਹਰ ਜੰਗਲ ਵਿਚ ਜਾ ਕੇ ਅਤੇ ਭਜਨ ਸਿਮਰਨ ਵਿਚ ਜੁੜੀ ਕਿ ਉਥੇ ਸਰੀਰ ਤਿਆਗ ਕੇ ਫਿਰ ਉਹ ਪ੍ਰਭੂ-ਪੁਰੀ ਵਿਚ ਜਾ ਵੱਸੀ। ਸੋ ਇਹ ਅੰਤ ਸਮੇਂ ਦੀ ਵਿਚਿਤ੍ਰ ਕਥਾ ਨੇ ਹੀ ਅਜਾਮਲ ਦਾ ਵੀ ਉਧਾਰ ਕਰ ਦਿੱਤਾ ਸੀ।



# ਗਨਕਾ ਜੀ

ਗਨਕਾ ਇਕ ਵੇਸਵਾ ਦਾ ਨਾਮ ਸੀ। ਵੇਸਵਾ ਦੇ ਨੀਚ ਕਰਮ ਤੋਂ ਕੌਣ ਜਾਣੂ ਨਹੀਂ। ਵੇਸਵਾਵਾਂ ਨੇ ਤਾਂ ਇਕ ਕਿਸਮ ਦੀ ਪਾਪਾਂ ਦੀ ਦੁਕਾਨ ਖੋਲ੍ਹੀ ਹੋਈ ਹੁੰਦੀ ਹੈ। ਸੰਤਾਂ ਦੀ ਸੰਗਤ ਤੇ ਭਜਨ ਸਿਮਰਨ ਦੇ ਅਸਥਾਨ ਤੇ ਜਾ ਕੇ ਪੁੰਨੀ ਬਣੀਦਾ ਹੈ, ਪਰ ਉਥੇ ਜਾ ਕੇ ਵੀ ਬਹੁਤੇ ਆਦਮੀ ਪੁੰਨੀ ਨਹੀਂ ਬਣ ਸਕਦੇ ਤੇ ਉਹ ਕੋਰੇ ਦੇ ਕੋਰੇ ਰਹਿ ਜਾਂਦੇ ਹਨ, ਜਿਵੇਂ ਕਾਜਲ ਦੀ ਕੋਠੜੀ ਉਸ ਵਿਚੋਂ ਵੜ ਕੇ ਕੋਈ ਬਾਹਰ ਸੁਫ਼ੈਦ ਦਾ ਸੁਫੈਦ ਨਹੀਂ ਨਿਕਲ ਸਕਦਾ, ਤਿਵੇਂ ਹੀ ਵੇਸਵਾ ਦੀ ਦੁਕਾਨ ਤੇ ਜਾ ਕੇ ਕੋਈ ਪਾਪੀ ਹੋਣ ਤੋਂ ਨਹੀਂ ਬਚ ਸਕਦਾ। ਪਰ ਨੇਕ ਤੇ ਧਰਮੀ ਭਜਨੀਕਾਂ ਦੀ ਇਹ ਗੱਲ ਨਹੀਂ। ਨਾਲ ਪੂਰਬਲੇ ਕਰਮਾਂ ਦੇ ਸੰਸਕਾਰਾਂ ਦੀ ਵੀ ਗੱਲ ਜ਼ਰੂਰ ਹੈ। ਕਿਉਂਕਿ-

***ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥***

ਪ੍ਰਭੂ ਦਾ ਤੇ ਪ੍ਰਭੂ ਦੇ ਪਿਆਰਿਆਂ ਦਾ ਆਪਸ ਵਿਚ ਅੰਤਰਾ ਨਹੀਂ ਹੁੰਦਾ, ਉਹ ਇਕ-ਮਿਕ ਹੋਏ ਹੁੰਦੇ ਹਨ। ਦੋਹਾਂ ਵਿਚ ਕੋਈ ਭੇਦ ਨਹੀਂ ਹੁੰਦਾ ਤੇ ਪ੍ਰਭੂ ਦਾ ਨਾਮ ਐਸਾ ਹੈ, ਸੋ ਸਭ ਗੁਣਾਂ ਦੀ ਖਾਣ ਤੇ ਪਤਿਤ ਉਧਾਰਕ ਹੈ। ਸੋ ਇਹੀ ਵਿਚਿਤ੍ਰ ਕੌਤਕ ਇਸ ਗਨਕਾ ਬਾਰੇ ਦਸਿਆ ਜਾਂਦਾ ਹੈ। ਭਾਈ ਗੁਰਦਾਸ ਜੀ ਲਿਖਦੇ ਹਨ-

***ਗਨਿਕਾ ਪਾਪਣਿ ਹੋਇ ਕੈ ਪਾਪਾਂ ਦਾ ਗਲਿ ਹਾਰੁ ਪਰੋਤਾ।***
***ਮਹਾਂ ਪੁਰਖ ਅਚਾਣਚਕ ਗਨਿਕਾ ਵਾੜ ਆਇ ਖਲੋਤਾ।***
***ਦੁਰਮਤਿ ਦੇਖਿ ਦਇਆਲੁ ਹੋਇ ਹਥਹੁ ਉਸ ਨੋ ਦਿਤੋਨੁ ਤੋਤਾ।***
***ਰਾਮ ਨਾਮੁ ਉਪਦੇਸੁ ਕਰਿ ਖੇਲਿ ਗਇਆ ਦੇ ਵਣਜੁ ਸਓਤਾ।***
***ਲਿਵ ਲਗੀ ਤਿਸੁ ਤੋਤਿਅਹੁ ਨਿਤ ਪੜ੍ਹਾਏ ਕਰੈ ਅਸੋਤਾ।***
***ਪਤਿਤੁ ਉਧਾਰਣੁ ਰਾਮ ਨਾਮੁ ਦੁਰਮਤਿ ਪਾਪ ਕਲੇਵਰੁ ਧੋਤਾ।***

*ਅੰਤਕਾਲਿ ਜਮ ਜਾਲੁ ਤੋੜਿ ਨਰਕੈ ਵਿਚਿ ਨ ਖਾਧੁ ਸੁ ਗੋਤਾ।*
*ਗਈ ਬੈਕੁੰਠਿ ਬਿਬਾਣਿ ਚੜਿ ਨਾਉ ਨਾਰਾਇਣੁ ਛੋਤਿ ਅਛੋਤਾ।*
*ਥਾਉਂ ਨਿਥਾਵੇਂ ਮਾਣੁ ਮਣੋਤਾ॥ ੨੧॥*

ਵੇਸਵਾ ਗਨਕਾ ਨੇ ਪਾਪਣ ਬਣ ਕੇ ਪਾਪਾਂ ਦਾ ਹਾਰ ਹੀ ਗੱਲ ਵਿਚ ਪਾਇਆ ਹੋਇਆ ਸੀ ਤੇ ਉਸ ਦੇ ਜਾਣ ਵਾਲਾ ਬਦੋ-ਬਦੀ ਉਹਨਾਂ ਪਾਪਾਂ ਦਾ ਹਿਸੇਦਾਰ ਬਣ ਜਾਂਦਾ ਸੀ।

ਸੋ ਇਸ ਤਰ੍ਹਾਂ ਦਾ ਨੀਵਾਂ ਜੀਵਨ ਗਨਕਾ ਆਪਣੇ ਨਗਰ ਵਿਚ ਬਤੀਤ ਕਰ ਰਹੀ ਸੀ।

ਦੱਸਦੇ ਹਨ ਕਿ ਜਿਥੇ ਇਸ ਵੇਸਵਾ ਗਨਕਾ ਦਾ ਮਕਾਨ ਸੀ, ਉਸੇ ਨਗਰ ਵਿਚ ਇਕ ਭਜਨੀਕ ਸਾਧੂ ਦਾ ਆਉਣਾ ਹੋ ਗਿਆ। ਭਲੇ ਸਾਧੂ ਪੁਰਸ਼ ਰਮਤੇ ਰਹਿੰਦੇ ਹਨ, ਉਹ ਕਿਸੇ ਇਕ ਥਾਂ ਟਿਕਦੇ ਨਹੀਂ, ਅਰਾਮ ਨਹੀਂ ਕਰਦੇ, ਨਾ ਉਹਨਾਂ ਦੇ ਮਨ ਵਿਚ ਅਰਾਮ ਕਰਨ ਲਈ ਮੰਦਰਾਂ ਵਿਚ ਠਹਿਰਣ ਜਾਂ ਮੰਜਿਆਂ ਤੇ ਸੌਣ ਦੀ ਇੱਛਾ ਹੀ ਨਹੀਂ ਹੁੰਦੀ, ਉਹ ਪ੍ਰਭੂ ਸਿਮਰਨ ਵਿਚ ਹੀ ਸਭ ਸੁਖ ਸਮਝਦੇ ਹਨ। ਧੁੱਪ, ਮੀਂਹ, ਹਨੇਰੀ ਜਾਂ **ਰਸਤੇ ਕੁਰਸਤੇ** ਜਿਥੇ ਵੀ ਥੱਕ ਜਾਣ, ਬੈਠ ਕੇ ਅਰਾਮ ਕਰਨ ਦੇ ਆਦੀ ਹੁੰਦੇ ਹਨ। ਸੋ ਮੀਂਹ ਵਰਸ ਰਿਹਾ ਸੀ ਤੇ ਰਾਤ ਦਾ ਸਮਾਂ ਹੋਣ ਵਾਲਾ ਸੀ, ਜਦ ਇਹ ਮਹਾਤਮਾ ਜੀ ਇਸ ਨਗਰ ਵਿਚ ਦਾਖਲ ਹੋਏ, ਨਗਰ ਦੇ ਬਜ਼ਾਰ ਵਿਚ ਅੱਪੜੇ ਤਾਂ ਇਕ ਦੁਕਾਨ ਤੇ ਖਲੋਤੇ, ਕੁਝ ਮਖੌਲਬਾਜ਼ ਪੁਰਸ਼ਾਂ ਨੂੰ ਪੁਛ ਬੈਠੇ ਕਿ ਅਸਾਂ ਰਾਤ ਟਿਕਣਾ ਹੈ, ਕੋਈ ਐਸੀ ਜਗ੍ਹਾ ਤੁਹਾਨੂੰ ਪਤਾ ਹੋਵੇ ਤਾਂ ਸਾਨੂੰ ਦਸੋ। ਮਖੌਲੀਆਂ ਨੇ ਵੀ ਇਹ ਨਹੀਂ ਸੋਚਿਆ ਕਿ ਇਹ ਸੰਤ ਹਨ ਜਾਂ ਕੋਈ ਭਲੇ ਪੁਰਸ਼ ਹਨ, ਜਿਨ੍ਹਾਂ ਨੂੰ ਠੀਕ ਥਾਂ ਦੱਸੀਏ, ਸਗੋਂ ਉਹਨਾਂ ਨੇ ਟਿੱਚਰ ਕੀਤੀ ਤੇ ਗਨਕਾ ਦੇ ਘਰ ਵਲ ਉਂਗਲ ਕਰਕੇ ਕਿਹਾ, ਔਹ ਸਾਹਮਣੇ ਜੋ ਘਰ ਹੈ, ਉਹ ਬੜਾ ਵਧੀਆ ਅਰਾਮ ਕਰਨ ਵਾਲਾ ਥਾਂ ਹੈ। ਉਥੇ ਆਇਆਂ ਗਇਆਂ ਲਈ ਛਤਰ ਲੱਗਾ ਹੋਇਆ ਹੈ, ਉਥੋਂ ਕੋਈ ਖਾਲੀ ਨਹੀਂ ਜਾਂਦਾ, ਤੁਸੀਂ ਵੀ ਉਥੇ ਪਹੁੰਚ ਜਾਓ, ਉਹ ਬੜੀ ਵਧੀਆ ਅਰਾਮ ਕਰਨ ਵਾਲੀ ਥਾਂ ਹੈ।'

ਸੰਤ ਜੀ ਨਿਸ਼ਕਪਟ ਸਨ ਤੇ ਨਿਰਵੈਰ ਹੋਣ ਕਰਕੇ ਉਹਨਾਂ ਨੂੰ ਇਹ ਖਿਆਲ ਨਹੀਂ ਸੀ ਕਿ ਇਹ ਦੱਸਣ ਵਾਲੇ ਲੋਕਾਂ ਨੇ ਉਹਨਾਂ ਨੂੰ ਟਿੱਚਰ ਕੀਤੀ ਹੈ ਜਾਂ ਕੋਈ ਬੁਰਾ ਪਾਸਾ ਦਿਖਾਇਆ ਹੈ। ਉਹ ਤੁਰ ਪਏ ਤੇ ਸਿੱਧੇ ਉਸ ਥਾਂ ਜਾ ਪੁੱਜੇ। ਮੀਂਹ ਵੱਸਦਾ ਹੋਣ ਕਰਕੇ ਬੂਹਾ ਢੋਇਆ ਹੋਇਆ ਸੀ ਤੇ ਅੰਦਰੋਂ ਇਕ ਦੋ ਅਯਾਸ਼ ਆਦਮੀਆਂ ਦੇ ਗੱਲਾਂ ਕਰਨ ਦੀ ਅਵਾਜ਼ ਵੀ ਉਹਨਾਂ ਨੂੰ ਆਈ। ਬਾਹਰ ਖਲੋ ਗਏ ਤੇ ਬਿਨਾਂ ਪਤਾ ਕੀਤੇ ਕਿਸੇ ਨੂੰ ਅਵਾਜ਼ ਮਾਰਨਾ ਵੀ ਉਹ ਠੀਕ ਨਹੀਂ ਸਮਝਦੇ ਸਨ, ਪਰ ਜਿਉਂ ਹੀ ਦੋ ਚਾਰ ਮਿੰਟ ਖਲੋ ਕੇ ਉਹਨਾਂ ਨੇ ਅੰਦਰ ਦੀਆਂ ਗੱਲਾਂ ਸੁਣੀਆਂ ਤਾਂ ਉਹਨਾਂ ਨੂੰ ਸਮਝ ਆ ਗਈ ਕਿ ਉਹਨਾਂ ਨੂੰ ਕਿਸ ਥਾਂ ਭੇਜ ਦਿੱਤਾ ਗਿਆ ਹੈ। ਪਰ ਉਹ ਫੇਰ ਵੀ ਚੁਪ-ਚਾਪ ਕੁਝ ਚਿਰ ਮੀਂਹ ਵੱਸਦਾ ਹੋਣ ਕਰਕੇ ਬਾਹਰ ਛੱਜੇ ਥੱਲੇ ਖੜੇ ਰਹੇ।

ਸੰਤ ਜੀ ਕਾਫੀ ਦੇਰ ਖੜੇ ਰਹੇ, ਕਿਉਂਕਿ ਹੁਣ ਮੀਂਹ ਮੂਹਲੇਧਾਰ ਵਰ੍ਹ ਰਿਹਾ ਸੀ, ਉਹਨਾਂ ਦੇ ਕਪੜੇ ਗੜਕੂੰਚ ਹੋ ਚੁਕੇ ਸਨ। ਏਨੇ ਨੂੰ ਮੀਂਹ ਹਲਕਾ ਹੋਇਆ ਤੇ ਸੰਤ ਜੀ ਅੱਗੇ ਤੁਰਨ ਦੀਆਂ ਤਿਆਰੀਆਂ ਵਿਚ ਹੀ ਸਨ ਕਿ ਬੂਹਾ ਖੁਲ੍ਹਾ ਤੇ ਉਹ ਅਯਾਸ਼ ਆਦਮੀ ਆਪਣੇ-ਆਪਣੇ ਰਾਹ ਪੈ ਗਏ।

ਬਾਹਰ ਕਿਸੇ ਨੂੰ ਖਲੋਤਿਆਂ ਵੇਖ ਕੇ ਗਨਕਾ ਉਠੀ ਤਾਂ ਉਸ ਦੇ ਬੂਹੇ ਅੱਗੇ ਇਕ ਮਹਾਤਮਾ ਖੜੇ ਸਨ। ਪਤਾ ਨਹੀਂ ਦਿਲ ਵਿਚ ਕੀ ਖਿਆਲ ਆਇਉ ਸੂ, ਸਮਾਂ ਚੰਗਾ ਹੋਵੇ ਤਾਂ ਮੂੰਹੋਂ ਗੱਲ ਵੀ ਚੰਗੀ ਨਿਕਲਦੀ ਹੈ। ਕਹਿਣ ਲੱਗੀ, 'ਮਹਾਤਮਾ ਜੀ, ਤੁਸੀਂ ਤਾਂ ਮੈਨੂੰ ਧਰਮਾਤਮਾ ਤੇ ਕੋਈ ਸਾਧੂ ਸੰਤ ਪਰਤੀਤ ਹੁੰਦੇ ਹੋ, ਉਹ ਨਾ ਹੋਏ, ਏਥੇ ਖੜਾ ਹੋਣ ਕਰਕੇ ਤੁਹਾਨੂੰ ਵੀ ਕੋਈ ਪਾਪੀ ਜਾਂ ਮੰਦੇ ਖਿਆਲਾਂ ਵਾਲਾ ਸਮਝ ਲਵੇ, ਇਸ ਲਈ ਅੱਗੇ ਜਾ ਖਲੋਵੋ। ਮੈਨੂੰ ਤੁਹਾਡੇ ਭੇਖ ਤੇ ਐਵੇਂ ਕਲੰਕ ਲੱਗਣ ਦੀ ਬੜੀ ਸ਼ਰਮ ਆਵੇਗੀ। ਮੈਂ ਤਾਂ ਅੱਗੇ ਹੀ ਬੜੀ ਪਾਪਣ ਹਾਂ, ਤੁਸੀਂ ਪਾਪਣ ਦੇ ਬੂਹੇ ਅੱਗੇ ਖਲੋਤੇ ਪਾਪੀ ਕਿਉਂ ਬਣਦੇ ਹੋ।

'ਤੂੰ ਪਾਪਣ ਕਿਉਂ ਹੈਂ?' ਸੰਤਾਂ ਨੇ ਸੁਭਾਵਕ ਹੀ ਪੁੱਛਿਆ।

'ਮੈਂ ਵੇਸਵਾ ਹਾਂ ਮਹਾਰਾਜ! ਮੇਰੇ ਮਾੜੇ ਕਰਮਾਂ ਕਰਕੇ ਇਹ ਕਿੱਤਾ ਮੈਨੂੰ

ਮਿਲਿਆ ਹੈ।'

'ਅੱਛਾ। ਤੂੰ ਸਾਡੀ ਇਜ਼ਤ ਤੇ ਸਾਡੇ ਭੇਖ ਦਾ ਸਤਿਕਾਰ ਕੀਤਾ ਹੈ, ਇਸ ਲਈ ਅਸ਼ੀਂ ਵੀ ਚਾਹੁੰਦੇ ਹਾਂ ਕਿ ਤੇਰੇ ਭਲੇ ਦਾ ਕੋਈ ਸਾਧਨ ਕਰੀਏ।'

'ਮਹਾਰਾਜ ਮੇਰੇ ਪਾਪਣ ਦਾ ਕਿਵੇਂ ਭਲਾ ਕਰੋਗੇ?'

'ਕਿਉਂਕਿ ਤੂੰ ਇਸ ਗੱਲ ਦੀ ਵੀ ਸਮਝ ਹੋਣ ਦੇ ਬਾਵਜੂਦ ਇਹ ਕੰਮ ਕਰ ਰਹੀ ਹੈਂ, ਪਰ ਜੇ ਮਜਬੂਰਨ ਕਰ ਰਹੀ ਹੈਂ ਤਦ ਤਾਂ ਪਾਪ ਹੋਣੋਂ ਤੈਨੂੰ ਬਚਾਉਣਾ ਚਾਹੀਦਾ ਹੈ, ਤੇਰਾ ਉਧਾਰ ਹੋਣਾ ਚਾਹੀਦਾ ਹੈ।' ਇਹ ਕਹਿ ਕੇ ਸੰਤ ਜੀ ਤੁਰਨ ਲੱਗੇ ਤਾਂ ਗਨਕਾ ਨੇ ਰੁਕ ਜਾਣ ਦੀ ਬੇਨਤੀ ਕੀਤੀ।

ਸੰਤ ਜੀ ਭਿੱਜ ਚੁੱਕੇ ਹੋਏ ਸਨ। ਪਾਲੇ ਦੇ ਦਿਨ ਹੋਣ ਕਰਕੇ ਕੁਝ-ਕੁਝ ਕੰਬ ਵੀ ਰਹੇ ਸਨ। ਗਨਕਾ ਨੇ ਬੂਹੇ ਦੇ ਅੰਦਰਵਾਰ ਕੱਪੜਾ ਵਿਛਾ ਕੇ ਉਹਨਾਂ ਨੂੰ ਬਿਠਾ ਦਿੱਤਾ। ਫਿਰ ਅੱਗ ਬਾਲੀ ਤੇ ਅੰਗੀਠੀ ਉਹਨਾਂ ਪਾਸ ਲਿਆ ਰੱਖੀ। ਅੱਗ ਨਾਲ ਸੰਤਾਂ ਨੇ ਕਪੜੇ ਸੁਕਾਏ ਤੇ ਉਹਨਾਂ ਦਾ ਪਾਲਾ ਦੂਰ ਹੋ ਗਿਆ। ਕਪੜੇ ਸੁੱਕਣ ਤੇ ਪਾਲਾ ਦੂਰ ਕਰਨ ਦੇ ਸਮੇਂ ਵਿਚ ਸੰਤਾਂ ਨੇ ਗਨਕਾ ਨਾਲ ਹਰੀ ਭਜਨ ਦੇ ਮਹਾਤਮ ਦੀਆਂ ਕਈ ਗੱਲਾਂ ਕੀਤੀਆਂ ਤੇ ਦੁਰਾਚਾਰੀ ਜੀਵਨ ਦੇ ਪਾਪਾਂ ਦਾ ਵਿਸਥਾਰ ਕਰਕੇ ਦੱਸਿਆ ਕਿ ਨਰਕਾਂ ਵਿਚ ਅਜੇਹੇ ਜੀਵ ਹੀ ਜਾਂਦੇ ਹਨ, ਚੁਰਾਸੀ ਲੱਖ ਜੂਨ ਵਿਚ ਅਜੇਹੇ ਪੁਰਸ਼ਾਂ ਨੂੰ ਹੀ ਭੋਗਣਾ ਪੈਂਦਾ ਹੈ, ਜੰਮਣਾ ਤੇ ਮਰਨਾ ਪੈਂਦਾ ਹੈ।

ਇਉਂ ਸਾਰੀ ਰਾਤ ਹੀ ਸੰਤਾਂ ਨੇ ਹਰੀ-ਸਿਮਰਨ ਕਥਾ ਵਾਰਤਾ ਵਿਚ ਬਿਤਾਈ। ਗਨਕਾ ਵੀ ਕਿਸੇ ਪ੍ਰੇਮ ਦੇ ਰੰਗ ਵਿਚ ਆ ਕੇ ਕੋਲ ਬੈਠੀ ਰਹੀ। ਏਨੇ ਨੂੰ ਅੰਮ੍ਰਿਤ ਵੇਲਾ ਹੋ ਗਿਆ ਤੇ ਸੰਤ ਜਾਣ ਲਈ ਤਿਆਰ ਹੋ ਗਏ। ਇਹ ਵੇਖ ਕੇ ਗਨਕਾ ਨੂੰ ਆਪਣੇ ਕਰਮਾਂ ਦੇ ਦੁਖਦਾਈ ਫਲ ਦਾ ਭਾਰਾ ਦੁਖ ਚੇਤੇ ਆ ਗਿਆ ਤੇ ਉਹ ਕਹਿਣ ਲੱਗੀ, ਤੁਸੀਂ ਚਲੇ ਚੱਲੇ ਹੋ, ਮੈਨੂੰ ਕਿਸੇ ਬੰਨੇ ਲਾ ਕੇ ਜਾਓ।'

ਇਹਨਾਂ ਸੰਤਾਂ ਦੇ ਕੋਲ ਇਕ ਤੋਤਾ ਸੀ, ਇਸ ਤੋਤੇ ਨੂੰ ਉਹਨਾਂ ਨੇ 'ਰਾਮ,

ਰਾਮ' ਸਿਖਾਇਆ ਹੋਇਆ ਸੀ। ਸੰਤਾਂ ਨੇ ਉਹ ਤੋਤਾ ਗਨਕਾ ਨੂੰ ਦੇ ਦਿੱਤਾ, ਉਸ ਦੇ ਪਾਪ ਕਰਮਾਂ ਨੂੰ ਬਦਲਣ ਦਾ ਉਪਦੇਸ਼ ਦੇ ਕੇ ਉਹਨਾਂ ਨੇ ਕਿਹਾ, 'ਇਹ ਤੋਤਾ 'ਰਾਮ, ਰਾਮ' ਕਹਿੰਦਾ ਹੈ ਤੇ ਤੂੰ ਵੀ ਰਾਮ, ਰਾਮ ਕਿਹਾ ਕਰ, ਇਸੇ ਵਿਚ ਤੇਰਾ ਭਲਾ ਹੋ ਜਾਵੇਗਾ।'

'ਅਸੀਂ ਰੋਜ਼ ਸਵੇਰੇ ਇਸ਼ਨਾਨ ਕਰਨ ਲੱਗਿਆਂ ਇਸ ਨੂੰ ਵੀ ਇਸ਼ਨਾਨ ਕਰਾਉਂਦੇ ਹਾਂ, ਤਾਂ ਇਹ ਵੀ ਸਾਡੇ ਵਾਂਗੂੰ ਹੀ ਪਾਠ ਪੂਜਾ ਕਰਦਾ ਤੇ ਹਰੀ ਦਾ ਨਾਮ ਜਪਦਾ ਹੈ। ਇਹ ਕਈ ਸਾਖੀਆਂ ਤੈਨੂੰ ਸੁਣਾਵੇਗਾ, ਜੋ ਇਸ ਨੇ ਸਾਡੇ ਕੋਲੋਂ ਸਿੱਖੀਆਂ ਹੋਈਆਂ ਹਨ, ਇਸ ਦੀ ਸੰਗਤ ਤੈਨੂੰ ਤਾਰ ਦੇਵੇਗੀ।

ਸੋ ਤੋਤਾ ਦੇ ਕੇ ਸੰਤ ਜੀ ਅੱਗੇ ਚਲੇ ਗਏ। ਗਨਕਾ ਨੂੰ ਤੋਤਾ ਕਾਹਦਾ ਮਿਲ ਗਿਆ, ਇਕ ਕਿਸਮ ਦਾ ਕਾਂਇਆਂ ਕਲਪ ਹੋ ਗਿਆ। ਤੋਤੇ ਨੂੰ ਜਾਂਦੀ ਆਉਂਦੀ 'ਰਾਮ ਰਾਮ' ਕਹਿੰਦੀ ਤੇ ਉਹ ਵੀ ਅੱਗੋਂ 'ਰਾਮ ਰਾਮ' ਦਾ ਹੀ ਜਵਾਬ ਦੇਂਦਾ। ਇਉਂ ਗਨਕਾ ਨੂੰ 'ਰਾਮ ਰਾਮ' ਦੀ ਲਿਵ ਲੱਗ ਗਈ। ਬੈਠੀ, ਉਠੀ ਬੱਸ ਤੋਤੇ ਨਾਲ 'ਰਾਮ ਰਾਮ' ਦੀਆਂ ਅਵਾਜ਼ਾਂ ਦੇ ਦੇ ਗੱਲਾਂ ਕਰਨ ਲੱਗੀ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ 'ਲਿਵ ਲਾਗੀ ਤਿਸ ਤੋਤਿਅਹੁ' ਭਾਵ ਗਨਕਾ ਨੂੰ ਤੋਤੇ ਨਾਲ ਇਸ ਤਰ੍ਹਾਂ ਗੱਲਾਂ ਕਰਨ ਨਾਲ 'ਰਾਮ ਰਾਮ' ਕਹਿਣ ਦਾ ਚੇਟਕ ਹੀ ਲੱਗ ਗਿਆ, ਹੋਰ ਕਾਰ-ਵਿਹਾਰ ਭੁੱਲ ਗਏ ਤੇ ਉਸ ਨੇ ਆਪਣਾ ਨਿੰਦ-ਵਿਹਾਰ ਵੀ ਛੱਡ ਦਿੱਤਾ, ਹੁਣ ਉਸ ਨੂੰ ਵੇਸਵਾ ਸਮਝ ਕੇ ਵੇਖਣ ਵਾਲੇ ਵੀ ਹੈਰਾਨ ਹੋ ਗਏ ਕਿ ਉਹ ਕਿਸੇ ਨਾਲ ਗੱਲ ਕਰਨ ਲੱਗੀ ਵੀ 'ਰਾਮ, ਰਾਮ' ਸ਼ਬਦ ਉਚਾਰ ਕੇ ਹੀ ਗੱਲ ਕਰਦੀ ਹੈ। ਉਹ ਬਦਨਾਮ ਮਕਾਨ, ਜਿਸ ਵਿਚ ਰਹਿੰਦੀ ਸੀ, ਉਹ ਵੀ ਹੁਣ ਉਸ ਨੇ ਛੱਡ ਦਿੱਤਾ ਤੇ ਰਾਮ ਰਾਮ ਦੇ ਪ੍ਰੇਮ ਵਿਚ ਰੰਗੀ ਹੋਈ ਕਿਸੇ ਹੋਰ ਅਸਥਾਨ ਤੇ ਜਾ ਰਹੀ ਤੇ ਇਉਂ ਹੀ ਉਸ ਨੇ ਸਾਰੀ ਉਮਰ ਗੁਜ਼ਾਰ ਲਈ। ਅਖੀਰ ਤੇ ਜਦ ਰਾਮ ਰਾਮ ਕਹਿੰਦੀ ਦੇ ਪ੍ਰਾਣ ਪੰਖੇਰੂ ਹੋਏ ਤਾਂ ਹੁਣ ਨਰਕਾਂ ਵਿਚ ਉਸ ਨੇ ਕਿਥੇ ਜਾਣਾ ਸੀ, ਸਗੋਂ ਬਿਬਾਣ ਤੇ ਚੜ੍ਹ ਕੇ ਬੈਕੁੰਠਾਂ ਨੂੰ ਗਈ।



# ਦੁਰਬਾਸ਼ਾ ਰਿਖੀ

ਅਸੀਂ ਪਿਛੇ ਦੱਸ ਆਏ ਹਾਂ ਕਿ ਦੁਰਬਾਸ਼ਾ ਰਿਖੀ ਜੀ ਬੜੇ ਤਮੋ-ਗੁਣ ਵਾਲੇ ਸਨ, ਪਰ ਰਾਜਾ ਅੰਬਰੀਕ ਦੇ ਵਾਕੇ ਮਗਰੋਂ ਉਹ ਬੜੇ ਸੁਧਰ ਗਏ ਸਨ ਤੇ ਉਹਨਾਂ ਦਾ ਤਮੋ-ਗੁਣ ਕਾਫੀ ਘੱਟ ਗਿਆ ਸੀ। ਆਪ ਸ੍ਰੀ ਕ੍ਰਿਸ਼ਨ ਜੀ ਦੇ ਗੁਰੂ ਸਨ ਤੇ ਉਸ ਸਮੇਂ ਹਰ ਪਾਸੇ ਆਮ ਲੋਕਾਂ ਵਿਚ ਬੜੇ ਮਸ਼ਹੂਰ ਸਨ। ਜਦ ਸ੍ਰੀ ਕ੍ਰਿਸ਼ਨ ਦੀ ਜਮਨਾ ਦੇ ਕੰਢੇ ਤੇ 16000 ਸਖੀਆਂ ਨਾਲ ਹਾਸ-ਬਿਲਾਸ ਦੇ ਦਿਨ ਬਤੀਤ ਕਰ ਰਹੇ ਸਨ, ਤਾਂ ਇਕ ਦਿਨ ਸਖੀਆਂ ਨੇ ਪੁਛਿਆ ਕਿ ਆਪ ਦੇ ਗੁਰਦੇਵ ਜੀ ਕਿਥੇ ਰਹਿੰਦੇ ਹਨ? ਸ੍ਰੀ ਕ੍ਰਿਸ਼ਨ ਜੀ ਬਾਰੇ ਤੇ ਇਹਨਾਂ ਦੇ ਗੁਰੂ ਦੁਰਬਾਸ਼ਾ ਜੀ ਬਾਰੇ ਸਭ ਨੂੰ ਪਤਾ ਸੀ, ਪਰ ਸਖੀਆਂ ਨੂੰ ਜੰਗਲ ਵਿਚ ਜਾ ਕੇ ਉਹਨਾਂ ਦੇ ਦਰਸ਼ਨ ਕਰਨ ਦਾ ਖਿਆਲ ਆਇਆ। ਸ੍ਰੀ ਕ੍ਰਿਸ਼ਨ ਜੀ ਨੇ ਕਿਹਾ, 'ਦਰਸ਼ਨ ਕਰਾ ਦੇਂਦੇ ਹਾਂ, ਪਰ ਉਹਨਾਂ ਦੀ ਦਰਸ਼ਨ-ਭੇਟ ਤੁਹਾਨੂੰ ਹਰ ਇਕ ਨੂੰ ਲਿਜਾਣੀ ਪਵੇਗੀ ਤੇ ਇਹ ਗੱਲ ਯਾਦ ਰੱਖਣੀ ਕਿ ਉਹ ਮਾਇਆ ਜਾਂ ਹੋਰ ਕਿਸੇ ਕਿਸਮ ਦੀ ਕੋਈ ਭੇਟਾ ਪ੍ਰਵਾਨ ਨਹੀਂ ਕਰਨਗੇ। ਉਹਨਾਂ ਦੇ ਸਾਹਮਣੇ ਕੋਈ ਹਾਵ-ਭਾਵ ਜਾਂ ਹਾਸ-ਬਿਲਾਸ ਵਾਲੀ ਕੋਈ ਗੱਲ ਨਹੀਂ ਕਰਨੀ।'

'ਫਿਰ ਜੇਹੜੀ ਭੇਟਾ ਤੁਸੀਂ ਕਹੋ, ਲੈ ਚਲਦੇ ਹਾਂ' ਤੇ ਬਾਕੀ ਅਸੀਂ ਚੁਪ-ਚਾਪ ਉਹਨਾਂ ਦੇ ਦਰਸ਼ਨ ਕਰ ਆ ਜਾਵਾਂਗੀਆਂ।' ਸਖੀਆਂ ਨੇ ਕਿਹਾ।

'ਕੋਈ ਖਾਣ ਵਾਲੀ ਚੀਜ਼ ਭਾਵੇਂ ਲੈ ਚਲੋ, ਪਰ ਉਹ ਪੌਨ-ਅਹਾਰੀ ਹਨ, ਪਤਾ ਨਹੀਂ ਖਾਣ ਵਾਲੀ ਕੋਈ ਚੀਜ਼ ਪ੍ਰਵਾਨ ਕਰਨ ਕਿ ਨਾ।' ਸ੍ਰੀ ਕ੍ਰਿਸ਼ਨ ਜੀ ਨੇ ਕਿਹਾ।

ਖੈਰ ਸਲਾਹ ਪੱਕੀ ਹੋ ਗਈ। ਸ੍ਰੀ ਕ੍ਰਿਸ਼ਨ ਜੀ ਆਪਣੇ ਗੁਰਦੇਵ

ਦੁਰਬਾਸ਼ਾ ਰਿਖੀ ਜੀ ਦੇ ਦਰਸ਼ਨ ਕਰਨ ਅਤੇ ਸਖੀਆਂ ਨੂੰ ਕਰਾਉਣ ਲਈ ਨਾਲ ਲੈ ਗਏ। ਸਖੀਆਂ ਨੇ ਇਹ ਵੀ ਸਲਾਹ ਪੱਕੀ ਕਰ ਲਈ ਕਿ ਇੱਕ-ਇਕ ਥਾਲ, ਜਿਸ ਵਿਚ ਸਵਾ-ਸਵਾ ਸੇਰ ਮਠਿਆਈ ਹੋਵੇਗੀ, ਸਭ ਨੇ ਚੁੱਕ ਲਿਆ। ਸ੍ਰੀ ਕ੍ਰਿਸ਼ਨ ਜੀ ਅੱਗੇ ਲੱਗੇ ਤੇ ਇਹ ਕਾਫੀ ਲੰਮਾ ਵਹੀਰ ਸ੍ਰੀ ਜਮਨਾ ਦੇ ਕੰਢੇ ਤੇ ਪੁੱਜਾ। ਅੱਗੇ ਨਦੀ ਠਾਠਾਂ ਮਾਰ ਰਹੀ ਸੀ। ਹੁਣ ਕੀ ਬਣੇ, ਪਾਰ ਕਿਵੇਂ ਲੰਘਣ ਪੱਤਣ ਤੋਂ, ਦੂਰ ਜੰਗਲ ਵਿਚ ਜਾ ਚੁੱਕੇ ਸਨ। ਸ੍ਰੀ ਕ੍ਰਿਸ਼ਨ ਜੀ ਕਹਿਣ ਲੱਗੇ, 'ਐਉਂ ਕਰੋ, ਸ੍ਰੀ ਜਮਨਾ ਅੱਗੇ ਅਰਦਾਸ ਕਰੋ, ਕਿ ਜੇ ਸ੍ਰੀ ਕ੍ਰਿਸ਼ਨ ਜੀ, ਬਾਲ-ਜਤੀ ਹਨ, ਤਾਂ ਸਾਨੂੰ ਰਸਤਾ ਦੇ ਦਿਓ, ਅਸੀਂ ਪਾਰ ਲੰਘ ਕੇ ਉਹਨਾਂ ਦੇ ਗੁਰਦੇਵ ਜੀ ਦੇ ਦਰਸ਼ਨ ਕਰਨ ਜਾਣਾ ਹੈ।'

ਬੜੀ ਵਿਚਿਤਰ ਗੱਲ ਸੀ ਇਹ। ਸੋਲਾਂ ਹਜ਼ਾਰ ਇਸਤਰੀ ਦੇ ਮਾਲਕ, ਸ੍ਰੀ ਕ੍ਰਿਸ਼ਨ ਜੀ, ਭਲਾ ਬਾਲ-ਜਤੀ ਕਿਵੇਂ ਹੋਏ? ਸਖੀਆਂ ਇਸ ਗੱਲ ਦੇ ਚੱਕਰ ਵਿਚ ਪੈ ਗਈਆਂ, ਪਰ ਸ੍ਰੀ ਕ੍ਰਿਸ਼ਨ ਜੀ ਦੇ ਕਹੇ ਤੇ ਜਦ ਉਹਨਾਂ ਅਰਦਾਸ ਕੀਤੀ ਤਾਂ ਸੱਚਮੁਚ ਹੀ ਜਮਨਾ ਨੇ ਝਟ-ਪਟ ਹੀ ਰਸਤਾ ਦੇ ਦਿੱਤਾ, ਪਾਣੀ ਏਨਾ ਲੱਥ ਗਿਆ ਕਿ ਸਭ ਸਖੀਆਂ ਸੁਖੈਨ ਹੀ ਪਾਰ ਹੋ ਗਈਆਂ।

ਹੁਣ ਅੱਗੇ ਦੀ ਗੱਲ ਸੁਣੋ। ਜਦ ਸ੍ਰੀ ਕ੍ਰਿਸ਼ਨ ਜੀ ਦੁਰਬਾਸ਼ਾ ਰਿਖੀ ਪਾਸ ਪੁੱਜੇ, ਤਾਂ ਉਹ ਅੱਗੇ ਸਮਾਧੀ ਵਿਚ, ਇਸਥਿਤ ਸਨ। ਸ੍ਰੀ ਕ੍ਰਿਸ਼ਨ ਜੀ ਨੇ ਬੜੇ ਪ੍ਰੇਮ-ਪੂਰਬਕ ਅਰਦਾਸ ਕਰਕੇ, ਉਹਨਾਂ ਦੀ ਸਮਾਧੀ ਖੁਲ੍ਹਵਾਈ ਤੇ ਬੇਨਤੀ ਕੀਤੀ ਕਿ ਸਭ ਸਖੀਆਂ ਤੁਹਾਡੇ ਦਰਸ਼ਨ ਲਈ ਆਈਆਂ ਹਨ। ਇਹਨਾਂ ਦੀ ਭੇਟਾ ਪ੍ਰਵਾਨ ਕਰੋ। ਦੁਰਬਾਸ਼ਾ ਜੀ ਬੜੇ ਪ੍ਰਸੰਨ ਹੋਏ। ਵੇਖਿਆ ਤਾਂ ਸਭ ਸਖੀਆਂ ਥਾਲ ਲਈ ਖਲੋਤੀਆਂ ਸਨ। ਕਹਿਣ ਲੱਗੇ, 'ਐਉਂ ਕਰੋ, ਮੇਰੇ ਪਾਸ ਰੱਖਣ ਲਈ ਕੋਈ ਥਾਂ ਨਹੀਂ ਹੈ, ਨਾ ਹੀ ਇਹਨਾਂ ਨੂੰ ਵਾਪਸ ਲੈ ਜਾਉ ਕਹਿ ਕੇ ਮੈਂ ਤੁਹਾਡਾ ਅਪਮਾਨ ਕਰਨਾ ਚਾਹੁੰਦਾ ਹਾਂ। ਸੋ ਮੈਂ ਮੂੰਹ ਖੋਲ੍ਹਦਾ ਹਾਂ, ਤੇ ਤੁਸੀਂ ਸਭ ਥਾਲਾਂ ਵਾਲੀ ਮਠਿਆਈ ਮੇਰੇ ਮੂੰਹ ਵਿਚ ਪਾਈ ਜਾਉ।'

ਸਖੀਆਂ ਅੱਗੇ ਤਾਂ ਸ੍ਰੀ ਕ੍ਰਿਸ਼ਨ ਜੀ ਦੀ 'ਬਾਲਜਤੀ ਵਾਲੀ ਗੱਲ ਤੋਂ ਹੈਰਾਨ ਸਨ, ਪਰ ਹੁਣ ਇਹ ਗੱਲ ਦੇਖ ਕੇ ਹੋਰ ਹੈਰਾਨ ਹੋ ਗਈਆਂ ਕਿ ਇਸ

ਸ੍ਰੀ ਕ੍ਰਿਸ਼ਨ ਜੀ ਦੇ ਗੁਰਦੇਵ ਨੇ ਕੀ ਕਿਹਾ ਹੈ? ਏਨੇ ਥਾਲ ਇਹਨਾਂ ਦੇ ਮੂੰਹ ਵਿਚ ਪੈ ਜਾਣਗੇ? ਨਾਲੇ ਸ੍ਰੀ ਕ੍ਰਿਸ਼ਨ ਜੀ ਤਾਂ ਕਹਿੰਦੇ ਹਨ ਕਿ ਸਾਡੇ ਗੁਰਦੇਵ ਪਉਣ-ਅਹਾਰੀ ਹਨ, ਪਰ ਇਹ ਕਹਿੰਦੇ ਹਨ ਕਿ ਸਭ ਥਾਲ ਮੇਰੇ ਮੂੰਹ ਵਿਚ ਪਾਈ ਜਾਵੋ, ਕੀ ਇਹ ਏਨੇ ਥਾਲ ਮਠਿਆਈ ਦੇ ਖਾ ਜਾਣਗੇ? ਖੈਰ, ਜਿਉਂ-ਤਿਉਂ ਕਰਦੇ ਸਖੀਆਂ ਅੱਗੇ ਹੋ ਹੋ ਕੇ ਥਾਲ ਦੁਰਬਾਸ਼ਾ ਜੀ ਦੇ ਮੂੰਹ ਵਿਚ ਉਲਟਾਉਣ ਲੱਗ ਪਈਆਂ, ਤੇ ਦੁਰਬਾਸ਼ਾ ਜੀ ਨੇ ਗਲਾ ਏਡਾ ਵੱਡਾ ਬਣਾ ਲਿਆ ਕਿ ਡਿਗਦਿਆਂ ਸਾਰ ਹੀ ਮਠਿਆਈ ਗਾਇਬ ਹੋਣ ਲੱਗ ਗਈ। ਐਉਂ ਹੋ ਗਿਆ ਜਿਵੇਂ ਉਹ ਥਾਲਾਂ ਨੂੰ ਕਿਸੇ ਖੂਹ ਵਿਚ ਸੁੱਟੀ ਜਾਂਦੀਆਂ ਹਨ। ਸਭ ਸਖੀਆਂ ਨੇ ਥਾਲ ਪਲਟ ਦਿੱਤੇ, ਪਰ ਹੁਣ ਅਚਰਜ ਹੋ ਕੇ ਰਿਖੀ ਜੀ ਵੱਲ ਵੇਖ ਰਹੀਆਂ ਸਨ ਕਿ ਇਹਨਾਂ ਦਾ ਢਿੱਡ ਹੈ ਕਿ ਖੂਹ ?

ਮਿਲ ਕੇ ਤੇ ਦਰਸ਼ਨ ਕਰਕੇ, ਆਗਿਆ ਲੈ ਕੇ ਸ੍ਰੀ ਕ੍ਰਿਸ਼ਨ ਜੀ ਵਾਪਸ ਮੁੜੇ ਤਾਂ ਅੱਗੇ ਜਮਨਾ ਫਿਰ ਬੜੇ ਜ਼ੋਰ ਵਿਚ ਵਹਿ ਰਹੀ ਸੀ, ਹੁਣ ਸਖੀਆਂ ਨੇ ਪੁਛਿਆ, 'ਪਾਰ ਕਿਵੇਂ ਲੰਘੀਏ?'

ਇਹ ਕ੍ਰਿਸ਼ਨ ਜੀ ਕਹਿਣ ਲੱਗੇ, 'ਹੁਣ ਜਮਨਾ ਜੀ ਅੱਗੇ ਅਰਦਾਸ ਕਰੋ ਕਿਹ ਜੇ ਦੁਰਬਾਸ਼ਾ ਜੀ ਨਿਰ-ਅਹਾਰੀ ਹਨ, ਤਾਂ ਸਾਨੂੰ ਰਸਤਾ ਦੇ ਦਿਓ।'

ਇਹ ਸੁਣ ਕੇ ਤਾਂ ਸਖੀਆਂ ਨੇ ਮੂੰਹ ਵਿਚ ਉਂਗਲਾਂ ਪਾ ਲਈਆਂ। ਸੋਚਣ ਲੱਗੀਆਂ ਕਿ ਇਹ ਕਿਤਨਾ ਝੂਠ ਬੋਲ ਰਹੇ ਹਨ, 16000 ਥਾਲ ਮਠਿਆਈ ਦਾ ਖਾ ਜਾਣ ਵਾਲਾ ਦੁਰਬਾਸ਼ਾ ਰਿਖੀ ਭਲਾ ਨਿਰ-ਅਹਾਰੀ ਕਿਵੇਂ ਹੋਇਆ? ਪਰ ਇਸ ਵੇਲੇ ਸੁਆਲ ਜਮਨਾ ਤੋਂ ਪਾਰ ਲੰਘਣ ਦਾ ਸੀ। ਮੰਨ ਗਈਆਂ, ਪਰ ਉਹਨਾਂ ਨੇ ਸ੍ਰੀ ਕ੍ਰਿਸ਼ਨ ਜੀ ਤੇ ਸੁਆਲ ਕੀਤਾ ਕਿ ਸਾਡੇ ਸ਼ੰਕੇ ਦਾ ਮਤਲਬ ਦੱਸ ਕੇ ਅੱਗੇ ਚਲਿਓ।

ਸ੍ਰੀ ਕ੍ਰਿਸ਼ਨ ਜੀ ਨੇ ਕਿਹਾ, 'ਦੱਸੋ।'

ਸਖੀਆਂ ਨੇ ਕਿਹਾ, 'ਅਸੀਂ ਤਾਂ ਬੜੀਆਂ ਹੈਰਾਨ ਹਾਂ ਕਿ ਤੁਸੀਂ 16000 ਇਸਤ੍ਰੀ ਦੇ ਪਤੀ ਹੋ ਤੇ ਫਿਰ ਹੁਣ ਤੱਕ ਬਾਲ-ਜਤੀ ਕਿਸ ਤਰ੍ਹਾਂ ਹੋਏ? ਤੇ

ਤੁਹਾਡੇ ਗੁਰਦੇਵ ਦੁਰਬਾਸ਼ਾ ਜੀ, 16000 ਥਾਲ ਮਠਿਆਈ ਦੇ ਖਾ ਗਏ, ਤੇ ਤੁਸੀਂ ਉਹਨਾਂ ਨੂੰ ਨਿਰ-ਅਹਾਰੀ ਕਹਿੰਦੇ ਹੋ, ਉਹ ਨਿਰ-ਅਹਾਰੀ ਕਿਵੇਂ ਹੋਏ?

ਸ੍ਰੀ ਕ੍ਰਿਸ਼ਨ ਜੀ ਸੁਣ ਕੇ ਹੱਸ ਪਏ। ਕਹਿਣ ਲੱਗੇ:, ਤੁਸੀਂ ਇਸ ਦਾ ਮਤਲਬ ਸਮਝਿਆ ਹੀ ਨਹੀਂ। ਅਸੀਂ 16000 ਹਜ਼ਾਰ ਸਖੀ ਦੇ ਇਸ ਵੇਲੇ ਮਾਲਕ ਜ਼ਰੂਰ ਹਾਂ, ਪਰ ਮਨ ਕਰਕੇ ਨਹੀਂ, ਜਿਹੜੀ ਚੀਜ਼ ਮਨ ਕਰਕੇ ਨਾ ਹੋਵੇ, ਉਹ ਨਾ ਹੋਣ ਬਰਾਬਰ ਹੁੰਦੀ ਹੈ। ਅਸਾਂ ਤੁਹਾਨੂੰ ਸਖੀਆਂ ਨੂੰ ਆਪਣੇ ਕੋਲ ਰਹਿਣ ਲਈ ਜਾਂ ਵਿਆਹ ਕਰਨ ਲਈ ਤੁਹਾਡੇ ਘਰੋਂ ਜਾ ਕੇ ਤਾਂ ਨਹੀਂ ਲਿਆਂਦਾ, ਤੁਸੀਂ ਆਪ ਹੀ ਜਦ ਅਸਾਂ ਭੂਮਾਸਰ ਦੈਂਤ ਨੂੰ ਮਾਰਿਆ ਤੇ ਤੁਹਾਡੀ ਬੇਨਤੀ ਸੁਣ ਕੇ ਤੁਹਾਡੀ ਰਖਿਆ ਕੀਤੀ, ਤਾਂ ਤੁਸੀਂ ਆਪ ਹੀ ਆਪਣੇ ਘਰਾਂ ਨੂੰ ਜਾਣ ਤੋਂ ਨਾਂਹ ਕੀਤੀ ਸੀ ਤੇ ਅਸਾਂ ਤੁਹਾਡੀ ਭਾਵਨਾ ਪੂਰੀ ਕਰਨ ਵਾਸਤੇ, ਤੁਹਾਨੂੰ ਆਪਣੇ ਪਾਸ ਰੱਖ ਲਿਆ ਹੈ। ਨਹੀਂ ਤਾਂ ਸਾਡੀ ਇੱਛਾ ਤੁਹਾਨੂੰ ਆਪਣੇ ਪਾਸ ਰੱਖਣ ਦੀ ਨਹੀਂ ਸੀ, ਅੱਜੇ ਵੀ ਨਹੀਂ। ਇਸ ਕਰਕੇ ਹੀ ਜਮਨਾ ਨੇ ਐਸਾ ਰਸਤਾ ਦੇ ਦਿੱਤਾ ਸੀ ਤੇ ਜੇ ਝੂਠ ਹੁੰਦਾ, ਤਾਂ ਉਹ ਰਸਤਾ ਕਿਵੇਂ ਦੇਂਦੀ?

ਸਖੀਆਂ ਨੇ ਫਿਰ ਕਿਹਾ, 'ਹੱਛਾ ਫੇਰ ਆਪਣੇ ਗੁਰਦੇਵ ਬਾਰੇ ਵੀ ਸਾਨੂੰ ਦੱਸ ਦਿਓ ਕਿ ਉਹ ਨਿਰ-ਅਹਾਰੀ ਕਿਵੇਂ ਹੋਏ?'

'ਹਾਂ ਇਹ ਵੀ ਸੁਣ ਲਓ।' ਸ੍ਰੀ ਕ੍ਰਿਸ਼ਨ ਜੀ ਨੇ ਕਿਹਾ, 'ਤੁਸੀਂ ਦਸੋ ਕਿ ਮੇਰੇ ਗੁਰਦੇਵ ਜੀ ਨੇ ਤੁਹਾਨੂੰ ਸੁਨੇਹਾ ਤਾਂ ਨਹੀਂ ਸੀ ਭੇਜਿਆ ਕਿ ਸਾਨੂੰ ਭੁੱਖ ਲੱਗੀ ਹੈ, ਤੇ ਸਾਡੇ ਖਾਣ-ਪੀਣ ਲਈ ਕੁਝ ਲਿਆਓ। ਤੁਸੀਂ ਆਪ ਹੀ ਦਰਸ਼ਨ ਕਰਨ ਦੀ ਲਾਲਸਾ ਨਾਲ ਓਥੇ ਗਈਆਂ ਤੇ ਭੇਟਾ ਲੈ ਗਈਆਂ। ਫਿਰ ਤੁਹਾਡੀ ਭੇਟਾ ਉਹਨਾਂ ਨੇ ਕੋਈ ਇਸ ਲਈ ਪ੍ਰਵਾਨ ਨਹੀਂ ਕੀਤੀ ਕਿ ਉਹ ਭੁੱਖੇ ਸਨ ਜਾਂ ਤੁਹਾਨੂੰ ਉਡੀਕ ਰਹੇ ਸਨ, ਸਗੋਂ ਤੁਹਾਡੀ ਭਾਵਨਾ ਪੂਰੀ ਕਰਨ ਲਈ ਉਹਨਾਂ ਨੇ ਉਹ ਭੇਟਾ ਪ੍ਰਵਾਨ ਕਰ ਲਈ ਤੇ ਉਹ ਫੇਰ ਨਹੀਂ ਨਹੀਂ, ਉਸ ਥਾਂ ਰੱਖ ਲਈ ਹੈ ਜਿਥੇ ਰਖਣੀ ਯੋਗ ਸੀ। ਤੁਸਾਂ ਆਪ ਵੇਖਿਆ ਹੈ, ਕਿ ਉਹਨਾਂ ਨੇ ਦੰਦ ਨਹੀਂ ਹਿਲਾਏ, ਮੂੰਹ ਵੀ ਨਹੀਂ ਹਿਲਾਇਆ, ਤੇ ਦੰਦ ਮੂੰਹ ਹਿਲਾਏ ਬਿਨਾਂ ਕੋਈ ਚੀਜ਼ ਖਾਧੀ ਜਾ ਸਕਦੀ ?'

ਸਖੀਆਂ ਨੇ ਕਿਹਾ, 'ਨਹੀਂ।'

'ਤੇ ਇਸੇ ਲਈ ਤਾਂ ਮੈਂ ਕਿਹਾ ਕਿ ਉਹ ਨਿਰ-ਅਹਾਰੀ ਹਨ। ਉਹ ਪੌਣ-ਅਹਾਰੀ ਹਨ ਤੇ ਪੌਣ ਦੇ ਸਹਾਰੇ ਤੇ ਹੀ ਉਹਨਾਂ ਦਾ ਸਰੀਰ ਕਾਇਮ ਹੈ, ਕਈ-ਕਈ ਮਹੀਨੇ ਉਹ ਇਕ ਟੱਕ ਸਮਾਧੀ ਵਿਚ ਰਹਿੰਦੇ ਹੋਏ ਵੀ ਜੀਵਤ ਰਹਿੰਦੇ ਹਨ, ਨਾਲੇ ਇਹ ਤੁਹਾਡੇ ਥਾਲ ਉਹਨਾਂ ਨੇ ਮਨ ਕਰਕੇ ਮੂੰਹ ਵਿਚ ਨਹੀਂ ਪਵਾਏ, ਤੁਹਾਡੀ ਭਾਵਨਾ ਕਰਕੇ ਪਵਾਏ ਹਨ, ਇਸ ਲਈ ਤੁਸੀਂ ਕੋਈ ਸ਼ੰਕਾ ਨਾ ਕਰੋ। ਇਹ ਝੂਠ ਹੁੰਦਾ ਤਾਂ ਜਮਨਾ ਜੀ ਇਹ ਕਹਿਣ ਉਤੇ ਕਿ ਜੇ ਸਾਡੇ ਗੁਰਦੇਵ ਦੁਬਬਾਸ਼ਾ ਰਿਖੀ ਜੀ ਨਿਰ-ਅਹਾਰੀ ਹਨ, ਤਾਂ ਸਾਨੂੰ ਰਸਤਾ ਦੇ ਦਿਉ ਤੇ ਉਹੀ ਇਹ ਕਹਿਣ ਤੇ ਰਸਤਾ ਕਿਉਂ ਦੇਂਦੀ।

ਹੁਣ ਸਖੀਆਂ ਦੀ ਸ਼ੰਕਾ ਦੂਰ ਹੋ ਗਈ ਤੇ ਨਮਸ਼ਕਾਰ ਕਰਕੇ ਚੁੱਪ ਹੋ ਗਈਆਂ।



# ਪੂਤਨਾ

ਪੂਤਨਾ ਕੌਣ ਸੀ? ਉਹ ਇਕ ਰਾਕਸ਼ ਬੁਧੀ ਵਾਲੀ ਤੇ ਰਾਕਸ਼ਾਂ ਦੇ ਕਰਮ ਕਰਨ ਵਾਲੀ ਇਸਤਰੀ ਸੀ। ਇਸੇ ਨੂੰ ਕ੍ਰਿਸ਼ਨ ਜੀ ਦੇ ਮਾਰਨ ਲਈ ਕੰਸ ਨੇ ਗੋਕਲ ਵਿਚ ਭੇਜਿਆ ਸੀ। ਕ੍ਰਿਸ਼ਨ ਜੀ ਕੰਸ ਜੀ ਜੇਹਲ ਵਿਚ ਜਨਮੇ, ਤੇ ਗੋਕਲ ਵਿਚ ਕਿਵੇਂ ਪੁੱਜੇ, ਇਹ ਇਕ ਅਜੀਬ ਕਹਾਣੀ ਹੈ ਤੇ ਜਿਸ ਤੋਂ ਸਿਧ ਹੁੰਦਾ ਹੈ ਕਿ ਪ੍ਰਭੂ ਜਿਸ ਨੂੰ ਰੱਖਣਾ ਚਾਹੇ, ਉਸ ਨੂੰ ਕੋਈ ਮਾਰ ਨਹੀਂ ਸਕਦਾ।

ਦੱਸਦੇ ਹਨ ਕਿ ਦੇਵਕੀ (ਕ੍ਰਿਸ਼ਨ ਜੀ ਦੀ ਮਾਤਾ) ਕੰਸ ਦੀ ਚਾਚੇ ਦੀ ਧੀ ਭੈਣ ਸੀ। ਇਹ ਵਾਸਦੇਵ ਜੀ ਨਾਲ ਵਿਆਹੀ ਹੋਈ ਸੀ। ਕੰਸ ਨੂੰ ਇਕ ਜੋਤਸ਼ੀ ਨੇ ਦਸਿਆ ਸੀ ਕਿ ਇਸ ਤੇਰੀ ਚਾਚੇ ਦੀ ਧੀ, ਭੈਣ ਦੇ ਪੇਟੋਂ ਜੋ ਅੱਠਵਾਂ ਬੱਚਾ ਹੋਵੇਗਾ, ਉਸ ਨੇ ਤੇਰਾ ਦੁਸ਼ਮਨ ਬਣ ਜਾਣਾ ਹੈ ਤੇ ਉਸ ਦੇ ਹੱਥੋਂ ਤੇਰੀ ਮੌਤ ਹੋਣੀ ਹੈ, ਇਹ ਜੋਤਸ਼ ਦਾ ਇਲਮ ਦੱਸ ਰਿਹਾ ਹੈ, ਇਸ ਲਈ ਕੋਈ ਉਪਾਵ ਕਰ ਲੈ।

ਕੰਸ ਉਸ ਸਮੇਂ ਮਥਰਾ ਦਾ ਰਾਜਾ ਸੀ। ਉਸ ਨੇ ਦੇਵਕੀ ਤੇ ਵਾਸਦੇਵ ਜੀ ਨੂੰ ਗਰਿਫਤਾਰ ਕਰ ਲਿਆ ਤੇ ਜੇਹਲ ਵਿਚ ਡੱਕ ਦਿੱਤਾ। ਉਸ ਨੇ ਜੇਹਲ ਅੱਗੇ ਖਾਸ ਪਹਿਰਾ ਲਾ ਕੇ ਪਹਿਰੇਦਾਰ ਨੂੰ ਹੁਕਮ ਦਿੱਤਾ ਕਿ ਜਦ ਵੀ ਦੇਵਕੀ ਦੇ ਘਰ ਬੱਚਾ ਪੈਦਾ ਹੋਵੇ, ਮੈਨੂੰ ਖਬਰ ਦਿਓ। ਸੋ ਦੱਸਦੇ ਹਨ ਕਿ ਇਸੇ ਤਰ੍ਹਾਂ ਛੇ ਬੱਚੇ ਦੇਵਕੀ ਜੀ ਦੇ ਜਨਮੇ ਹੋਏ ਕੰਸ ਨੇ ਮਰਵਾ ਦਿੱਤੇ। ਸਤਵੀਂ ਵਾਰ ਲੜਕੀ ਪੈਦਾ ਹੋਈ, ਤੇ ਉਸ ਨੂੰ ਜਦ ਬਾਹਰ ਲਿਜਾ ਕੇ ਪਟਕਾ ਕੇ ਮਾਰਨ ਲੱਗੇ ਤਾਂ ਉਹ ਹੱਥਾਂ ਵਿਚੋਂ ਨਿਕਲ ਕੇ ਅਸਮਾਨ ਵੱਲ ਉੱਡ ਗਈ ਤੇ ਬੜੀ ਗਰਜ ਤੇ ਕੜਕਵੀਂ ਅਵਾਜ਼ ਨਾਲ ਅਕਾਸ਼-ਬਾਣੀ ਹੋਈ:-

'ਕੰਸ! ਤੂੰ ਕਾਮਯਾਬ ਨਹੀਂ ਹੋ ਸਕੇਂਗਾ, ਤੇਰਾ ਸ਼ਤਰੂ ਹੁਣ ਜਨਮ

ਲਵੇਗਾ, ਤੇ ਉਸ ਨੂੰ ਨਹੀਂ ਮਾਰ ਸਕੇਂਗਾ।'

ਕੰਸ ਨੂੰ ਖਬਰ ਦਿਤੀ ਗਈ ਤਾਂ ਉਹ ਬੜਾ ਹੈਰਾਨ ਤੇ ਅਸਚਰਜ ਹੋਇਆ। ਉਸ ਨੇ ਦੇਵਕੀ ਤੇ ਵਾਸਦੇਵ ਦੁਆਲੇ ਪਹਿਰਾ ਹੋਰ ਸਖਤ ਕਰ ਦਿੱਤਾ। ਜਦ ਦੇਵਕੀ ਦੇ ਗਰਭਵਤੀ ਹੋਣ ਦੀ ਉਸ ਨੂੰ ਖਬਰ ਮਿਲੀ ਤਾਂ ਹੁਣ ਉਸ ਨੇ ਵਾਸਦੇਵ ਤੇ ਦੇਵਕੀ ਜੀ ਨੂੰ ਸੰਗਲ ਪਵਾ ਦਿੱਤੇ, ਟੱਟੀ ਤੇ ਪੇਸ਼ਾਬ ਕਰਨ ਤੋਂ ਵੀ ਇਸ ਪਾਪੀ ਨੇ ਉਹਨਾਂ ਨੂੰ ਔਖਾ ਕਰ ਦਿੱਤਾ।

ਦੱਸਦੇ ਹਨ ਕਿ ਜਦ ਸ੍ਰੀ ਕ੍ਰਿਸ਼ਨ ਜੀ ਦਾ ਜਨਮ ਹੋਇਆ ਤਾਂ ਉਸ ਸਮੇਂ ਵਾਸਦੇਵ ਤੇ ਦੇਵਕੀ ਜੀ ਦੇ ਸੰਗਲ ਆਪਣੇ ਆਪ ਹੀ ਟੁੱਟ ਗਏ। ਉਸ ਸਮੇਂ ਹੀ ਗੋਕਲ ਵਿਚ ਰਾਜਾ ਨੰਦ ਦੇ ਘਰ ਯਸ਼ੋਧਾਂ ਦੀ ਕੁਖੋਂ ਇਕ ਲੜਕੀ ਦਾ ਜਨਮ ਹੋਇਆ। ਰਾਜਾ ਵਾਸਦੇਵ ਜੀ ਦਾ ਮਿੱਤਰ ਸੀ। ਵਾਸਦੇਵ ਜੀ ਨੇ ਬਾਲਕ ਕ੍ਰਿਸ਼ਨ ਜੀ ਨੂੰ ਚੁੱਕ ਲਿਆ ਤੇ ਜੇਹਲੋਂ ਬਾਹਰ ਨਿਕਲ ਗਿਆ। ਅੱਗੇ ਜਮਨਾ ਸੀ। ਜਮਨਾ ਵਿਚੋਂ ਦੀ ਲੰਘ ਕੇ ਗੋਕਲ ਨੂੰ ਜਾਣਾ ਸੀ। ਜਮਨਾ ਵਿਚੋਂ ਵਾਸਦੇਵ ਲੰਘਣ ਲੱਗਾ ਤਾਂ ਜਮਨਾ ਚੜ੍ਹਨੀ ਸ਼ੁਰੂ ਹੋ ਗਈ। ਵਾਸਦੇਵ ਜੀ ਦੇ ਗਲ-ਗਲ ਤਕ ਪਾਣੀ ਆਇਆ ਤਾਂ ਉਹ ਬੜੇ ਘਬਰਾਏ। ਕ੍ਰਿਸ਼ਨ ਜੀ ਨੂੰ ਬਚਾਉਣ ਦੇ ਖਿਆਲ ਨਾਲ ਉਹ ਉਹਨਾਂ ਨੂੰ ਉੱਚਾ-ਉੱਚਾ ਚੁਕਣ ਲੱਗੇ ਤਾਂ ਪਾਣੀ ਮੂੰਹ ਤੱਕ ਆ ਗਿਆ। ਇਸ ਸਮੇਂ ਅਕਾਸ਼ ਬਾਣੀ ਹੋਈ, ਵਾਸਦੇਵ ਮੈਂ ਕ੍ਰਿਸ਼ਨ ਦੀ ਚਰਨ-ਛੋਹ ਲੈਣਾ ਚਾਹੁੰਦੀ ਹਾਂ ਤੇ ਤੂੰ ਉਹਨਾਂ ਨੂੰ ਉੱਚਾ-ਉੱਚਾ ਕਰਦਾ ਜਾ ਰਿਹਾ ਹੈਂ, ਇਸ ਲਈ ਔਖਾ ਨਾ ਹੋ, ਭਗਵਾਨ ਨੂੰ ਥੱਲੇ ਕਰ, ਇਹਨਾਂ ਦੇ ਚਰਨ ਜਦ ਮੈਨੂੰ ਛੂਹ ਗਏ, ਮੈਂ ਆਪੇ ਥੱਲੇ ਹੋ ਜਾਵਾਂਗੀ ਤੇ ਤੂੰ ਆਰਾਮ ਨਾਲ ਲੰਘ ਜਾਵੀਂ।

ਵਾਸਦੇਵ ਜੀ ਨੂੰ ਅੱਗੇ ਹੀ ਯਕੀਨ ਸੀ ਕਿ ਸਾਡੇ ਘਰ ਭਗਵਾਨ ਨੇ ਜਨਮ ਲੈਣਾ ਹੈ। ਸੋ ਉਸ ਨੇ ਝਟ ਆਪ ਹੀ ਭਗਵਾਨ ਕ੍ਰਿਸ਼ਨ ਦੇ ਨਿੱਕੇ-ਨਿੱਕੇ ਪੈਰ ਜਮਨਾ ਦੇ ਪਾਣੀ ਨਾਲ ਛੁਹਾ ਦਿੱਤੇ ਫਿਰ ਕੀ ਸੀ ਪਾਣੀ ਝਟ ਥੱਲੇ ਹੋ ਗਿਆ ਤੇ ਵਾਸਦੇਵ ਜੀ ਸੁਖੈਨ ਹੀ ਜਮਨਾ ਤੋਂ ਪਾਰ ਹੋ ਗਿਆ।

ਗੋਕਲ ਪੁੱਜ ਕੇ ਵਾਸਦੇਵ ਜੀ, ਰਾਜਾ ਨੰਦ ਜੀ ਦੇ ਘਰ ਪੁੱਜੇ। ਨੰਦ ਨੂੰ

ਮਿਲ ਕੇ ਵਾਸਦੇਵ ਜੀ ਨੇ ਕ੍ਰਿਸ਼ਨ ਜੀ ਨੂੰ ਉਥੇ ਰੱਖ ਦਿੱਤਾ ਤੇ ਉਹਨਾਂ ਦੀ ਲੜਕੀ ਚੁੱਕ ਲਈ। ਯਸ਼ੋਧਾਂ ਨੂੰ ਲੜਕੀ ਦੀ ਥਾਂ ਲੜਕਾ ਮਿਲ ਗਿਆ, ਉਹ ਬਹੁਤ ਪ੍ਰਸੰਨ ਹੋਈ।

ਵਾਸਦੇਵ ਜੀ ਲੜਕੀ ਨੂੰ ਲੈ ਕੇ ਫਿਰ ਵਾਪਸ ਜੇਹਲ ਵਿਚ ਹੀ ਪੁੱਜ ਗਏ। ਆਪ ਨੂੰ ਵਾਪਸ ਪੁੱਜਣ ਮਗਰੋਂ ਫਿਰ ਉਸੇ ਤਰ੍ਹਾਂ ਪਹਿਲੇ ਵਾਂਗ ਹੀ ਸੰਗਲ ਵੱਜ ਗਏ। ਕੰਸ ਨੂੰ ਖਬਰ ਹੋਈ ਤਾਂ ਉਸ ਨੇ ਝਟ ਹੀ ਬੱਚੇ ਨੂੰ ਮਾਰ ਦੇਣ ਦਾ ਹੁਕਮ ਦਿੱਤਾ। ਲੜਕੀ ਦੇ ਮਰਨ ਤੇ ਫਿਰ ਅਕਾਸ਼ ਬਾਣੀ ਹੋਈ, ਕੰਸ! ਜਿਸ ਬੱਚੇ ਨੂੰ ਤੂੰ ਮਾਰਨਾ ਚਾਹੁੰਦਾ ਹੈਂ ਉਹ ਤਾਂ ਗੋਕਲ ਵਿਚ ਪਲ ਰਿਹਾ ਹੈ, ਤੇ ਉਹ ਆਪਣੇ ਸ਼ਤਰੂ ਨੂੰ ਜ਼ਰੂਰ ਮਾਰੇਗਾ।'

ਕੰਸ ਨੂੰ ਇਹ ਸੁਣ ਕੇ ਆਪਣੀਆਂ ਸਾਰੀਆਂ ਸਕੀਮਾਂ ਤੇ ਪਾਣੀ ਫਿਰ ਗਿਆ ਨਜ਼ਰ ਆਇਆ, ਡਾਢਾ ਔਖਾ ਹੋਇਆ, ਪਰ ਹੁਣ ਕੀ ਬਣ ਸਕਦਾ ਸੀ। ਖੈਰ ਉਸ ਨੇ ਕੋਸ਼ਿਸ਼ ਕੀਤੀ ਕਿ ਗੋਕਲ ਦੇ ਇਸ ਮਹੀਨੇ ਦੇ ਵਿਚ ਜੰਮੇ ਸਭ ਬੱਚਿਆਂ ਨੂੰ ਮਰਵਾ ਦਿੱਤਾ ਜਾਵੇ। ਬੂਰੇ ਦੇ ਖਿਆਲ ਕਿਥੋਂ ਤੱਕ ਜਾਂਦੇ ਹਨ, ਪਰ ਇਸ ਦਾ ਖਿਆਲ ਉਸ ਸਭ ਤੋਂ ਵੱਡੇ ਪ੍ਰਭੂ ਵੱਲ ਨਹੀਂ ਜਾਂਦਾ, ਕਿ ਜਿਸ ਦੇ ਹੱਥ ਵਿਚ ਸਭ ਨੂੰ ਮਾਰਨ, ਪਾਲਣ ਤੇ ਜੀਵਨ ਦੀ ਤਾਕਤ ਹੈ। ਹੁਣ ਕੰਸ ਨੇ ਗੋਕਲ ਤੇ ਚੜ੍ਹਾਈ ਕਰ ਦਿੱਤੀ। ਅਨਭੋਲ ਹੀ ਕਈ ਬੱਚੇ ਫੜ-ਫੜ ਕੇ ਮਾਰ ਦਿਤੇ ਗਏ। ਨੰਦ ਨੇ ਸ੍ਰੀ ਕ੍ਰਿਸ਼ਨ ਜੀ ਨੂੰ ਬਚਾਉਣ ਲਈ ਉਸ ਸਮੇਂ ਵਿਸ਼ੇਸ਼ ਪ੍ਰਬੰਧ ਕਰ ਲਏ, ਇਸ ਲਈ ਕੰਸ ਨੂੰ ਉਹਨਾਂ ਦੀ ਖਬਰ ਹੀ ਨਾ ਲੱਗੀ, ਪਰ ਫਿਰ ਵੀ ਸੈਂਕੜੇ ਬੇਗੁਨਾਹ ਬੱਚੇ ਫੜ ਕੇ ਮਾਰ ਦਿੱਤੇ ਗਏ। ਕੰਸ ਨੂੰ ਖਿਆਲ ਹੋ ਗਿਆ ਕਿ ਇਹਨਾਂ ਬੱਚਿਆਂ ਵਿਚ ਮੇਰਾ ਸ਼ਤਰੂ ਜ਼ਰੂਰ ਮਾਰਿਆ ਗਿਆ ਹੋਵੇਗਾ। ਪਰ ਚਿੰਤਾ ਉਸ ਦੀ ਦੂਰ ਨਹੀਂ ਸੀ ਹੋਈ, ਕਿਉਂਕਿ ਉਸ ਨੂੰ ਇਹ ਤਾਂ ਪਤਾ ਲੱਗ ਗਿਆ ਸੀ ਕਿ ਮੇਰਾ ਸ਼ਤਰੂ ਗੋਕਲ ਵਿਚ ਪਲ ਰਿਹਾ ਹੈ, ਪਰ ਇਹ ਨਹੀਂ ਸੀ ਪਤਾ ਲੱਗਾ ਕਿ ਕਿਸੇ ਦੇ ਘਰ ਪਲ ਰਿਹਾ ਹੈ।

ਸਾਲ ਕੁ ਮਗਰੋਂ ਕੰਸ ਨੇ ਫਿਰ ਜੋਤਸ਼ ਲੁਆਇਆ ਤਾਂ ਉਸ ਨੂੰ ਦੱਸਿਆ ਗਿਆ ਕਿ ਤੇਰਾ ਦੁਸ਼ਮਨ ਗੋਕਲ ਵਿਚ ਹੈ ਤੇ ਅਜੇ ਉਹ ਮਰਿਆ ਨਹੀਂ। ਇਹ

ਸੁਣ ਕੇ ਉਸ ਨੇ ਇਕ ਭੱਟ ਨੂੰ ਇਸ ਕੰਮ ਲਈ ਮੁਕੱਰਰ ਕੀਤਾ ਕਿ ਉਹ ਜਾ ਕੇ ਪਤਾ ਕਰ ਆਵੇ ਕਿ ਮੇਰਾ ਦੁਸ਼ਮਣ ਕਿਸ ਦੇ ਘਰ ਹੈ। ਉਹ ਭੱਟ ਜੋਤਸ਼ ਵਿਦਿਆ ਤੋਂ ਵੀ ਜਾਣੂ ਸੀ, ਉਸ ਨੇ ਜਮਨਾ ਤੋਂ ਪਾਰ ਹੋ ਕੇ ਜੋਤਸ਼ ਲਾਇਆ ਤਾਂ ਉਸ ਨੂੰ ਮਾਲੂਮ ਹੋਇਆ ਕਿ ਗੋਕਲ ਦੇ ਫਲਾਣੇ ਹਿੱਸੇ ਵਿਚ ਕੰਸ ਦਾ ਦੁਸ਼ਮਣ ਹੈ, ਉਥੇ ਨੰਦ ਰਾਜੇ ਦਾ ਘਰ ਸੀ। ਉਸ ਨੂੰ ਇਸ ਬਾਰੇ ਵੀ ਕੁਝ ਭੇਦ ਸੀ, ਕਿ ਨੰਦ ਵਾਸਦੇਵ ਦਾ ਮਿੱਤਰ ਹੈ, ਸੋ ਹੋਵੇ ਨਾ ਤਾਂ ਕੰਸ ਦਾ ਦੁਸ਼ਮਣ ਨੰਦ ਦੇ ਘਰ ਹੀ ਹੈ। ਉਹ ਸਾਰਾ ਭੇਤ ਲੈਣ ਲਈ ਬ੍ਰਾਹਮਣ ਦਾ ਭੇਸ ਬਣਾ ਕੇ ਨੰਦ ਜੀ ਦੇ ਘਰ ਵਿਚ ਪੁੱਜਾ, ਬ੍ਰਾਹਮਣ ਜਾਣ ਕੇ ਨੰਦ ਜੀ ਨੇ ਉਸ ਦਾ ਸੁਆਗਤ ਕੀਤਾ, ਤੇ ਆਦਰ ਨਾਲ ਬਿਠਾਇਆ। ਉਸ ਨੇ ਕਿਹਾ, 'ਮੈਂ ਸੁਣਿਆ ਹੈ, ਤੁਹਾਡੇ ਘਰ ਬਾਲਕ ਨੇ ਜਨਮ ਲਿਆ ?'

'ਹਾਂ ਭਗਵਾਨ ਦੀ ਕ੍ਰਿਪਾ ਨਾਲ ਬਾਲਕ ਨੇ ਜਨਮ ਲਿਆ ਹੈ ਜੋ ਬੜਾ ਸ੍ਰੇਸ਼ਟ ਦੱਸਦੇ ਹਨ।'

'ਕਿਥੇ ਹੈ, ਮੈਨੂੰ ਵੀ ਦਿਖਾਓ, ਨਾਲੇ ਉਸ ਦੀ ਜਨਮ ਪੱਤਰੀ ਵੀ ਵਿਖਾਓ।'

ਨੰਦ ਜੀ ਨੇ ਸਭ ਕੁਝ ਦਿਖਾਇਆ। ਨੰਦ ਜੀ ਨੂੰ ਪੱਤਰੀ ਲਿਖ ਕੇ ਦੇਣ ਵਾਲੇ ਪੰਡਤ ਨੇ ਦੱਸਿਆ ਸੀ, ਕਿ ਇਹ ਬਾਲਕ ਭਗਵਾਨ ਦਾ ਅਵਤਾਰ ਪ੍ਰਗਟ ਹੋਇਆ ਹੈ, ਤੇ ਧਰਮ ਦੇ ਦੋਖੀਆਂ ਦਾ ਇਹ ਸੰਘਾਰ ਕਰੇਗਾ ਤੇ ਗੋਕਲ ਵਾਸੀਆਂ ਦਾ ਵੀ ਸਹਾਇਕ ਹੋਵੇਗਾ।

ਪਰ ਇਸ ਕੰਸ ਦੇ ਭੇਜੇ ਹੋਏ ਪੰਡਤ ਨੇ ਕਿਹਾ, 'ਇਹ ਬਾਲਕ ਤਾਂ ਤੁਹਾਡੇ ਲਈ ਬੜਾ ਦੁਖਦਾਈ ਸਾਬਤ ਹੋਵੇਗਾ, ਇਸ ਲਈ ਇਸ ਦਾ ਤਿਆਗ ਕਰਨਾ ਹੀ ਤੁਹਾਡੇ ਭਲੇ ਵਾਲੀ ਗੱਲ ਹੈ।' ਪਰ ਇਸ ਨੂੰ ਮੰਨਦਾ ਕੌਣ? ਉਹਨਾਂ ਨੂੰ ਝੱਟ ਇਹ ਗੱਲ ਫੁਰ ਗਈ ਕਿ ਇਹ ਵੀ ਕੋਈ ਕੰਸ ਦਾ ਹੀ ਆਦਮੀ ਹੈ। ਸੋ ਔਰਤਾਂ ਤੇ ਹੋਰ ਗੋਕਲ ਵਾਸੀਆਂ ਨੇ ਰਲ ਕੇ ਉਸ ਨੂੰ ਬੜਾ ਬੇਇੱਜ਼ਤ ਕੀਤਾ ਤੇ ਕੁੱਟ-ਮਾਰ ਕੇ ਸ਼ਹਿਰ ਤੋਂ ਬਾਹਰ ਕੱਢ ਦਿੱਤਾ।

ਕੰਸ ਦਾ ਆਦਮੀ ਬੇਇੱਜ਼ਤੀ ਕਰਾ ਕੇ ਵਾਪਸ ਮਥਰਾ ਪੁੱਜਾ ਤੇ ਉਸ ਨੇ ਕੰਸ ਨੂੰ ਕਿਹਾ,'ਤੇਰਾ ਦੁਸ਼ਮਣ ਸੱਚਮੁਚ ਹੀ ਨੰਦ ਰਾਜੇ ਦੇ ਘਰ ਵਿਚ ਪਲ ਰਿਹਾ ਹੈ, ਪਰ ਮਾਲੂਮ ਹੁੰਦਾ ਹੈ ਕਿ ਬਾਲਕ ਬੜੇ ਉੱਚੇ ਭਾਗਾਂ ਵਾਲਾ ਤੇ ਐਸ਼ਵਰਜ਼ ਵਾਲਾ ਹੀ ਹੋਵੇਗਾ, ਉਹ ਤੇਰੇ ਹੱਥੋਂ ਮਰੇਗਾ ਨਹੀਂ, ਮੇਰਾ ਜੋਤਸ਼ ਇਹ ਵੀ ਮੈਨੂੰ ਦੱਸ ਰਿਹਾ ਹੈ, ਕਿਉਂਕਿ ਤੇਰੇ ਏਨੇ ਦਾਉ-ਘਾਤਾਂ ਤੋਂ ਬਚ ਜਾਣ ਵਾਲਾ ਇਹ ਪ੍ਰਤਾਪੀ ਬਾਲਕ ਤੈਥੋਂ ਮਰੇਗਾ ਨਹੀਂ, ਉਸ ਬਾਲਕ ਦਾ ਚੇਹਰਾ ਦੱਸਦਾ ਹੈ ਕਿ ਉਹ ਸੱਚਮੁਚ ਹੀ ਕੋਈ ਤਪੱਸਵੀ ਪੁਰਸ਼ ਹੈ ਤੇ ਦੁਨੀਆਂ ਵਿਚ ਉਸ ਦਾ ਭਾਰੀ ਪਰਤਾਪ ਹੋਵੇਗਾ। ਕੰਸ ਹੁਣ ਸੋਚੀਂ ਪੈ ਗਿਆ ਕਿ ਕੀ ਕੀਤਾ ਜਾਵੇਗਾ। ਉਸ ਨੇ ਆਪਣੇ ਅਹਿਲਕਾਰਾਂ ਨਾਲ ਵੀ ਇਸ ਬਾਰੇ ਸਲਾਹ-ਮਸ਼ਵਰੇ ਕੀਤੇ ਤੇ ਅਖੀਰ ਫੈਸਲਾ ਕੀਤਾ ਕਿਸੇ ਜਾਦੂਗਰਨੀ ਜਾਂ ਅਨਖੇਲੀ ਇਸਤ੍ਰੀ ਨੂੰ ਭੇਜਣਾ ਚਾਹੀਦਾ ਹੈ, ਜੋ ਚਾਲ ਨਾਲ ਹੀ ਉਸ ਨੂੰ ਚੁੱਕ ਲਿਆਵੇ ਜਾਂ ਮਾਰ ਆਵੇ।

ਜੋਤਸ਼ ਵਿਦਿਆ ਤੇ' ਯਕੀਨ ਰੱਖਣ ਵਾਲਾ ਕੰਸ, ਹੁਣ ਜੋਤਸ਼ ਵਿਦਿਆ ਦੀ ਇਸੇ ਗੱਲ ਤੇ ਯਕੀਨ ਨਾ ਲਿਆ ਸਕਿਆ ਕਿ ਇਹ ਬਾਲਕ ਉਸ ਤੋਂ ਮਰੇਗਾ ਨਹੀਂ, ਪਰ ਉਹ ਬਾਲਕ ਨੂੰ ਮਾਰਨ ਦੀਆਂ ਕੋਸ਼ਿਸ਼ਾਂ ਨੂੰ ਛੱਡ ਨਾ ਸਕਿਆ। ਠੀਕ ਹੈ, ਉਸ ਦੀ ਮੌਤ ਹੀ ਉਸ ਕੋਲੋਂ ਅਜੇਹਾ ਕੁਝ ਕਰਵਾ ਰਹੀ ਸੀ।

ਸੋ ਇਸ ਕੰਸ ਲਈ ਉਸ ਨੂੰ ਪੂਤਨਾ ਮਿਲ ਗਈ, ਜੋ ਆਪਣੇ ਵਕਤ ਦੀ ਸਭ ਤੋਂ ਵੱਡੀ ਜਾਦੂਗਰਨੀ ਤੇ ਸਰੀਰ ਨੂੰ ਵਧਾ-ਘਟਾ ਲੈਣ ਵਾਲੀ ਬੇਹੱਦੀ ਚੁਸਤ ਤੇ ਚਲਾਕ ਸੀ। ਉਸ ਨੂੰ ਸਾਰਾ ਪ੍ਰੋਗਰਾਮ ਦੱਸ ਕੇ ਨੰਦ ਜੀ ਦੇ ਘਰ ਦਾ ਪੂਰਾ ਪਤਾ ਟਿਕਾਣਾ ਦਿੱਤਾ ਗਿਆ, ਉਹ ਕਿਸੇ ਤਰ੍ਹਾਂ ਬਾਲਕ ਨੂੰ ਜਾਂ ਤਾਂ ਮਾਰ ਦੇਵੇ, ਜਾਂ ਚਲਾਕੀ ਨਾਲ ਚੁੱਕ ਕੇ ਲੈ ਆਵੇ।

ਚਲਾਕੀਆਂ ਤੇ ਵੱਲ-ਛੱਲ ਕਰਨ ਵਾਲੇ ਬਹੁਤ ਸਾਰੇ ਲੋਕਾਂ ਨੂੰ ਧੋਖਾ ਦੇਣ ਵਿਚ ਕਾਮਯਾਬ ਹੋ ਚੁੱਕੇ ਮਨੁਖ ਨੂੰ ਇਹ ਮਾਣ ਹੋ ਜਾਂਦਾ ਹੈ ਕਿ ਉਹ ਬੜਾ ਚਾਤਰ ਹੈ, ਉਸ ਦੀ ਚਤਰਾਈ ਦਾ ਕੋਈ ਮੁਕਾਬਲਾ ਨਹੀਂ ਕਰ ਸਕਦਾ।

ਸੋ ਪੂਤਨਾ ਨੇ ਕੰਸ ਅੱਗੇ ਬੜੀਆਂ ਫੜ੍ਹਾਂ ਮਾਰੀਆਂ ਤੇ ਕਿਹਾ, ਇਹ ਤਾਂ ਕੰਮ ਹੀ ਕੋਈ ਨਹੀਂ, ਉਸ ਨੂੰ ਸੈਕਿੰਡ ਵਿਚ ਹੀ ਚੁੱਕ ਕੇ ਜੰਗਲ ਵਿਚ ਲਿਜਾ ਕੇ ਮਾਰ ਦਿਆਂਗੀ। ਸੋ ਇਹੋ ਜਿਹੀਆਂ ਗੱਲਾਂ ਕਰਕੇ ਪੂਤਨਾ ਗੋਕਲ ਵਿਚ ਚਲੀ ਗਈ।

ਗੋਕਲ ਵਿਚ ਪੁੱਜ ਕੇ ਪਹਿਲੇ ਪੂਤਨਾ ਨੇ ਇਹ ਕੰਮ ਕੀਤਾ ਕਿ ਆਪਣੇ ਥਣਾਂ ਦੇ ਜ਼ਹਿਰ ਮਲ ਲਈ, ਤਾਂਕਿ ਬੱਚਾ ਮੂੰਹ ਲਾਉਂਦੇ ਹੀ ਤੜਫ ਪਏ ਤੇ ਮਰ ਜਾਵੇ, ਪਰ 'ਜਿਸ ਰਾਮ ਰਾਖੇ, ਤਿਸ ਮਾਰੇ ਕਾਉਣ।' ਦੀ ਗੱਲ ਦਾ ਉਸ ਨੂੰ ਚੇਤਾ ਨਹੀਂ ਸੀ ਆਇਆ। ਠੀਕ ਇਸੇ ਤਰ੍ਹਾਂ ਹੀ ਪ੍ਰਿਥੀ ਚੰਦ ਨੇ ਇਕ ਵਾਰੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਮਾਰਨ ਲਈ ਇਕ ਦਾਈ ਵਡਾਲੀ ਪਿੰਡ ਨੂੰ ਭੇਜੀ ਸੀ, ਪਰ ਜਿਉਂ ਹੀ ਉਸ ਦਾਈ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਮੂੰਹ ਵਿਚ ਮੰਮਾ ਪਾਇਆ ਸੀ, ਤਾਂ ਸਾਹਿਬਾਂ ਨੇ ਏਨੇ ਜ਼ੋਰ ਨਾਲ ਮੂੰਹ ਘੁਟਿਆ ਤੇ ਏਨਾ ਭਾਰ ਉਸ ਦੇ ਉਤੇ ਪਾ ਦਿੱਤਾ ਸੀ ਕਿ ਉਸ ਦੇ ਪ੍ਰਾਣ ਪਲਾਂ ਵਿਚ ਹੀ ਖਤਮ ਹੋ ਗਏ ਸਨ। ਸੋ ਇਹੀ ਹਾਲ ਪੂਤਨਾ ਦਾ ਹੋਇਆ। ਭਾਈ ਗੁਰਦਾਸ ਜੀ ਲਿਖਦੇ ਹਨ:-

*ਆਈ ਪਾਪਣਿ ਪੂਤਨਾ ਦੂਹੀਂ ਥਣੀ ਵਿਹੁ ਲਾਇ ਵਹੇਲੀ।*
*ਆਇ ਬੈਠੀ ਪਰਵਾਰ ਵਿਚਿ ਨੇਹੁੰ ਲਾਇ ਨਵਹਾਣਿ ਨਵੇਲੀ।*
*ਕੁਛੜਿ ਲਏ ਗੋਬਿੰਦ ਰਾਇ ਕਰਿ ਚੇਟਕੁ ਚਤੁਰੰਗ ਮਹੇਲੀ।*
*ਮੋਹਣੁ ਮੰਮੇ ਪਾਇਓਨੁ ਬਾਹਰਿ ਆਈ ਗਰਬ ਗਹੇਲੀ।*
*ਦੇਹ ਵਧਾਇ ਉਚਾਇਅਨੁ ਤਿਹ ਚਰਿਆਰਿ ਨਾਰਿ ਅਠਿਖੇਲੀ।*
*ਤਿਹੁੰ ਲੋਆਂ ਦਾ ਭਾਰੁ ਦੇ ਚੰਬੜਿਆ ਗਲਿ ਹੋਇ ਦੁਹੇਲੀ।*
*ਖਾਇ ਪਛਾੜ ਪਹਾੜ ਵਾਂਗਿ ਜਾਇ ਪਈ ਉਜਾੜਿ ਧਕੇਲੀ।*
*ਕੀਤੀ ਮਾਊ ਤੁਲਿ ਸਹੇਲੀ॥ ੨੨॥*

ਗੋਕਲ ਪਹੁੰਚ ਕੇ ਬੜੀ ਸੱਜ ਫਬ ਕੇ, ਪੂਤਨਾ ਰਾਜਾ ਨੰਦ ਦੇ ਘਰ ਚਲੀ ਗਈ। ਵਧਾਈ ਦਿੱਤੀ, ਫਿਰ ਬਾਲਕ ਨਾਲ ਬੜਾ ਪਿਆਰ ਜਤਾਇਆ। ਯਸ਼ੋਧਾਂ ਨੇ ਉਸ ਨੂੰ ਬੜੀ ਹਿਤੂ ਸਮਝਿਆ, ਕਿਉਂਕਿ ਉਹ ਉਸ ਦੇ ਚਰਿਤਰਾਂ ਤੋਂ ਜਾਣੂ ਨਹੀਂ ਸੀ, ਪਰ ਭਗਵਾਨ ਨੂੰ ਕੌਣ ਛਲ ਸਕਦਾ ਹੈ। ਪਿਆਰ ਦੀਆਂ

ਗੱਲਾਂ ਕਰਦਿਆਂ-ਕਰਦਿਆਂ ਪੂਤਨਾ ਬਾਹਰ ਨਿਕਲ ਤੁਰੀ, ਬਾਹਰ ਨਿਕਲਦੇ ਹੀ ਉਸ ਨੇ ਆਪਣਾ ਥਣ ਸ੍ਰੀ ਕ੍ਰਿਸ਼ਨ ਜੀ ਦੇ ਮੂੰਹ ਵਿਚ ਪਾ ਦਿੱਤਾ ਤੇ ਆਪਣੇ ਸਰੀਰ ਨੂੰ ਏਨਾ ਵਧਾ ਲਿਆ ਕਿ ਪਲਾਂ ਵਿਚ ਹੀ ਘਰ ਤੋਂ ਦੂਰ ਚਲੀ ਗਈ। ਉਧਰ ਭਗਵਾਨ ਨੇ ਵੀ ਉਸ ਦਾ ਛਲ ਵੇਖਿਆ ਤਾਂ ਝੱਟ ਤ੍ਰਿਲੋਕੀ ਜਿੰਨੇ ਭਾਰੇ ਹੋ ਗਏ ਤੇ ਇਕ ਹੱਥ ਨਾਲ ਉਸ ਦੇ ਥਣ ਨੂੰ ਤੇ ਉਸ ਦੀ ਧੌਣ ਨੂੰ ਏਨੇ ਜ਼ੋਰ ਨਾਲ ਫੜਿਆ ਕਿ ਉਹ ਬੇਵੱਸ ਹੋ ਗਈ ਤੇ ਏਨੇ ਜ਼ੋਰ ਨਾਲ ਡਿੱਗੀ ਕਿ ਇਕ ਵਾਰੀ ਧਰਤੀ ਹਿੱਲ ਗਈ ਤੇ ਏਨਾ ਖੜਾਕ ਹੋਇਆ ਕਿ ਗੋਕਲ ਵਾਸੀ ਤ੍ਰਬਕ ਉਠੇ। ਇਹ ਸਭ ਖੇਲ ਕੁਛ ਮਿੰਟਾਂ ਵਿਚ ਹੀ ਹੋਇਆ ਸੀ ਤੇ ਯਸ਼ੋਧਾਂ ਵੀ ਤ੍ਰਬਕੀ ਹੋਈ ਸੋਚ ਰਹੀ ਸੀ ਕਿ ਮੇਰਾ ਲਾਲ ਕਿਥੇ ਚਲਾ ਗਿਆ। ਬੂਹੇ ਤੋਂ ਬਾਹਰ ਨਿਕਲੀ ਤਾਂ ਕੁਝ ਨਜ਼ਰ ਨਾ ਆਇਆ, ਤਾਂ ਫਿਰ ਗਲੀਓਂ ਬਾਹਰ ਨੱਠੀ। ਕੀ ਵੇਖਦੀ ਹੈ ਕਿ ਅੱਗੇ ਪਾਪਣ ਪੂਤਨਾ ਮੂੰਹ ਅੱਡੀ ਡਿੱਗੀ ਪਈ ਹੈ ਤੇ ਸ੍ਰੀ ਕ੍ਰਿਸ਼ਨ ਜੀ ਉਸ ਨੂੰ ਚੰਬੜੇ ਹੋਏ ਨਾਲ ਹੀ ਪਏ ਹਨ। ਭੱਜ ਕੇ ਉਸ ਨੇ ਸ੍ਰੀ ਕ੍ਰਿਸ਼ਨ ਜੀ ਨੂੰ ਚੁੱਕ ਲਿਆ। ਪੂਤਨਾ ਭਾਵੇਂ ਪਾਪ-ਕਰਮ ਕਰਨ ਲਈ ਤੇ ਭਗਵਾਨ ਨੂੰ ਮਾਰਨ ਆਈ ਸੀ, ਪਰ ਭਗਵਾਨ ਦੀ ਛੋਹ ਨੇ ਉਸ ਦਾ ਵੀ ਉਧਾਰ ਕਰ ਦਿੱਤਾ ਤੇ ਉਹ ਪ੍ਰਾਣਾਂ ਦੇ ਹਵਾ ਹੁੰਦਿਆਂ ਹੀ ਬਿਬਾਣ ਤੇ ਚੜ੍ਹ ਕੇ ਬੈਕੁੰਠਾਂ ਨੂੰ ਚਲੀ ਗਈ।



# ਬੱਧਕ

ਬੱਧਕ ਵੀ ਦੋ ਹੋਏ ਹਨ ਤੇ ਦੋਹਾਂ ਦੇ ਪ੍ਰਸੰਗ ਹੀ ਆਮ ਮਸ਼ਹੂਰ ਹਨ। ਇਕ ਬੱਧਕ (ਸ਼ਿਕਾਰੀ) ਉਹ ਸੀ, ਜਿਸ ਨੇ ਜੰਗਲ ਵਿਚੋਂ ਸ਼ਿਕਾਰ ਮਾਰਿਆ ਤੇ ਘਰ ਨੂੰ ਜਾਂਦੇ ਨੇ ਰਸਤੇ ਵਿਚ ਸੰਤਾਂ ਨੂੰ ਵੇਖਿਆ, ਤਾਂ ਪਤਾ ਨਹੀਂ ਮਨ ਵਿਚ ਕੀ ਖਿਆਲ ਉਠਿਆ ਕਿ ਇਕ ਹਿਰਨ ਉਹਨਾਂ ਦੇ ਅੱਗੇ ਲਿਆ ਸੁਟਿਆ। ਸੰਤਾਂ ਅੱਗੇ ਬੇਨਤੀ ਕੀਤੀਓ ਸੂ ਕਿ ਮੇਰੀ ਇਹ ਭੇਟਾ ਪ੍ਰਵਾਨ ਕਰੋ। ਸੰਤਾਂ ਨੇ ਮੁਰਦਾ ਹਰਨ ਆਪਣੇ ਅੱਗੇ ਪਿਆ ਦੇਖਿਆ ਤਾਂ ਪੁੱਛਣ ਲੱਗੇ, 'ਭਾਈ, ਇਹ ਕੀ ਭੇਟਾ ਲਿਆਇਆ ਹੈਂ ?'

'ਮਹਾਰਾਜ! ਇਹ ਮਾਸ ਬਣਾ ਕੇ ਖਾਉ, ਹਿਰਨ ਦੇ ਮਾਸ ਨੂੰ ਤਾਂ ਬੜੇ-ਬੜੇ ਰਾਜੇ ਮਹਾਰਾਜੇ ਖਾਣ ਨੂੰ ਤਰਸਦੇ ਹਨ, ਇਸੇ ਲਈ ਮੈਂ ਇਹ ਚੰਗੀ ਚੀਜ਼ ਜਾਣ ਕੇ ਆਪ ਦੀ ਭੇਟਾ ਕੀਤੀ ਹੈ।'

ਸੰਤਾਂ ਨੇ ਵੇਖਿਆ ਕਿ ਇਹ ਇਕ ਜੀਵ ਮਾਰਨ ਵਾਲਾ ਸ਼ਿਕਾਰੀ ਹੈ, ਪਤਾ ਨਹੀਂ, ਇਸ ਜੀਵ ਮਾਰਨ ਵਾਲੇ ਹਿੰਸਕ ਆਦਮੀ ਦੇ ਮਨ ਵਿਚ ਭੇਟਾ ਦੇਣ ਦਾ ਖਿਆਲ ਕਿਵੇਂ ਪੈਦਾ ਹੋ ਗਿਆ ਹੈ, ਪਰ ਫਿਰ ਵੀ ਸਾਡੇ ਪਾਸ ਆਇਆ ਹੈ, ਇਸ ਲਈ ਜੇ ਇਸ ਨੂੰ ਮੰਨ ਵੀ ਲਵੇ, ਤਾਂ ਐਸੀ ਗੱਲ ਕਹੋ ਕਿ ਇਸ ਦਾ ਉਧਾਰ ਹੀ ਹੋ ਜਾਵੇ। ਇਸ਼ ਦੇ ਅਨਕੂਲ ਹੀ ਸੇਵਾ ਤੇ ਸਿਮਰਨ ਦਾ ਉਪਦੇਸ਼ ਇਸ ਨੂੰ ਦੇਣਾ ਚਾਹੀਦਾ ਹੈ। ਇਹ ਸੋਚ ਕੇ ਉਹਨਾਂ ਨੇ ਕਿਹਾ, 'ਭਈ ਪ੍ਰੇਮੀਆਂ! ਇਹ ਮਾਸ ਸਾਡੇ ਕੰਮ ਦਾ ਨਹੀਂ ਹੈ। ਅਸੀਂ ਮਾਸ-ਅਹਾਰੀ ਨਹੀਂ ਹਾਂ, ਪਰ ਹਾਂ, ਜੇ ਤੂੰ ਚਤੁਰਭੁੱਜ ਪੰਛੀ ਨੂੰ ਸਾਨੂੰ ਜਿਊਂਦਾ ਫੜ ਕੇ ਲਿਆ ਦੇਵੇਂ ਤਾਂ ਤੇਰੀ ਭੇਟਾ ਜ਼ਰੂਰ ਪ੍ਰਵਾਨ ਕਰਾਂਗੇ, ਤੇ ਸਮਝਾਂਗੇ ਕਿ ਤੂੰ ਸੱਚਾ ਸੰਤ ਸੇਵੀ ਹੈਂ। ਸੋ ਜਾਹ, ਹੁਣ ਸਾਨੂੰ ਚਤੁਰਭੁੱਜ ਪੰਛੀ ਫੜ ਕੇ ਲਿਆ ਦੇਹ।'

ਅਜੇਹੇ ਪੰਛੀ ਦਾ ਉਸ ਨੇ ਅੱਗੇ ਕਦੀ ਨਾਂ ਨਹੀਂ ਸੀ ਸੁਣਿਆਂ ਤੇ ਪਤਾ ਵੀ ਨਹੀਂ ਕਿ ਉਹ ਕਿਹੋ ਜਿਹਾ ਹੁੰਦਾ ਹੈ, ਇਸ ਲਈ ਪੁੱਛਣ ਲੱਗਾ, 'ਮਹਾਰਾਜ, ਮੈਨੂੰ ਇਹ ਦੱਸ ਦਿਓ ਕਿ ਇਹ ਪੰਛੀ ਫਲਾਣੇ ਜੰਗਲ ਵਿਚ ਹੈ, ਜਾਂ ਫਲਾਣੇ ਦੇਸ਼ ਦੇ ਜੰਗਲ ਵਿਚੋਂ ਮਿਲੇਗਾ, ਤਾਂ ਮੈਂ ਉਥੇ ਜਾ ਕੇ ਹੀ ਇਸ ਨੂੰ ਫੜ ਲਿਆਵਾਂਗਾ, ਪਰ ਮੈਨੂੰ ਪਤਾ ਨਹੀਂ, ਇਸ ਲਈ ਮੈਨੂੰ ਦੱਸਣ ਦੀ ਕ੍ਰਿਪਾ ਕਰੋ ਤੇ ਮੈਂ ਆਪ ਦੇ ਇਸ ਹੁਕਮ ਦੀ ਪਾਲਣਾ ਜ਼ਰੂਰ ਕਰਾਂਗਾ।'

ਸੰਤਾਂ ਨੇ ਵੇਖਿਆ ਕਿ ਕੁਝ-ਕੁਝ ਪ੍ਰੇਮ ਇਸ ਦਾ ਜਾਗ ਰਿਹਾ ਹੈ, ਤਾਂ ਕਹਿਣ ਲੱਗੇ, 'ਇਕ ਹੋਰ ਗੱਲ ਈ, ਜਗ੍ਗਾ ਤੈਨੂੰ ਅਸੀਂ ਦੱਸ ਦਿੰਦੇ ਹਾਂ, ਪਰ ਜਿੰਨਾ ਚਿਰ ਤੂੰ ਚਤੁਰਭੁੱਜ ਨਾ ਫੜ ਲਵੇਂ ਓਨਾ ਚਿਰ ਕਿਸੇ ਹੋਰ ਜਾਨਵਰ ਨੂੰ ਨਾ ਫੜੀਂ ਨਾ ਮਾਰੀਂ। ਜੇ ਤੂੰ ਏਸ ਪ੍ਰਣ ਤੇ ਪੱਕਾ ਰਹੇਂਗਾ, ਤਾਂ ਉਹ ਪੰਛੀ ਤੈਨੂੰ ਜ਼ਰੂਰ ਮਿਲ ਪਵੇਗਾ। ਬਨਾਰਸ ਦੇ ਆਸ-ਪਾਸ ਜੰਗਲ ਵਿਚ ਇਹ ਪੰਛੀ ਆਮ ਕਰਕੇ ਫਿਰਦਾ ਹੈ, ਹੋਰ ਕਿਤੇ ਨਹੀਂ।'

'ਚੰਗਾ ਜੀ, ਇਹ ਕਹਿ ਕੇ ਬੱਧਕ ਤੁਰ ਪਿਆ ਤੇ ਬਨਾਰਸ ਦੇ ਆਲੇ-ਦੁਆਲੇ ਜੰਗਲ ਵਿਚ ਆਪਣਾ ਜਾਲ ਲਾ ਕੇ ਚਤੁਰਭੁੱਜ ਪੰਛੀ ਦੀ ਉਡੀਕ ਕਰਨ ਲੱਗਾ। ਸੰਤਾਂ ਨੇ ਕਿਹਾ ਸੀ, ਉਹ ਪੀਲੇ ਰੰਗ ਦਾ ਹੋਵੇਗਾ ਤੇ ਚਾਰ ਬਾਹਾਂ ਵਾਲਾ ਹੋਵੇਗਾ। ਸੋ ਭੋਲਾ ਸ਼ਿਕਾਰੀ, ਪ੍ਰੇਮ-ਵੱਸ ਹੋਇਆ ਆਪਣੇ ਕੰਮ ਵਿਚ ਜੁੱਟ ਪਿਆ। ਇਕ ਦਿਨ, ਦੋ ਦਿਨ ਤੇ ਚਾਰ ਦਿਨ ਲੰਘ ਗਏ ਪਰ ਅਜੇਹਾ ਪੰਛੀ ਉਸ ਨੂੰ ਕਿਥੋਂ ਮਿਲਣਾ ਸੀ? ਲੱਭ-ਲੱਭ ਕੇ ਖੱਪ ਗਿਆ, ਪਰ ਕਿਤੇ ਨਾ ਮਿਲਿਆ। ਭਾਗ ਚੰਗੇ ਜਾਣੋ ਜਾਂ ਪੂਰਨ ਸੰਤਾਂ ਦੇ ਮਿਲਣ ਦਾ ਇਹ ਪ੍ਰਤਾਪ ਜਾਣੋ ਕਿ ਉਸ ਨੇ ਦਿਲ ਨਾ ਛੱਡਿਆ, ਸਗੋਂ ਪ੍ਰਣ ਕਰ ਲਿਆ ਕਿ ਜਾਂ ਤਾਂ ਉਸ ਪੰਛੀ ਨੂੰ ਲੱਭਾਂਗਾ, ਜਾਂ ਪ੍ਰਾਣ ਤਿਆਗ ਦਿਆਂਗਾ, ਤੇ ਅੰਨ-ਜਲ ਉਤਨਾ ਚਿਰ ਨਹੀਂ ਛਕਣਾ।' ਇਕ ਅਲੱਭ ਚੀਜ਼ ਨੂੰ ਲੱਭਣ ਲਈ ਉਸ ਨੇ ਇਹ ਪ੍ਰਣ ਕਰ ਲਿਆ, ਪਰ ਸਿਦਕ, ਭਰੋਸਾ ਤੇ ਲੱਗਣ ਹਰ ਅਸੰਭਵ ਚੀਜ਼ ਨੂੰ ਸੰਭਵ ਬਣਾ ਦਿਆ ਕਰਦੀ ਹੈ, ਪ੍ਰਭੂ ਇਕ ਅਗੰਮ ਤੇ ਅਗੋਚਰ ਵਸਤੂ ਹੈ, ਜਿਸ ਨੂੰ ਪ੍ਰਾਪਤ ਕਰਨ ਦੀ, ਦੇਖਣ ਦੀ, ਸਰੀਰ ਇੰਦਰੀਆਂ ਦੀ ਪਹੁੰਚ ਨਹੀਂ ਹੋ

ਸਕਦੀ, ਨਾ ਕੋਈ ਤਾਕਤ ਨਾਲ ਜੋ ਹੋਰ ਜਤਨ ਨਾਲ ਹੀ ਕੰਮ ਨੂੰ ਕਰ ਸਕੀਦਾ ਹੈ, ਪਰ ਇਕ ਪ੍ਰੇਮ ਅਤੇ ਸਿਦਕ ਭਰੋਸੇ ਦਾ ਰਸਤਾ ਹੈ, ਜਿਸ ਰਸਤੇ ਤੇ ਚਲਣ ਵਾਲਾ ਉਸ ਪ੍ਰਭੂ ਦੇ ਦਰਸ਼ਨ ਕਰ ਸਕਦਾ ਹੈ ਤੇ ਉਸ ਵਿਚ ਅਭੇਦ ਹੋ ਸਕਦਾ ਹੈ। ਜਿਵੇਂ ਨਦੀਆਂ ਸਮੁੰਦਰ ਨੂੰ ਜਾਂਦੀਆਂ ਜਾ ਮਿਲਦੀਆਂ ਹਨ, ਇਸੇ ਤਰ੍ਹਾਂ ਹੀ ਇਹ ਬੱਧਕ (ਸ਼ਿਕਾਰੀ) ਨੇ ਹਫਤਾ ਕੁ ਜਦ ਏਦਾਂ ਹੀ ਕੱਟਿਆ, ਤਾਂ ਹੁਣ ਭੁੱਖ ਦੇ ਕਾਰਨ ਉਹ ਨਿਢਾਲ ਹੋ ਗਿਆ ਸੀ ਤੇ ਜਾਲ ਲਾ ਕੇ ਕਿਸੇ ਦਰਖਤ ਨਾਲ ਢੋਅ ਲਾ ਕੇ ਬੈਠ ਜਾਂਦਾ ਤੇ ਜਾਲ ਵੱਲ ਵੇਖਦਾ ਰਹਿੰਦਾ ਤੇ ਖੌਰੇ ਹੁਣੇ ਹੀ ਚਤੁਰਭੁਜ ਪੰਛੀ ਇਸ ਵਿਚ ਆ ਫਸੇ।

ਉਸ ਦੀ ਇਸ ਕਠਨ ਘਾਲਣਾ ਨੂੰ ਵੇਖ ਕੇ ਭਗਵਾਨ ਪ੍ਰਸੰਨ ਹੋ ਗਏ। ਭਾਵਨਾ ਦੇ ਪੁਜਾਰੀ ਭਗਵਾਨ ਨੂੰ ਹੁਣ ਚਤੁਰਭੁੱਜ ਪੰਛੀ ਬਨਣਾ ਪੈ ਗਿਆ। ਅੱਠਵੇਂ ਦਿਨ ਜਦ ਉਹ ਦਰਖਤ ਨਾਲ ਢੋਅ ਲਾਈ ਬੈਠਾ ਸੀ ਤੇ ਭਗਵਾਨ ਚਤੁਰਭੁੱਜ ਪੰਛੀ ਦੇ ਰੂਪ ਵਿਚ ਉਸ ਦੇ ਸਾਹਮਣੇ ਆ ਗਏ। ਸੰਤਾਂ ਦੇ ਦਸੇ ਅਨੁਸਾਰ ਪੰਛੀ ਪੀਲੇ ਰੰਗ ਦਾ ਤੇ ਚਾਰ ਬਾਹਾਂ ਵਾਲਾ ਮਨੁੱਖ ਦੇ ਅਕਾਰ ਦਾ ਸੀ। ਸ਼ਿਕਾਰੀ ਨੂੰ ਵੇਖਦਿਆਂ ਹੀ ਭੁੱਖ ਭੁੱਲ ਗਈ, ਨਿਢਾਲਤਾ ਦੇ ਵਿਚ ਹੀ ਐਸੀ ਉਮੰਗ ਭਰੀ ਲਹਿਰ ਉਠੀ ਕਿ ਉਹ ਜਾਲ ਦੇ ਕੋਲ ਜਾ ਕੇ ਉਸ ਪੰਛੀ ਵੱਲ ਅੱਗੇ-ਅੱਗੇ ਕਰਨ ਲੱਗ ਪਿਆ। ਜਿਵੇਂ-ਜਿਵੇਂ ਉਹ ਜਾਲ ਅੱਗੇ ਕਰੇ ਭਗਵਾਨ ਵੀ ਓਦਾਂ ਹੀ ਟਪੂਸੀਆਂ ਮਾਰ-ਮਾਰ ਕੇ ਪੰਛੀ ਵਾਂਗ ਕਦੀ ਏਧਰ ਤੇ ਕਦੀ ਓਧਰ ਹੋਣ ਲੱਗੇ, ਪਰ ਅਖੀਰ ਦੋ ਚਾਰ ਮਿੰਟ ਆਪਣੇ ਭਗਤ ਬੱਧਕ ਨਾਲ ਖੇਲ੍ਹ ਕੁੰਦਾ ਕੇ ਫਿਰ ਉਸ ਜਾਲ ਵਿਚ ਆਪੇ ਹੀ ਆਣ ਵੜੇ। ਹੁਣ ਸ਼ਿਕਾਰੀ ਨੂੰ ਏਨੀ ਖੁਸ਼ੀ ਚੜ੍ਹੀ ਕਿ ਉਸ ਨੇ ਪੰਛੀ ਨੂੰ ਬੰਨ੍ਹ ਲਿਆ ਤੇ ਕਿੰਨਾ ਸਾਰਾ ਭਾਰ ਚੁੱਕ ਕੇ ਉਹ ਸੰਤਾਂ ਵੱਲ ਲੈ ਤੁਰਿਆ- ਹੋਰ ਪੰਛੀ ਇਸ ਤੋਂ ਪਹਿਲੇ ਜਿੰਨੇ ਵੀ ਉਸ ਦੇ ਜਾਲ ਵਿਚ ਫਸੇ ਸਨ, ਉਹ ਸਾਰੇ ਉਹ ਛੱਡੀ ਗਿਆ ਸੀ, ਕਿਸੇ ਨੂੰ ਮਾਰ ਕੇ ਘਰ ਭੇਜਣ ਦਾ ਯਤਨ ਨਹੀਂ ਸੀ ਕੀਤਾ, ਸਗੋਂ ਘਰ ਨੂੰ ਉਸ ਨੇ ਏਨਾ ਚਿਰ ਭੁਲਾ ਹੀ ਛੱਡਿਆ ਸੀ। ਜਦ ਸ਼ਿਕਾਰੀ ਚਤੁਰਭੁੱਜ ਪੰਛੀ ਨੂੰ ਬੰਨ੍ਹ ਕੇ ਆਪਣੇ ਬੜੇ ਪ੍ਰੇਮ ਨਾਲ ਪਿੱਠ ਤੇ ਰੱਖ ਕੇ ਸੰਤਾਂ ਕੋਲ ਆਇਆ ਤੇ ਅੱਗੇ

ਰੱਖ ਕੇ ਕਹਿਣ ਲੱਗਾ, 'ਲਓ ਸੰਤ ਜੀ, ਦੇਖੋ ਖਾਂ, ਇਹੀ ਚਤੁਰਭੁੱਜ ਪੰਛੀ ਹੈ, ਜਿਸ ਨੂੰ ਫੜਨ ਲਈ ਆਪ ਨੇ ਆਖਿਆ ਸੀ?'

'ਵਾਹ ਭਗਵਾਨ, ਇਹ ਕੀ ?' ਉਠ ਕੇ ਸੰਤ ਜੀ ਚਤੁਰਭੁੱਜ ਭਗਵਾਨ ਦੇ ਪੈਰੀਂ ਜਾ ਪਏ ਤੇ ਭਗਵਾਨ ਰੱਸੀਆਂ ਵਿਚ ਬੱਧੇ ਹੀ ਮੁਸਕਰਾ ਕੇ ਆਖਣ ਲੱਗੇ, 'ਸੰਤ ਜੀ, ਇਹ ਬੱਧਕ ਵੱਡਾ ਮੇਰਾ ਪੁਜਾਰੀ ਹੈ, ਜਿਸ ਨੇ ਮੇਰਾ ਪਿੱਛਾ ਕੀਤਾ ਤੇ ਨਾ ਮਿਲਣ ਤੇ ਪ੍ਰਾਣ ਤਿਆਗ ਦੇਣ ਦਾ ਪ੍ਰਣ ਕੀਤਾ ਸੀ, ਇਸ ਲਈ ਕੀ ਕਰਦੇ, ਜਿਵੇਂ ਹੀ ਇਹ ਚਾਹੁੰਦਾ ਸੀ, ਉਵੇਂ ਹੀ ਸਾਨੂੰ ਇਸ ਦੇ ਜਾਲ ਵਿਚ ਆਉਣਾ ਪਿਆ।' ਇਹ ਗੱਲ ਸੁਣ ਕੇ ਬੱਧਕ ਵੀ ਨਿਹਾਲ ਹੋ ਗਿਆ ਤੇ ਚਤੁਰ-ਭੁਜ ਦੀ ਚਰਨੀਂ ਜਾ ਲੱਗਾ, ਸੰਤਾਂ ਦੀ ਬਦੌਲਤ ਬੱਧਕ ਤੇ ਬੱਧਕ ਦੀ ਬਦੌਲਤ ਸੰਤਾਂ ਨੂੰ ਭਗਵਾਨ ਦੇ ਦਰਸ਼ਨ ਹੋ ਗਏ, ਭਾਈ ਗੁਰਦਾਸ ਜੀ ਨੇ ਹੋਰ ਬੱਧਕ ਦਾ ਪ੍ਰਸੰਗ ਲਿਖਿਆ, ਲਓ ਤੁਹਾਨੂੰ ਉਹ ਵੀ ਸੁਣਾਉਂਦੇ ਹਾਂ।

ਦੱਸਦੇ ਹਨ ਕਿ ਸ੍ਰੀ ਕ੍ਰਿਸ਼ਨ ਜੀ ਦੀ ਉਮਰ ਕੋਈ ੧੨੦ ਬਰਸ ਦੇ ਕਰੀਬ ਹੋਈ। ਜਦ ਦੁਆਪਰ ਦਾ ਮਹਾਨ ਜੰਗ ਮਹਾਂਭਾਰਤ ਖਤਮ ਹੋ ਗਿਆ, ਤਾਂ ਉਸ ਮਗਰੋਂ ਪਾਂਡਵਾਂ ਨੇ ਅਸਮੇਧ ਯੱਗ ਕੀਤਾ, ਤਾਂ ਉਸ ਨੂੰ ਸੰਪੂਰਨ ਕਰਨ ਲਈ ਵੀ ਭਗਵਾਨ ਸ੍ਰੀ ਕ੍ਰਿਸ਼ਨ ਜੀ ਨੇ ਉਹਨਾਂ ਦੀ ਭਾਰੀ ਸਹਾਇਤਾ ਕੀਤੀ, ਕਿਉਂ ਕਿ ਸ੍ਰੀ ਕ੍ਰਿਸ਼ਨ ਜੀ ਕਰਕੇ ਹੀ ਮਹਾਂਭਾਰਤ ਵਿਚ ਪਾਂਡਵਾਂ ਦੀ ਫਤਹਿ ਹੋਈ ਸੀ। ਫਿਰ ਜਦੋਂ ਅਸਮੇਧ ਯੱਗ ਲਈ ਘੋੜਾ ਛੱਡਿਆ, ਤਾਂ ਜਰਾਸਿੰਧ ਨੇ ਇਹ ਘੋੜਾ ਫੜ ਲਿਆ ਸੀ, ਜਿਸ ਨੂੰ ਜਿੱਤਣਾ ਪਾਂਡਵਾਂ ਲਈ ਅੰਸਭਵ ਸੀ, ਤੇ ਇਹ ਕੰਸ ਦਾ ਸੋਹਰਾ ਹੋਣ ਕਰਕੇ ਕ੍ਰਿਸ਼ਨ ਜੀ ਦਾ ਭਾਰੀ ਵੈਰੀ ਸੀ, ਪਰ ਕ੍ਰਿਸ਼ਨ ਜੀ ਤੇ ੧੪ ਵਾਰੀ ਚੜ੍ਹਾਈ ਕਰ ਸਕਣ ਦੇ ਬਾਵਜੂਦ ਵੀ ਇਹ ਉਹਨਾਂ ਦਾ ਕੁਝ ਨਹੀਂ ਵਿਗਾੜ ਸਕਿਆ ਸੀ। ਇਹ ਵੀ ਆਪਣੇ ਵਕਤ ਦਾ ਮੰਨਿਆ ਹੋਇਆ ਯੋਧਾ ਸੀ, ਪਰ ਮਹਾਂਭਾਰਤ ਵਿਚ ਇਹ ਸ਼ਾਮਲ ਨਹੀਂ ਹੋਇਆ ਸੀ। ਇਹ ਭੀਮਸੈਨ ਦੇ ਹਥੋਂ ਇਸ ਸਮੇਂ ਮਾਰਿਆ ਗਿਆ, ਪਰ ਸ੍ਰੀ ਕ੍ਰਿਸ਼ਨ ਜੀ ਦੇ ਦਸੇ ਬਿਨਾਂ ਭੀਮਸੈਨ ਜਰਾਸਿੰਧ ਨੂੰ ਨਹੀਂ ਮਾਰ ਸਕਦਾ ਸੀ। 27 ਦਿਨਾਂ ਦੀ ਲੜਾਈ ਵਿਚ ਭੀਮਸੈਨ ਨੂੰ ਹੀ ਸੱਟਾਂ-ਪੇਟਾਂ ਵਧੇਰੇ ਵੱਜੀਆਂ ਸਨ, ਕਿਉਂਕਿ

ਜਰਾਸਿੰਧ ਦਾ ਜੀਵਨ ਹੀ ਦੋ ਧੜਾਂ ਨੂੰ ਜੋੜਨ ਕਰਕੇ ਹੋਇਆ ਸੀ, ਇਸ ਲਈ ਭੀਮਸੈਨ ਨੇ ਸ੍ਰੀ ਕ੍ਰਿਸ਼ਨ ਜੀ ਦਾ ਇਸ਼ਾਰਾ ਪਾ ਕੇ ਜਰਾਸਿੰਧ ਨੂੰ ਲੱਤ ਤੇ ਲੱਤ ਰੱਖ ਕੇ ਪਹਿਲੇ ਵਾਂਗ ਦੁਫਾੜ ਕਰਕੇ ਹੀ ਰੱਖ ਦਿੱਤਾ ਸੀ। ਸੋ ਇਸ ਤਰ੍ਹਾਂ ਜਰਾਸਿੰਧ ਨੂੰ ਸ੍ਰੀ ਕ੍ਰਿਸ਼ਨ ਜੀ ਨੇ ਭੀਮਸੈਨ ਕੋਲੋਂ ਖਤਮ ਕਰਵਾਇਆ ਸੀ।

ਜਰਾਸਿੰਧ ਦੀ ਜਨਮ-ਕਥਾ ਵੀ ਬੜੀ ਵਿਚਿਤਰ ਹੈ। ਕਹਿੰਦੇ ਹਨ ਕਿ ਇਸ ਦੇ ਪਿਤਾ ਦੇ ਘਰ ਔਲਾਦ ਨਹੀਂ ਸੀ ਤੇ ਇਸ ਨੇ ਸਾਧਾਂ ਸੰਤਾਂ, ਮਹਾਤਮਾ ਦੇ ਮਗਰ ਲੱਗ ਕੇ ਇਹ ਚੀਜ਼ ਹਾਸਲ ਕਰਨੀ ਚਾਹੀ। ਕਰਦਿਆਂ-ਕਰਦਿਆਂ ਇਕ ਐਸੇ ਸਾਧੂ ਪਾਸ ਇਸ ਦਾ ਪਿਤਾ ਪੁੱਜਾ, ਮੰਗ ਕੀਤੀ ਕਿ ਕ੍ਰਿਪਾ ਕਰਕੇ ਮੇਰੇ ਘਰ ਔਲਾਦ ਹੋਣ ਦਾ ਵਰ ਦਿਓ। ਸੰਤ ਜੀ ਬੜੇ ਉਦਾਰ-ਚਿਤ ਤੇ ਭਜਨੀਕ ਮਹਾਤਮਾ ਸਨ। ਉਹਨਾਂ ਨੇ ਰਾਜੇ ਨੂੰ ਕਿਹਾ ਕਿ ਸਾਹਮਣੇ ਬਾਗ ਵਿਚੋਂ ਇਕ ਸੁੰਦਰ ਅੰਬ ਲਿਆਓ। ਰਾਜੇ ਨੇ ਨੌਕਰ ਨੂੰ ਭੇਜ ਕੇ ਅੰਬ ਲਿਆਂਦਾ, ਸੰਤਾਂ ਨੇ ਅੰਬ ਲੈ ਕੇ, ਉਸ ਉਤੇ ਕੁਝ ਵੇਦ ਮੰਤਰ ਪੜ੍ਹੇ ਤੇ ਕੁਝ ਹੋਰ, ਜੋ ਕੁਝ ਉਹ ਵਿਧੀ ਕਰਨਾ ਚਾਹੁੰਦੇ ਸਨ, ਉਹ ਕੀਤੀ ਤੇ ਫਿਰ ਅੰਬ ਰਾਜੇ ਨੂੰ ਦੇ ਕੇ ਕਿਹਾ ਕਿ ਇਸ ਅੰਬ ਦੇ ਖਾਣ ਵਾਲੀ ਦੇ ਘਰ ਬੜਾ ਸੂਰਮਾ ਪੁੱਤਰ ਜੰਮੇਗਾ।

ਸੋ ਸੰਤਾਂ ਦੇ ਕੋਲੋਂ ਉਹ ਅੰਬ ਲੈ ਕੇ ਜਦ ਮਹੱਲਾਂ ਵਿਚ ਪੁੱਜਾ, ਤਾਂ ਅੱਗੇ ਘਰ ਵਿਚ ਕਈ ਰਾਣੀਆਂ ਸਨ, ਪਰ ਦੋਂਹ ਰਾਣੀਆਂ ਨਾਲ ਉਸ ਦਾ ਬੜਾ ਪ੍ਰੇਮ ਸੀ, ਉਹਨਾਂ ਨੂੰ ਆਪਣੇ ਖ਼ਾਸ ਕਮਰੇ ਵਿਚ ਬੁਲਾਇਆ ਤੇ ਕਹਿਣ ਲੱਗਾ, ਇਹ ਅੰਬ ਤੁਸੀਂ ਦੋਵੇਂ ਖਾ ਲਵੋ, ਤੁਹਾਡੇ ਦੋਹਾਂ ਦੇ ਘਰ ਸੁੰਦਰ ਪੁੱਤਰ ਜਨਮਣਗੇ, ਇਹ ਮੈਂ ਸੰਤਾਂ ਕੋਲੋਂ ਲਿਆਇਆ ਹਾਂ ਤੇ ਉਹਨਾਂ ਨੇ ਅਜੇਹਾ ਕਹਿ ਕੇ ਮੈਨੂੰ ਇਹ ਫਲ ਦਿੱਤਾ ਹੈ।

ਰਾਣੀਆਂ ਤਾਂ ਪੁੱਤਰ ਦਾ ਨਾਂ ਸੁਣ ਕੇ ਹੀ ਖਿੜ ਗਈਆਂ, ਖਾਲੀ ਘਰ ਵਿਚ ਜੇ ਪੁੱਤਰ ਦੀ ਆਸ ਹੀ ਹੋ ਜਾਵੇ, ਤਾਂ ਘਰ ਵਾਲੇ ਟਹਿਲ ਜਾਂਦੇ ਹਨ, ਸੋ ਇਹੀ ਹਾਲ ਰਾਣੀਆਂ ਤੇ ਰਾਜੇ ਦਾ ਹੋਇਆ। ਪੂਰਾ ਅੰਬ ਖਾਣ ਤੋਂ ਨੌਂ ਮਹੀਨੇ ਬਾਦ ਰਾਣੀਆਂ ਦੇ ਘਰ ਪੁੱਤਰ ਤਾਂ ਜਨਮਿਆਂ, ਪਰ ਅੱਧਾ-ਅੱਧਾ ਦੋਫਾੜ। ਹੁਣ ਰਾਜੇ ਨੂੰ ਬੜਾ ਹੀ ਪਛਤਾਵਾ ਲੱਗਾ, ਕਿ ਮੈਂ ਕਿੰਨੀ ਭਾਰੀ

ਗਲਤੀ ਕੀਤੀ ਹੈ ਕਿ ਅੰਬ ਦੋਂਹ ਨੂੰ ਖਵਾਇਆ ਤੇ ਪੁੱਤਰ ਵੀ ਜਨਮਿਆਂ, ਪਰ ਦੋਫਾੜ। ਖੁਸ਼ੀ ਦੀ ਥਾਂ ਗਮੀ ਵਰਤ ਗਈ। ਭਾਵੇਂ ਅੱਧੇ-ਅੱਧੇ ਧੜ ਜਨਮੇ ਸਨ, ਭਾਵ ਇਕ ਲੱਤ, ਇਕ ਬਾਂਹ ਤੇ ਅੱਧ ਸਿਰ ਵਾਲਾ ਧੜ ਇਕ ਨੂੰ ਤੇ ਇਸੇ ਤਰ੍ਹਾਂ ਹੀ ਦੂਜੇ ਨੂੰ ਤੇ ਫਿਰ ਇਹ ਦੋਵੇਂ ਹੀ ਧੜ ਜੀਵਤ ਸਨ। ਪਰ ਹੁਣ ਕੀ ਬਣ ਸਕਦਾ ਸੀ। ਰਾਜੇ ਨੇ ਦਾਈਆਂ ਨੂੰ ਕਿਹਾ ਕਿ ਇਨ੍ਹਾਂ ਨੂੰ ਦਫਨਾ ਦਿਓ, ਪਰ ਜਿਊਂਦੇ ਹੋਣ ਕਰਕੇ ਐਸਾ ਕਰਨਾ ਠੀਕ ਨਾ ਸਮਝਿਆ ਗਿਆ। ਅਖੀਰ ਦੂਰ ਇਕ ਜੰਗਲ ਵਿਚ ਲਿਜਾ ਕੇ ਇਹਨਾਂ ਦੋਹਾਂ ਧੜਾਂ ਨੂੰ ਇਕ ਦਰੱਖਤ ਥੱਲੇ ਰੱਖ ਦਿੱਤਾ ਗਿਆ ਤੇ ਦਾਈਆਂ ਚਲੀਆਂ ਗਈਆਂ, ਪਰ ਇਹਨਾਂ ਦੋਂਹਾਂ ਰਾਣੀਆਂ ਨੂੰ ਜੰਮਣ ਵਾਲੇ, ਜਰਾਸਿੰਧ ਨੇ ਬੜਾ ਬਲਵਾਨ ਰਾਜਾ ਹੋਣਾ ਸੀ, ਸੋ ਕੋਈ ਨਾ ਕੋਈ ਉਸ ਦੇ ਜੀਵਤ ਹੋਣ ਦੀ ਵਿਧਿ ਬਣੀ ਸੀ। ਦਾਈਆਂ ਦੇ ਚਲੇ ਜਾਣ ਮਗਰੋਂ ਉਥੇ ਹੀ ਸੰਤ ਜੀ ਆ ਗਏ, ਜਿਹਨਾਂ ਨੇ ਅੰਬ ਦਿੱਤਾ ਸੀ। ਉਹਨਾਂ ਨੇ ਧੜਾਂ ਵਲ ਨਿਗਾਹ ਮਾਰੀ ਤਾਂ ਉਹ ਜੀਵਤ ਸਨ, ਤਾਂ ਉਹਨਾਂ ਨੇ ਫੜ ਕੇ ਉਹਨਾਂ ਦੋਹਾਂ ਧੜਾਂ ਨੂੰ ਇਕੱਠਿਆਂ ਕਰ ਦਿੱਤਾ। ਫੇਰ ਕੀ ਸੀ? ਦੋਵੇਂ ਜੁੜ ਗਏ ਤੇ ਪੂਰੇ ਬੱਚੇ ਦੇ ਹੋਣ ਦੀ ਅਵਾਜ਼ ਆਉਣੀ ਸ਼ੁਰੂ ਹੋ ਗਈ।

ਸੰਤਾਂ ਨੇ ਰਾਜੇ ਦੇ ਮਹੱਲਾਂ ਵਿਚ ਕਿਸੇ ਆਦਮੀ ਦੇ ਹੱਥ ਸੁਨੇਹਾ ਘੱਲਿਆ ਤੇ ਰਾਜਾ ਝੱਟ ਹੀ ਆਇਆ, ਸਾਹਮਣੇ ਠੀਕ ਬੱਚਾ ਪਿਆ ਵੇਖ ਕੇ ਹੈਰਾਨ ਹੋ ਗਿਆ। ਉਸ ਨੇ ਝੱਟ ਹੀ ਉਸ ਨੂੰ ਘਰ ਪੁਚਾਇਆ। ਸੋ ਇਹ ਬੜਾ ਬਲਵਾਨ ਰਾਜਾ ਜਰਾਸਿੰਧ ਹੋਇਆ। ਇਸ ਨੇ ਬੜੇ-ਬੜੇ ਜੰਗ ਕੀਤੇ। ਕ੍ਰਿਸ਼ਨ ਦੇ ਨਾਲ ਬੜੇ ਟਾਕਰੇ ਕੀਤੇ ਤੇ ਇਸ ਦੇ ਹਿਮਾਇਤੀ ਰਾਜੇ ਖੜਕ ਸਿੰਘ ਨੇ ਕਈ ਵਾਰੀ ਕ੍ਰਿਸ਼ਨ ਜੀ ਨੂੰ ਵੀ ਮੈਦਾਨ ਵਿਚੋਂ ਹਟਣ ਤੇ ਮਜਬੂਰ ਕਰ ਦਿੱਤਾ ਸੀ। ਸੋ ਉਹ ਜਰਾਸਿੰਧ ਹੁਣ ਜਦ ਭੀਮਸੈਨ ਵਰਗੇ ਬਲਵਾਨ ਨਾਲ ਲੜਦਾ ਸੀ, ਤਾਂ ਭੀਮਸੈਨ ਕਈ ਦਿਨ ਉਸ ਦਾ ਕੁਝ ਵੀ ਨਹੀਂ ਵਿਗਾੜ ਸਕਿਆ, ਸਗੋਂ ਉਸ ਦਾ ਪੱਲਾ ਭਾਰੀ ਸੀ। ਪਰ ਜਿਉਂ ਹੀ ਕ੍ਰਿਸ਼ਨ ਜੀ ਨੇ ਦਾਤਨ ਦੁਫਾੜ ਕਰਕੇ ਸੁੱਟਣ ਦਾ ਇਸ਼ਾਰਾ ਕੀਤਾ, ਭੀਮਸੈਨ ਨੇ ਗੁਰਜ ਸੁੱਟ ਕੇ ਉਹਨੂੰ ਜੱਫਾ ਪਾ ਕੇ ਜ਼ਮੀਨ ਤੇ ਸੁੱਟਿਆ ਤੇ ਲੱਤ ਤੇ ਲੱਤ ਰੱਖ ਕੇ ਦੁਫਾੜ ਕਰ ਦਿੱਤਾ। ਇਓਂ

ਉਸ ਸਮੇਂ ਤੋਂ ਲੱਤ ਤੇ ਲੱਤ ਰੱਖ ਕੇ ਚੀਰ ਦਿਆਂਗਾ, ਦਾ ਮੁਹਾਵਰਾ ਬਣ ਗਿਆ ਹੋਇਆ ਹੈ।

ਸੋ ਅਸਮੇਧ ਜੱਗ ਤੋਂ ਮਗਰੋਂ ਪਾਂਡਵਾਂ ਨੇ ਜਦ ਰਾਜ ਸੰਭਾਲਿਆ ਹੀ ਸੀ ਤਾਂ ਕਲਯੁਗ ਦੇ ਲੱਛਣ ਵੇਖ ਕੇ ਉਹਨਾਂ ਨੇ ਰਾਜ-ਭਾਗ ਛੱਡਣ ਦਾ ਪ੍ਰਣ ਕਰ ਲਿਆ। ਉਧਰ ਭਗਵਾਨ ਸ੍ਰੀ ਕ੍ਰਿਸ਼ਨ ਜੀ ਦੀ ਬੰਸ ਦੇ ਯਾਦਵ ਬਾਲਕਾਂ ਨੇ ਇਕ ਵਾਰ ਦੁਰਬਾਸ਼ਾ ਰਿਖੀ ਜੀ ਨਾਲ ਮਖੌਲ ਕੀਤਾ। ਮਖੌਲ ਐਉਂ ਕੀਤਾ ਕਿ ਇਕ ਮੁੰਡੇ ਨੂੰ ਉਨ੍ਹਾਂ ਲੜਕੀ ਬਣਾ ਲਿਆ ਤੇ ਉਸ ਦਾ ਪੇਟ ਐਉਂ ਵੱਡਾ ਬਣਾਇਆ, ਜਿਵੇਂ ਕਿ ਗਰਭਵਤੀ ਇਸਤ੍ਰੀ ਦਾ ਹੁੰਦਾ ਹੈ। ਸੋ ਇਉਂ ਨਕਲੀ ਲੜਕੀ ਬਣਾ ਕੇ ਇਹ ਯਾਦਵ ਲੜਕੇ ਜੰਗਲ ਵਿਚ ਚਲੇ ਗਏ, ਜਿਥੇ ਦੁਰਬਾਸ਼ਾ ਜੀ ਤਪ ਕਰ ਰਹੇ ਸਨ, ਉਥੇ ਪੁੱਜੇ, ਦੁਰਬਾਸ਼ਾ ਜੀ ਨੂੰ ਕਹਿਣ ਲੱਗੇ, 'ਗੁਰਦੇਵ, ਸਾਨੂੰ ਇਹ ਦਸੋ ਕਿ ਇਸ ਲੜਕੀ ਦੇ ਪੇਟੋਂ ਕੀ ਜਨਮੇਗਾ?'

ਤੱਤਵੇਤਾ ਦੁਰਬਾਸ਼ਾ ਰਿਖੀ ਜੀ ਨੇ ਬਾਲਕਾਂ ਨੂੰ ਝਿੜਕਿਆ ਕਿ ਜਾਓ, ਸਾਧੂਆਂ ਮਹਾਤਮਾ ਨਾਲ ਮਖੌਲ ਨਹੀਂ ਕਰੀਦਾ, ਭੱਜ ਜਾਓ ਏਥੋਂ। ਪਰ ਬਾਲ-ਹਠ ਐਵੇਂ ਤਾਂ ਨਹੀਂ ਨਾ ਗਿਣਿਆ ਗਿਆ। ਬਾਲਕ ਰਿਖੀ ਜੀ ਦੇ ਮਗਰ ਪੈ ਗਏ ਕਿ ਨਹੀਂ ਸਾਨੂੰ ਜ਼ਰੂਰ ਦੱਸੋ। ਇਹ ਦੇਖ ਕੇ ਰਿਖੀ ਜੀ ਨੂੰ ਗੁੱਸਾ ਆ ਗਿਆ। ਕਹਿਣ ਲੱਗੇ, 'ਜਾਓ, ਇਸ ਵਿਚੋਂ ਉਹ ਪੈਦਾ ਹੋਵੇਗਾ, ਜੋ ਤੁਹਾਡੀ ਬੰਸ ਨਾ ਨਾਸ ਕਰ ਦੇਵੇਗਾ।'

ਇਹ ਸੁਣ ਕੇ ਯਾਦਵ ਬਾਲਕਾਂ ਦੀਆਂ ਅੱਖਾਂ ਖੁਲ੍ਹੀਆਂ, ਪਰ ਹੁਣ ਕੀ ਹੋ ਸਕਦਾ ਸੀ। ਤੀਰ ਕਮਾਨ ਚੋਂ ਛੁੱਟ ਚੁੱਕਾ ਸੀ। ਸਰਾਪ ਲੈ ਕੇ ਘਰਾਂ ਨੂੰ ਮੁੜ ਆਏ।

ਸੋ ਇਸ ਸਰਾਪ ਅਨੁਸਾਰ ਵਿਭਾਸ਼ ਤੀਰਥ ਦੇ ਕੰਢੇ ਤੇ ਯਾਦਵਾਂ ਦਾ ਭਾਰੀ ਇਕੱਠ ਹੋਇਆ, ਇਕੱਠ ਦੀ ਗਿਣਤੀ ਕਰੋੜਾਂ ਤੋਂ ਵਧੇਰੇ ਸੀ। ਸਰਾਪ ਨੂੰ ਪੂਰਾ ਕਰਨ ਲਈ ਕੀ ਹੋਇਆ? ਉਥੇ ਯਾਦਵਾਂ ਨੇ ਸ਼ਰਾਬ ਪੀਤੀ ਤੇ ਸ਼ਰਾਬੀ ਹੋਏ-ਹੋਏ ਉਹ ਆਪਸ ਵਿਚ ਲੜ ਪਏ। ਉਥੇ ਉਚੀ-ਉਚੀ ਤੇ ਤਿਖੀ

ਦੱਬ ਉੱਗੀ ਹੋਈ ਸੀ, ਯਾਦਵਾਂ ਨੇ ਉਸੇ ਦੱਬ ਤੋਂ ਹੀ ਲੜਨ ਦਾ ਕੰਮ ਲਿਆ। ਇਕ ਦੂਜੇ ਦੀਆਂ ਅੱਖਾਂ ਤੇ ਬਾਹਵਾਂ ਵਿਚ ਉਹੀ ਤੀਲੇ ਖੁਭੋ-ਖੁਭੋ ਕੇ ਲਹੂ ਲੁਹਾਨ ਹੋ ਗਏ ਤੇ ਫਿਰ ਤੇਗੀਂ ਹੋ ਪਏ। ਉਧਰ ਜਿੰਨੇ ਵੀ ਉਥੇ ਗਏ ਸਨ, ਸਭ ਖਤਮ ਹੋ ਗਏ। ਉਧਰ ਸ੍ਰੀ ਕ੍ਰਿਸ਼ਨ ਜੀ ਵੀ ਇਸੇ ਤੀਰਥ ਤੋਂ ਦੂਰ ਜੰਗਲ ਵਿਚ ਜਾ ਪੁੱਜੇ। ਇਕਾਂਤ ਅਖਤਿਆਰ ਕਰ ਲਈ। ਉਹਨਾਂ ਤੇ ਆਪਣੇ ਗੁਰਦੇਵ ਦੇ ਸਰਾਪ ਨੂੰ ਅਟੱਲ ਜਾਣ ਲਿਆ, ਫਿਰ ਕੀ ਹੋਇਆ?

ਜਦ ਦੁਰਬਾਸ਼ਾ ਜੀ ਨੇ ਸਰਾਪ ਦਿੱਤਾ ਸੀ ਤਾਂ ਉਹਨਾਂ ਯਾਦਵ ਲੜਕਿਆਂ ਨੇ ਨਕਲੀ ਲੜਕੀ ਦੇ ਪੇਟ ਤੇ ਬੰਨ੍ਹੀ ਹੋਈ ਲੋਹੇ ਦੀ ਬਾਟੀ ਨੂੰ ਸਮੁੰਦਰ ਦੇ ਕੰਢੇ ਤੇ ਪੱਥਰ ਦੀ ਸਿਲ ਉਤੇ ਰਗੜਨਾ ਸ਼ੁਰੂ ਕਰ ਦਿੱਤਾ। ਉਹਨਾਂ ਖਿਆਲ ਕੀਤਾ ਕਿ ਇਸ ਬਾਟੀ ਦਾ ਨਾਮੋ-ਨਿਸ਼ਾਨ ਹੀ ਨਾ ਰਹਿਣ ਦਿੱਤਾ ਜਾਵੇ। ਸੋ ਹੌਲੀ-ਹੌਲੀ ਉਨ੍ਹਾਂ ਨੇ ਬੜੀ ਮਿਹਨਤ ਕੀਤੀ ਤੇ ਬਾਟੀ ਨੂੰ ਰਗੜ-ਰਗੜ ਕੇ ਸਾਰੀ ਨੂੰ ਘਸਾ ਦਿੱਤਾ। ਪਰ ਹੁਣ ਬਾਟੀ ਦੀ ਬਾਕੀ ਕਾਤਰ ਜਿਹੜੀ ਅਖੀਰ ਰਹਿ ਗਈ, ਜੋ ਹੱਥ ਵਿਚ ਚੰਗੀ ਤਰ੍ਹਾਂ ਫੜੀ ਨਹੀਂ ਸੀ ਜਾਂਦੀ, ਤੇ ਘਸਾਈ ਨਹੀਂ ਸੀ ਜਾ ਸਕਦੀ, ਉਹਨਾਂ ਨੇ ਉਹ ਤਿੱਖੀ ਹੋਈ ਕਾਤਰ ਸਮੁੰਦਰ ਵਿਚ ਸੁੱਟ ਪਾਈ ਕਿ ਬੱਸ ਹੁਣ ਇਸ ਵਿਚੋਂ ਕੀ ਜਨਮਣਾਂ ਹੈ ਤੇ ਕੀ ਹੋਣਾ ਹੈ, ਪਰ ਯਾਦਵਾਂ ਦੇ ਸਿਰਮੌਰ, ਸ੍ਰੀ ਕ੍ਰਿਸ਼ਨ ਜੀ ਨੂੰ ਤਾਂ ਏਸੇ ਕਾਤਰ ਨੇ ਹੀ ਖਤਮ ਕਰਨਾ ਸੀ, ਪਰ ਉਹ ਆਪਣਾ ਕੰਮ ਕਰਕੇ ਚਲੇ ਗਏ।

ਫਿਰ ਕੀ ਹੋਇਆ? ਉਸ ਕਾਤਰ ਨੂੰ ਇਕ ਮੱਛੀ ਨੇ ਕੁਝ ਖਾਣ ਵਾਲੀ ਚੀਜ਼ ਜਾਣ ਕੇ ਅਛੋਪ ਹੀ ਆਪਣੇ ਅੰਦਰ ਲੰਘਾ ਲਿਆ, ਪਰ ਉਸ ਲੋਹੇ ਦੀ ਚੀਜ਼ ਨੇ ਉਹ ਨੂੰ ਤੜਪਾ ਦਿੱਤਾ। ਉਹ ਘਾਬਰੀ ਹੋਈ ਕਦੇ ਉਪਰ ਤੇ ਕਦੇ ਥੱਲੇ ਆਉਂਦੀ ਸੀ। ਪਰ ਅਖੀਰ ਛੋਟੇ-ਛੋਟੇ ਪਾਣੀ ਵਿਚ ਅੱਜੇ ਉਹ ਬੇਹੋਸ਼ ਜੇਹੀ ਹੋ ਕੇ ਤੜਪ ਰਹੀ ਸੀ ਕਿ ਉਧਰੋਂ ਮਾਹੀਗੀਰ ਮਛਲੀਆਂ ਫੜਨ ਵਾਲਾ ਆ ਗਿਆ। ਇਹ ਮਾਹੀਗੀਰ ਸ਼ਿਕਾਰੀ ਵੀ ਸੀ। ਤੀਰ ਕਮਾਨ ਆਪਣੇ ਪਾਸ ਰੱਖਦਾ ਸੀ। ਉਸ ਨੇ ਜਾਲ ਲਾਇਆ, ਜਿਸ ਵਿਚ ਤੜਪਦੀ ਹੋਈ ਮੱਛੀ ਵੀ ਹੋਰ ਮੱਛੀਆਂ ਦੇ ਨਾਲ ਆ ਕੇ ਫਸ ਗਈ। ਉਸੇ ਮੱਛੀ ਵਿਚੋਂ ਜਦ ਸ਼ਿਕਾਰੀ

ਨੂੰ ਤੇਜ ਧਾਰ ਵਾਲੀ ਕਾਤਰ ਮਿਲੀ ਤਾਂ ਉਸ ਨੇ ਉਸ ਨੂੰ ਬੜੀ ਚੀਜ਼ ਜਾਣ ਕੇ ਤੀਰ ਦੇ ਅੱਗੇ ਲਾ ਲਿਆ ਤੇ ਸ਼ਿਕਾਰ ਖੇਡਣ ਤੁਰ ਪਿਆ।

ਉਧਰ ਸ੍ਰੀ ਕ੍ਰਿਸ਼ਨ ਜੀ ਜੰਗਲ ਵਿਚ ਇਕ ਇਕਾਂਤ ਥਾਂ ਠਹਿਰੇ ਹੋਏ ਸਨ। ਉਹ ਗੋਡੇ ਉਤੇ ਪੈਰ ਰੱਖ ਕੇ ਸੁਤੇ ਪਏ ਸਨ ਕਿ ਸ਼ਿਕਾਰੀ ਵੀ ਫਿਰਦਾ-ਫਿਰਦਾ ਉਧਰ ਜਾ ਨਿਕਲਿਆ। ਕ੍ਰਿਸ਼ਨ ਜੀ ਦੇ ਪੈਰ ਵਿਚ ਪਦਮ ਸੀ। ਸ਼ਿਕਾਰੀ ਨੂੰ ਦੂਰੋਂ ਇਹ ਪਦਮ ਨਜ਼ਰ ਆਇਆ, ਤਾਂ ਉਸ ਨੇ ਸਮਝਿਆ, ਇਹ ਕੋਈ ਹਿਰਨ ਹੈ, ਜਿਸ ਦੀਆਂ ਅੱਖਾਂ ਦਾ ਲਿਸ਼ਕਾਰਾ ਉਸ ਨੂੰ ਨਜ਼ਰ ਆਇਆ ਹੈ, ਉਸ ਨੇ ਮਿਰਗ ਸਮਝ ਕੇ ਉਸੇ ਤੀਰ ਨੂੰ ਕੱਢਿਆ, ਜਿਸ ਉਤੇ ਉਹ ਬਾਟੀ ਦੀ ਕਾਤਰ ਲਾਈ ਹੋਈ ਸੀ, ਉਸ ਨੇ ਨਿਸ਼ਾਨਾ ਲਾ ਕੇ ਤੀਰ ਸਿੱਧਾ ਛੱਡ ਦਿੱਤਾ। ਭਾਈ ਗੁਰਦਾਸ ਜੀ ਲਿਖਦੇ ਹਨ:-

*ਜਾਇ ਸੁਤਾ ਪਰਭਾਸ ਵਿਚਿ ਗੋਡੇ ਉਤੇ ਪੈਰ ਪਸਾਰੇ।*
*ਚਰਣ ਕਵਲ ਵਿਚਿ ਪਦਮੁ ਹੈ ਝਿਲਮਿਲ ਝਲਕੇ ਵਾਂਗੀ ਤਾਰੇ।*
*ਬਧਕੁ ਆਇਆ ਭਾਲਦਾ ਮਿਰਗੈ ਜਾਣਿ ਬਾਣੁ ਲੈ ਮਾਰੇ।*
*ਦਰਸਨ ਡਿਠੋਸੁ ਜਾਇ ਕੈ ਕਰਣ ਪਲਾਵ ਕਰੇ ਪੁਕਾਰੇ।*
*ਗਲਿ ਵਿਚਿ ਲੀਤਾ ਕ੍ਰਿਸਨ ਜੀ ਅਣਗੁਣੁ ਕੀਤਾ ਹਰਿ ਨ ਚਿਤਾਰੇ।*
*ਕਰਿ ਕਿਰਪਾ ਸੰਤੋਖਿਆ ਪਤਿਤ ਉਧਾਰਣੁ ਬਿਰਦੁ ਬੀਚਾਰੇ।*
*ਭਲੇ ਭਲੇ ਕਰਿ ਮੰਨੀਅਨਿ ਬੁਰਿਆਂ ਦੇ ਹਰਿ ਕਾਜ ਸਵਾਰੇ।*
*ਪਾਪ ਕਰੇਂਦੇ ਪਤਿਤ ਉਧਾਰੇ॥ ੨੩॥ ੧੦॥*

ਉਸ ਬੱਧਕ ਦਾ ਤੀਰ ਨਿਸ਼ਾਨੇ ਤੇ ਵੱਜਾ। ਸ਼ਿਕਾਰੀ ਨੂੰ ਬੜੀ ਖੁਸ਼ੀ ਹੋਈ ਤੇ ਹਿਰਨ ਹੈ, ਫੜਨ ਦੇ ਖਿਆਲ ਨਾਲ ਉਹ ਅੱਗੇ ਹੋਇਆ, ਪਰ ਉਥੇ ਜਾ ਕੇ ਉਸ ਨੇ ਹੋਰ ਹੀ ਨਜ਼ਾਰਾ ਵੇਖਿਆ ਕਿ ਸ੍ਰੀ ਕ੍ਰਿਸ਼ਨ ਜੀ ਦੇ ਪੈਰ ਵਿਚ ਤੀਰ ਵੱਜਾ ਹੋਇਆ ਹੈ, ਉਸ ਵਿਚੋਂ ਫਰਨ-ਫਰਨ ਲਹੂ ਵੱਗ ਰਿਹਾ ਹੈ। ਵੱਜੇ ਤੀਰ ਨੂੰ ਵੇਖ ਸ੍ਰੀ ਕ੍ਰਿਸ਼ਨ ਜੀ ਉਠ ਕੇ ਬੈਠ ਗਏ, ਤੇ ਉਹ ਤੀਰ ਕੱਢ ਰਹੇ ਸਨ। ਸ਼ਿਕਾਰੀ ਨੇ ਪਛਾਣ ਲਿਆ ਕਿ ਇਹ ਤਾਂ ਭਗਵਾਨ ਕ੍ਰਿਸ਼ਨ ਹਨ। ਬੜਾ ਦੁਖ ਹੋਇਓ ਸੂ ਤੇ ਢਹਿ ਕੇ ਚਰਨਾਂ ਤੇ ਡਿੱਗ ਪਿਆ। ਘਿਗਿਆ ਕੇ ਬੋਲਿਆ, 'ਭਗਵਾਨ ਮੈਨੂੰ ਖਿਮਾ ਕਰੋ। ਮੈਨੂੰ ਨਹੀਂ ਸੀ ਪਤਾ, ਤੁਸੀਂ ਹੋ, ਮੈਂ ਤਾਂ ਹਿਰਨ ਸਮਝ ਕੇ ਬਾਣ

ਚਲਾਇਆ ਸੀ।'

ਸ੍ਰੀ ਕ੍ਰਿਸ਼ਨ ਜੀ ਨੇ ਬੱਧਕ ਨੂੰ ਗਲ ਨਾਲ ਲਾ ਲਿਆ, ਕਹਿਣ ਲੱਗੇ, 'ਕੋਈ ਗੱਲ ਨਹੀਂ, ਇਹ ਭਾਵੀ ਦਾ ਕੌਤਕ ਇਸ ਤਰ੍ਹਾਂ ਹੀ ਵਰਤਣਾ ਸੀ। ਤੇਰਾ ਕੋਈ ਦੋਸ਼ ਨਹੀਂ, ਇਹ ਸਾਡੇ ਬੰਸ ਦੇ ਬਾਲਕਾਂ ਦਾ ਦੋਸ਼ ਹੈ, ਜਿਨ੍ਹਾਂ ਨੇ ਗੁਰਦੇਵ ਦੁਰਬਾਸ਼ਾ ਜੀ ਨਾਲ ਹਾਸਾ ਕੀਤਾ ਹੈ।' ਇਹ ਕਹਿ ਕੇ ਰੋਂਦੇ ਬੱਧਕ ਨੂੰ ਚੁਪ ਕਰਾਇਆ, ਧੀਰਜ ਦਿੱਤੀ ਤੇ ਫਿਰ ਬੱਧਕ ਨੂੰ ਅਸਲ ਵਾਕਿਆਤ ਦੱਸ ਕੇ ਕਿਹਾ ਕਿ ਸਾਡਾ ਹੁਣ ਅੰਤ ਸਮਾਂ ਹੈ। ਅਸੀਂ ਪ੍ਰਾਣ ਛੱਡ ਕੇ ਪ੍ਰਲੋਕ ਨੂੰ ਚਲੇ ਜਾਣਾ ਹੈ।

ਬੱਧਕ ਇਹ ਸੁਣ ਕੇ ਤੜਪ ਪਿਆ, ਪਰ ਕੀ ਕਰ ਸਕਦਾ ਸੀ। ਭਗਵਾਨ ਕ੍ਰਿਸ਼ਨ ਜੀ ਨੇ ਉਸ ਵੇਲੇ ਪ੍ਰਾਣ ਤਿਆਗ ਦਿੱਤੇ। ਓਧਰ ਬੱਧਕ ਬੜਾ ਉਦਾਸ ਖੜਾ ਸੀ ਕਿ ਮੈਥੋਂ ਬੜਾ ਪਾਪ ਹੋਇਆ ਹੈ, ਭਗਵਾਨ ਉਤੇ ਮੇਰੀ ਅਕਲ ਦੇ ਅੰਨ੍ਹੇ ਕੋਲੋਂ ਤੀਰ ਕਿਉਂ ਛੁੱਟ ਗਿਆ। ਉਸੇ ਚਿੰਤਾ ਵਿਚ ਹੀ ਉਸ ਖੜਾ ਖੜੋਤਾ ਡਿੱਗ ਪਿਆ ਤੇ ਉਸ ਦੇ ਪ੍ਰਾਣ ਵੀ ਉਸ ਵੇਲੇ ਪੰਖੇਰੂ ਹੋ ਗਏ। ਉਹ ਪ੍ਰੇਮ-ਭਾਵ ਉਸ ਨੂੰ ਸਿੱਧਾ ਬੈਕੁੰਠ ਪੁਰੀ ਵਿਚ ਲੈ ਗਿਆ, ਤੇ ਸਾਰੀ ਉਮਰ ਜੀਅ ਮਾਰਨਾ ਵਾਲਾ ਨਿਰਦਈ ਬੱਧਕ ਅੰਤ ਸਮੇਂ ਦੇ ਉਮਡੇ ਹੋਏ ਪ੍ਰੇਮ ਤੇ ਪਛਤਾਵੇ ਦੇ ਕਾਰਨ ਮੁਕਤ ਹੋ ਗਿਆ।

*-ਸਮਾਪਤ-*



